# ਨਾਨਕਾਇਣ

ਪ੍ਰੋ. ਮੋਹਨ ਸਿੰਘ






ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਤਤਕਰਾ

# ਦੂਸਰੀ ਐਡੀਸ਼ਨ ਦੀ ਭੂਮਿਕਾ

ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਸਥਾਪਨਾ ਦਾ ਮੁੱਖ ਉਦੇਸ਼ ਪੰਜਾਬੀ ਭਾਸ਼ਾ ਸਾਹਿਤ ਅਤੇ ਸਭਿਆਚਾਰ ਨੂੰ ਵਿਕਸਤ ਕਰਕੇ ਵਿਸ਼ਵ-ਸਾਹਿਤ ਦਾ ਹਾਣੀ ਬਨਾਉਣਾ ਹੈ। ਆਪਣੇ ਇਸ ਮੰਤਵ ਦੀ ਪੂਰਤੀ ਹਿਤ ਸੰਨ 1967 ਵਿਚ ਪੰਜਾਬੀ ਸਾਹਿਤ ਅਧਿਐਨ ਵਿਭਾਗ ਸਥਾਪਿਤ ਕੀਤਾ ਗਿਆ ਸੀ। ਇਸ ਦੀ ਸਥਾਪਨਾ ਦੇ ਸ਼ੁਰੂ ਤੋਂ ਹੀ ਇਹ ਵਿਭਾਗ ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਦੇ ਸਰਬ ਪੱਖੀ ਵਿਕਾਸ ਲਈ ਨਿਰੰਤਰ ਕਾਰਜਸ਼ੀਲ ਹੈ। ਇਸ ਵਿਭਾਗ ਵੱਲੋਂ ਖੋਜ ਦੇ ਮਿਆਰੀ ਪੱਧਰ ਨੂੰ ਕਾਇਮ ਰਖਦਿਆਂ ਕਈ ਮਹੱਤਵਪੂਰਨ ਖੋਜ ਪ੍ਰੋਜੈਕਟਾਂ ਅਤੇ ਕੋਸ਼ਾਂ ਦੀ ਪ੍ਰਕਾਸ਼ਨਾ ਕਰਵਾਈ ਗਈ ਹੈ, ਜਿਨ੍ਹਾਂ ਵਿਚੋਂ ਅੰਗ੍ਰੇਜ਼ੀ-ਪੰਜਾਬੀ ਕੋਸ਼, ਫ਼ਾਰਸੀ-ਪੰਜਾਬੀ ਕੋਸ਼, ਪੰਜਾਬੀ-ਫ਼ਾਰਸੀ ਕੋਸ਼, ਪੰਜਾਬੀ ਸਾਹਿਤ ਕੋਸ਼, ਪੰਜਾਬੀ ਸੂਫ਼ੀ ਸੰਦਰਭ ਕੋਸ਼, ਪੰਜਾਬੀ ਸਾਹਿਤ ਸੰਦਰਭ ਕੋਸ਼, ਭਾਈ ਵੀਰ ਸਿੰਘ ਸਾਹਿਤ ਕੋਸ਼, ਪੰਜਾਬੀ ਸਫ਼ਰਨਾਮਾ ਕੋਸ਼, ਕਿੱਤਾ ਸ਼ਬਦ ਕੋਸ਼ ਆਦਿ ਪ੍ਰਮੁੱਖ ਹਨ। ਵੱਖ-ਵੱਖ ਲੜੀਆਂ ਦੇ ਅੰਤਰਗਤ 358 ਦੇ ਲਗਭਗ ਖੋਜ ਪੁਸਤਕਾਂ ਦੀ ਪ੍ਰਕਾਸ਼ਨਾ ਇਸ ਵਿਭਾਗ ਦੀ ਵਡੇਰੀ ਦੇਣ ਹੈ। ਵਿਭਾਗ ਵੱਲੋਂ ਛਿਮਾਹੀ ਖੋਜ ਮੈਗਜੀਨ 'ਖੋਜ ਪਤ੍ਰਿਕਾ' ਪਿਛਲੇ ਪੈਂਤੀ ਸਾਲਾਂ ਤੋਂ ਨਿਰੰਤਰ ਪ੍ਰਕਾਸ਼ਿਤ ਕਰਵਾਇਆ ਜਾ ਰਿਹਾ ਹੈ। ਆਪਣੇ 'ਗੋਲਡਨ ਜੁਬਲੀ ਅੰਕ' ਦੀ ਵਿਸ਼ਿਸ਼ਟਤਾ ਦੁਆਰਾ ਪਾਠਕਾਂ ਤੇ ਖੋਜਾਰਥੀਆਂ ਦੇ ਭਰਵੇਂ ਹੁੰਗਾਰੇ ਨਾਲ ਮਾਣ ਮਹਿਸੂਸ ਕਰ ਰਿਹਾ ਹੈ। ਵਿਭਾਗ ਵੱਲੋਂ ਸਮੇਂ-ਸਮੇਂ ਵੱਖ-ਵੱਖ ਲੜੀਆਂ ਦੇ ਅੰਤਰਗਤ ਪੰਜਾਬੀ ਸਾਹਿਤ 'ਤੇ ਖੋਜ ਪੁਸਤਕਾਂ ਲਿਖਵਾਈਆਂ ਜਾਂਦੀਆਂ ਹਨ, ਜਿਨ੍ਹਾਂ ਦੇ ਅੰਤਰਗਤ ਹਰ ਯਾਨਰ ਨਾਲ ਸੰਬੰਧਿਤ ਸ੍ਰੋਤ ਸਮੱਗਰੀ ਮੁਹੱਈਆ ਕਰਵਾਈ ਜਾਂਦੀ ਹੈ। ਵਿਭਾਗ ਦੀਆਂ ਸਮੇਂ-ਸਮੇਂ ਛਪਦੀਆਂ ਰਚਨਾਵਾਂ ਦੀ ਮਹੱਤਤਾ ਇਸ ਕਾਰਨ ਵੀ ਹੈ ਕਿ ਸਾਹਿਤ ਵਿਚ ਹਵਾਲਾ ਸਮੱਗਰੀ ਵਜੋਂ ਅਤੇ ਵਿਦਿਆਰਥੀਆਂ, ਖੋਜਾਰਥੀਆਂ ਦੀ ਮੰਗ ਨੂੰ ਧਿਆਨ ਵਿਚ ਰਖਦਿਆਂ ਇਹਨਾਂ ਪ੍ਰਕਾਸ਼ਨਾਵਾਂ ਦੇ ਐਡੀਸ਼ਨ ਇਕ ਤੋਂ ਵਧੇਰੇ ਵਾਰ ਪ੍ਰਕਾਸ਼ਿਤ ਹੁੰਦੇ ਹਨ।

ਨਾਨਕਾਇਣ ਮਹਾਂਕਾਵਿ ਕਵੀ ਮੋਹਨ ਸਿੰਘ ਦੁਆਰਾ ਰਚਿਤ ਹੈ। ਕਵੀ ਮੋਹਨ ਸਿੰਘ ਪੰਜਾਬੀ ਕਾਵਿ ਜਗਤ ਦਾ ਸਿਰਮੌਰ ਕਵੀ ਹੈ ਜਿਹੜਾ ਵਿਸ਼ੇਸ਼ ਯੁਗ/ਸਮੇਂ ਦੀ ਪਹਿਚਾਣ ਦਾ ਲਖਾਇਕ ਹੈ। ਕਵੀ ਦਾ ਰਚਨਾ ਸੰਸਾਰ ਉਸ ਦੇ ਨਿੱਜੀ ਅਨੁਭਵ ਦੀ ਅਭਿਵਿਅਕਤੀ ਦੀ ਕਲਾਤਮਿਕ ਪੇਸ਼ਕਾਰੀ ਵਿਚ ਨਿਹਿਤ ਹੈ ਜਿਸ ਦੇ ਅੰਤਰੀਵ ਉਸ ਦਾ ਕਾਵਿਕ ਜਗਤ, ਅਨੁਭਵ, ਭਾਵ, ਰਚਨਾ, ਕਲਾਤਮਿਕਤਾ ਇਕ ਦੂਸਰੇ ਵਿਚ ਰਚਮਿਚ ਜਾਂਦੇ ਹਨ। ਇਹ ਕਾਵਿਕ ਜਗਤ ਸਮੇਂ ਦੇ ਨਾਲ ਪਰਿਵਰਤਨਸ਼ੀਲ ਵੀ ਹੋ ਸਕਦਾ ਹੈ ਅਤੇ ਸਰਬਵਿਆਪਕ ਵੀ ਪਰੰਤੂ ਕਈ ਵਾਰ ਕਾਵਿ ਸਿਰਜਨਾ ਵਿਚ ਇਤਿਹਾਸ, ਮਿਥਿਹਾਸ ਜੀਵਨ ਦਰਸ਼ਨ ਅਤੇ ਲੋਕ ਸੂਝ ਇਕ ਦੂਸਰੇ ਵਿਚ ਰਚ ਕੇ ਨਵੀਂ ਸਿਰਜਨਾ ਨੂੰ ਪ੍ਰਤੱਖ ਕਰ ਜਾਂਦੇ ਹਨ ਜਿਸ ਦਾ ਪ੍ਰਤੱਖ ਪ੍ਰਮਾਣ ਸਾਨੂੰ ਮੋਹਨ ਸਿੰਘ ਦੀ ਪ੍ਰੌਢ ਉਮਰ ਦੀ ਰਚਨਾ ਨਾਨਕਾਇਣ ਵਿਚੋਂ ਮਿਲਦਾ ਹੈ। ਸੰਨ 1971 ਵਿਚ ਪਹਿਲੀ ਵੇਰ ਪੰਜਾਬੀ ਯੂਨੀਵਰਸਿਟੀ

ਵੱਲੋਂ ਨਾਨਕਾਇਣ ਦੀ ਪ੍ਰਕਾਸ਼ਨਾ ਗੁਰੂ ਨਾਨਕ ਦੇਵ ਜੀ ਦੀ ਪੰਜਵੀ ਸ਼ਤਾਬਦੀ ਦੇ ਅਵਸਰ ਉੱਤੇ ਹੋਈ, ਜਿਸ ਦੇ ਅੰਤਰਗਤ ਕਵੀ ਮੋਹਨ ਸਿੰਘ ਵੱਲੋਂ ਆਧੁਨਿਕਤਾ ਅਤੇ ਪਰੰਪਰਾਗਤ ਸੁਮੇਲ ਨੂੰ ਨਵੀਨ ਦ੍ਰਿਸ਼ਟੀ ਅਤੇ ਕਾਵਿਕ ਜੁਗਤਾਂ ਦੁਆਰਾ ਅਭਿਵਿਅਕਤ ਕੀਤਾ ਗਿਆ। ਕਵੀ ਦੁਆਰਾ ਪੂਰਵ ਪ੍ਰਚਲਿਤ ਇਤਿਹਾਸਕ, ਮਿਥਿਹਾਸਕ ਬਿੰਬ ਦੀ ਆਧੁਨਿਕ ਮੁਹਾਂਦਰੇ ਸਹਿਤ ਕਾਵਿ ਸ਼ਿਲਪਕਾਰੀ ਦੀ ਪ੍ਰਸਤੁੱਤੀ ਨਿਰਸੰਦੇਹ ਉਸ ਦੇ ਵਿਅਕਤਿਤਵ ਦਾ ਅਨਿੱਖੜ ਅੰਗ ਬਣ ਪ੍ਰਤੱਖ ਹੁੰਦੀ ਹੈ।

ਪ੍ਰੋ. ਮੋਹਨ ਸਿੰਘ ਨੇ ਗੁਰੂ ਨਾਨਕ ਦੇਵ ਜੀ ਦੇ ਚਰਿੱਤਰ ਨਿਰੂਪਣ ਲਈ ਪੁਰਾਤਨ ਜਨਮਸਾਖੀ ਨੂੰ ਆਧੁਨਿਕ ਭਾਸ਼ਾ ਅਤੇ ਕਾਵਿ ਮੁਹਾਵਰੇ ਵਿਚ ਚਰਿਤ੍ਰਾਰਥ ਕੀਤਾ ਹੈ। ਇਸ ਦੇ ਨਾਲ ਗੁਰਬਾਣੀ ਦਰਸ਼ਨ ਚਿੰਤਨ ਅਤੇ ਲੋਕ ਜੀਵਨ ਦਰਸ਼ਨ ਨੂੰ ਸਮਾਂਨਤਰ ਰੂਪ ਵਿਚ ਰਖਦਿਆਂ ਵਿਆਖਿਆ ਦਾ ਅਧਾਰ ਬਣਾਇਆ ਹੈ।

ਇਸ ਮਹਾਂਕਾਵਿ ਨੂੰ ਛੇ ਸਰਗਾਂ ਵਿਚ ਵੰਡਿਆ ਗਿਆ ਹੈ, ਪਹਿਲੇ ਸਰਗ ਦਾ ਨਾਮ ਤਲਵੰਡੀ ਹੈ ਜਿਸ ਦੇ ਅੰਤਰਗਤ ਗੁਰੂ ਜੀ ਦੇ ਜਨਮ ਅਤੇ ਤਲਵੰਡੀ ਵਿਖੇ ਵਾਪਰੀਆਂ ਘਟਨਾਵਾਂ ਦਾ ਜ਼ਿਕਰ ਕੀਤਾ ਗਿਆ ਹੈ। ਦੂਜੇ ਸਰਗ ਦਾ ਨਾਮ ਸੁਲਤਾਨਪੁਰ ਹੈ। ਇਸ ਦੇ ਅਧੀਨ ਮੋਦੀਖਾਨੇ ਵਿਚ ਨੌਕਰੀ ਅਤੇ ਵੇਈਂ ਨਦੀ ਨਾਲ ਸੰਬੰਧਤ ਘਟਨਾਵਾਂ ਦੀ ਪੇਸ਼ਕਾਰੀ ਹੈ। ਤੀਜਾ ਸਰਗ ਪਹਿਲੀ ਉਦਾਸੀ ਦੇ ਨਾਮ ਤੇ ਹੈ। ਇਸ ਦੇ ਅੰਦਰ ਸੈਦਪੁਰ, ਹਰਿਦੁਆਰ, ਅਜੁਧਿਆ, ਪ੍ਰਯਾਗ, ਬਨਾਰਸ, ਕੱਛ, ਗਯਾ, ਕਾਮਰੂਪ, ਪਾਲੀਪੁਰ, ਮਹਾਂਬਲੀਪੁਰ, ਚਾਂਦੀਪੁਰ, ਲੰਕਾ, ਗੁਜਰਾਤ, ਮਥੁਰਾ, ਬ੍ਰਿੰਦਾਵਨ, ਦਿੱਲੀ, ਕੁਰਕਸ਼ੇਤਰ ਆਦਿ ਸਥਾਨਾਂ ਦੀਆਂ ਯਾਤਰਾਵਾਂ ਨੂੰ ਵਰਣਿਤ ਕੀਤਾ ਗਿਆ ਹੈ। ਇਸ ਤੋਂ ਅਗਲੇਰਾ ਸਰਗ ਦੂਜੀ ਉਦਾਸੀ ਦੇ ਨਾਮ ਨਾਲ ਹੈ, ਜਿਸ ਵਿਚ ਸਿਆਲਕੋਟ, ਬੰਨਿਆਲ, ਕਸ਼ਮੀਰ, ਕਾਰਗਿਲ, ਲੇਹ ਲਦਾਖ, ਸੁਮੇਰ ਪਰਬਤ ਆਦਿ ਦੀਆਂ ਯਾਤਰਾਵਾਂ ਦਾ ਬਿਆਨ ਹੈ। ਪੰਜਵਾਂ ਸਰਗ 'ਤੀਜੀ ਉਦਾਸੀ' ਹੈ। ਇਸ ਅਧੀਨ ਅਰਬ, ਇਰਾਕ ਦੀ ਯਾਤਰਾ ਦਾ ਬਿਆਨ ਹੈ। ਹਾਜੀਆਂ ਦਾ ਰੂਪ ਧਾਰ ਕੇ ਗੁਰੂ ਜੀ ਕਸੂਰ ਗਏ ਫਿਰ ਪਾਕਪਟਨ, ਮੱਕੇ, ਤੁਲੰਬੇ, ਬਲੋਚਸਤਾਨ ਆਦਿ ਗਏ। ਛੇਵੇਂ ਸਰਗ ਵਿਚ ਗੁਰੂ ਸਾਹਿਬਾਨ ਨੂੰ ਕਰਤਾਰਪੁਰ ਵਸਦਿਆਂ, ਗ੍ਰਹਿਸਥ ਜੀਵਨ ਬਤੀਤ ਕਰਨ ਦੀਆਂ ਘਟਨਾਵਾਂ ਦੀ ਪੇਸ਼ਕਾਰੀ ਹੈ।

ਕਵੀ ਮੋਹਨ ਸਿੰਘ ਦੁਆਰਾ ਉਕਤ ਪੇਸ਼ਕਾਰੀ ਉਹਨਾਂ ਦੇ ਕਾਵਿਕ ਅਨੁਭਵ ਦੀ ਵਿਸ਼ੇਸ਼ ਕਾਲਿਕ ਪ੍ਰਸੰਗ ਦੀ ਕਲਾਤਮਿਕ ਅਭਿਵਿਅਕਤੀ ਹੈ, ਜੋ ਕਿ ਬੜੇ ਲੰਬੇ ਸਮੇਂ ਤੋਂ ਸਾਹਿਤਕ ਹਲਕਿਆਂ ਵਿਚ ਗੁਮਨਾਮ ਹੋ ਚੁੱਕੀ ਸੀ। ਹੁਣ ਵਿਭਾਗ ਵੱਲੋਂ ਇਸ ਦੇ ਦੂਸਰੇ ਐਡੀਸ਼ਨ ਨੂੰ ਪਾਠਕਾਂ ਸਨਮੁਖ ਪੇਸ਼ ਕਰਨ ਦੀ ਖੁਸ਼ੀ ਲੈ ਰਹੇ ਹਾਂ। ਇਹ ਪੁਸਤਕ ਜਿਥੇ ਮੋਹਨ ਸਿੰਘ ਦੀ ਕਾਵਿ-ਪ੍ਰਤਿਭਾ ਦੀ ਪਹਿਚਾਣ ਹੈ, ਉਥੇ ਗੁਰਬਾਣੀ ਦੇ ਅਧਿਐਨ ਕਾਰਜ ਲਈ ਵੀ ਕੁਝ ਬੁਨਿਆਦੀ ਅਤੇ ਵਿਸ਼ੇਸ਼ ਨੁਕਤਿਆਂ ਨੂੰ ਉਭਾਰਨ ਵਿਚ ਸਹਾਈ ਹੁੰਦੀ ਹੈ। ਪੁਸਤਕ ਦੀ ਪ੍ਰਕਾਸ਼ਨਾ ਹਿਤ ਵਿਭਾਗ ਦੇ ਅਧਿਆਪਕ ਡਾ. ਗੁਰਨਾਇਬ ਸਿੰਘ ਦਾ ਅਹਿਮ ਯੋਗਦਾਨ ਹੈ ਜਿਨ੍ਹਾਂ ਨੇ ਇਸ ਦੀ ਪ੍ਰੈਸ ਕਾਪੀ ਤੋਂ ਲੈ ਕੇ ਛਪਾਈ ਤਕ ਦੇ ਸਾਰੇ ਕਾਰਜ ਵਿਚ ਆਪਣਾ ਭਰਪੂਰ ਸਹਿਯੋਗ ਦਿੱਤਾ ਹੈ। ਅਸੀਂ ਧੰਨਵਾਦੀ ਹਾਂ ਪਬਲੀਕੇਸ਼ਨ ਬਿਊਰੋ ਦੇ ਜਿਨ੍ਹਾਂ ਨੇ ਇਸ ਦੀ ਪ੍ਰਕਾਸ਼ਨਾ ਨੂੰ ਸੰਭਵ ਬਣਾਇਆ ਹੈ। ਪੰਜਾਬੀ ਸਾਹਿਤ ਦੇ ਪਾਠਕ, ਵਿਦਿਆਰਥੀ ਅਤੇ ਖੋਜਾਰਥੀ ਇਸ ਪੁਸਤਕ ਦੀ ਪੁਨਰ ਪ੍ਰਕਾਸ਼ਨਾ ਤੋਂ ਭਰਪੂਰ ਲਾਹੇਵੰਦ ਹੋਣਗੇ।

ਪੰਜਾਬੀ ਸਾਹਿਤ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਅੰਮ੍ਰਿਤਪਾਲ ਕੌਰ
ਪ੍ਰੋ. ਅਤੇ ਮੁਖੀ

# ਪਹਿਲੇ ਐਡੀਸ਼ਨ ਦੀ ਭੂਮਿਕਾ

ਜਦ ਪੰਜਾਬੀ ਯੂਨੀਵਰਸਿਟੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪੰਜ ਸੌ ਸਾਲਾ ਜਨਮ ਦਿਨ ਮਨਾਉਣ ਦੀਆਂ ਸਕੀਮਾਂ ਉਲੀਕੀਆਂ, ਤਾਂ ਉਨ੍ਹਾਂ ਵਿਚੋਂ ਇਕ ਮਹਤੁਪੂਰਨ ਸਕੀਮ ਇਹ ਵੀ ਸੀ ਕਿ ਕਿਸੇ ਉਘੇ ਕਵੀ ਕੋਲੋਂ ਗੁਰੂ ਜੀ ਦੇ ਜੀਵਨ ਅਤੇ ਸਿਖਿਆ ਸੰਬੰਧੀ ਇਕ ਮਹਾਂ ਕਾਵਿ ਲਿਖਵਾਇਆ ਜਾਵੇ। ਮੇਰੇ ਦਿਲ ਵਿਚ ਇਹ ਵੀ ਤਾਂਘ ਸੀ ਕਿ ਇਹ ਉੱਚ ਕੋਟੀ ਦਾ ਮਹਾਂ ਕਾਵਿ ਪੰਜਾਬ ਦੇ ਕਿਸੇ ਸਰਬ ਪ੍ਰਸਿਧ ਅਤੇ ਹਰਮਨ ਪਿਆਰੇ ਕਵੀ ਕੋਲੋਂ ਲਿਖਵਾਇਆ ਜਾਵੇ ਅਤੇ ਜੇ ਫਿਰ ਲੋੜ ਹੋਵੇ ਤਾਂ ਇਸ ਨੂੰ ਹੋਰਨਾਂ ਭਾਸ਼ਾਵਾਂ ਵਿਚ ਵੀ ਉਲਥਾ ਕੇ ਛਾਪਿਆ ਜਾਵੇ। ਮਹਾਤਮਾ ਬੁਧ ਸੰਬੰਧੀ ਲਿਖੇ 'ਲਾਈਟ ਆਫ਼ ਏਸ਼ੀਆ' ਦਾ ਜਦੋਂ ਮੈਂ ਪੰਜਾਬੀ ਰੂਪਾਂਤਰ 'ਏਸ਼ੀਆ ਦਾ ਚਾਨਣ' ਪੜ੍ਹਿਆ ਤਾਂ ਕਵੀ ਦੀ ਚੋਣ ਦੀ ਸਮੱਸਿਆ ਹੱਲ ਹੁੰਦੀ ਜਾਪੀ ਅਤੇ ਮੇਰਾ ਖ਼ਿਆਲ ਆਪਣੇ ਪੁਰਾਣੇ ਮਿਤਰ ਪ੍ਰੋ. ਮੋਹਨ ਸਿੰਘ ਵਲ ਗਿਆ ਅਤੇ ਇਸ ਬਾਬਤ ਉਨ੍ਹਾਂ ਨੂੰ ਮੈਂ ਬੇਨਤੀ ਕੀਤੀ। ਕਿਉਂਕਿ ਮੈਨੂੰ ਪੂਰਨ ਵਿਸ਼ਵਾਸ ਸੀ ਕਿ ਜੇ ਪ੍ਰੋ. ਮੋਹਨ ਸਿੰਘ ਮਨੋ ਤਨੋ ਇਕ ਹੋ ਕੇ ਇਸ ਮਹਾਨ ਕੰਮ ਨੂੰ ਪੂਰਾ ਕਰਨ ਦਾ ਬੀੜਾ ਚੁੱਕਣ ਤਾਂ ਉਹ ਨਿਰਸੰਦੇਹ ਇਕ ਉੱਚ ਕੋਟੀ ਦਾ ਮਹਾਂ ਕਾਵਿ ਸਿੱਖ ਜਗਤ ਨੂੰ ਹਮੇਸ਼ਾਂ ਲਈ ਦੇ ਸਕਣਗੇ ਅਤੇ ਜੋ, ਨਾਲ ਹੀ, ਪੰਜਾਬੀ ਸਾਹਿਤ ਨੂੰ ਵੀ ਉਨ੍ਹਾਂ ਦੀ ਇਕ ਅਭੁੱਲ ਦੇਣ ਹੋਵੇਗੀ। ਅਜ ਮੈਨੂੰ ਬੜੀ ਖੁਸ਼ੀ ਹੈ ਕਿ ਉਨ੍ਹਾਂ ਨੇ ਇਹ ਮਹਾਂ ਕਾਵਿ 'ਨਾਨਕਾਇਣ' ਨਾਮ ਅਧੀਨ ਪੂਰਨ ਕਰ ਕੇ ਦਿੱਤਾ ਹੈ ਅਤੇ ਉਸ ਨੂੰ ਅਸੀਂ ਛਾਪ ਕੇ ਸੁਹਿਰਦ ਪਾਠਕਾਂ ਅੱਗੇ ਪੇਸ਼ ਕਰਨ ਦੇ ਸਮਰਥ ਹੋ ਸਕੇ ਹਾਂ।

ਮੈਂ ਇਹ ਸਾਰਾ ਮਹਾਂ ਕਾਵਿ ਆਪ ਪੜ੍ਹਿਆ ਹੈ। ਇਸ ਵਿਚ ਇਕ ਖ਼ਾਸ 'ਰਸ' ਹੈ। ਇਹ ਰਸ ਲੌਕਿਕ ਨਹੀਂ, ਅਲੌਕਿਕ ਹੈ। ਇਸ 'ਰਸ' ਨੂੰ ਮਾਣਨ ਨਾਲ ਸਤਿਗੁਰੂ ਜੀ ਪ੍ਰਤਿ ਪਿਆਰ ਅਤੇ ਸ਼ਰਧਾ ਦੀ ਭਾਵਨਾ ਉਪਜਦੀ ਹੈ। ਇਕ ਅਧਿਆਤਮਿਕ ਹਿਲੋਰਾ ਜਿਹਾ ਆਉਂਦਾ ਹੈ। ਸੱਚ ਜਾਣੋ ਇਸ ਨੂੰ ਪੜ੍ਹਦਿਆਂ ਕਈ ਵਾਰੀ ਮੇਰੀ ਸ਼ਰਧਾ ਦੀ ਅਵਿਅਕਤ ਭਾਵਨਾ ਹੰਝੂਆਂ ਰਾਹੀਂ ਡਲਕ ਪਈ ਹੈ। ਇਸ ਮਹਾਂ ਕਾਵਿ ਵਿੱਚ ਗੁਰੂ ਨਾਨਕ ਦੇਵ ਦੇ ਜਨਮ ਅਤੇ ਬਾਲਪਣ ਦੀਆਂ ਘਟਨਾਵਾਂ ਦਾ ਚਿੱਤ੍ਰਨ ਅਤਿਅੰਤ ਮਰਮ-ਸਪਰਸ਼ੀ ਹੈ। ਦੌਲਤਾਂ ਅਤੇ ਰਾਇ ਬੁਲਾਰ ਵਾਲੇ ਪ੍ਰਸੰਗ ਪਿਆਰ ਅਤੇ ਸ਼ਰਧਾ ਦੇ ਜਜ਼ਬਿਆਂ ਨੂੰ ਉਭਾਰਨ ਵਿਚ ਬੜੇ ਕਾਮਯਾਬ ਹੋਏ ਹਨ।

ਮੈਂ ਇਸ ਦੀ ਕਾਵਿ-ਕਲਾ ਬਾਰੇ ਕੁਝ ਨਹੀਂ ਕਹਾਂਗਾ, ਕਿਉਂਕਿ ਕਾਵਿ ਦਾ ਵਿਸ਼ਲੇਸ਼ਣ ਕਰਨ ਵਿਚ ਮੈਂ ਅਸਮਰਥ ਹਾਂ। ਮੈਂ ਤਾਂ ਇਤਿਹਾਸ ਅਤੇ ਗੁਰਮਤ ਦਾ ਇਕ ਸਾਧਾਰਣ ਜਿਹਾ ਵਿਦਿਆਰਥੀ ਹਾਂ। ਕਾਵਿ ਦੀਆਂ ਹੁਨਰੀ ਛੋਹਾਂ ਦੀਆਂ ਡੂੰਘਾਈਆਂ ਵਿਚ ਉਤਰਨਾ ਮੇਰੇ ਵਸ ਦੀ ਗੱਲ ਨਹੀਂ।

ਫਿਰ ਵੀ ਕਵੀ ਦੇ ਸਜਿੰਦ ਤੇ ਅਨੂਪਮ ਕਾਵਿ-ਬਿੰਬਾਂ ਨੇ ਮੈਨੂੰ ਬੜਾ ਪ੍ਰਭਾਵਤ ਕੀਤਾ ਹੈ । ਇਨ੍ਹਾਂ ਦੀ ਸਹਾਇਤਾ ਨਾਲ ਕਵੀ ਨੇ ਅਤਿ ਸੂਖਸ਼ਮ ਤੇ ਅਮੂਰਤ ਭਾਵਾਂ ਨੂੰ ਸਮੂਰਤ ਕਰ ਕੇ ਸਾਧਾਰਨ ਪਾਠਕਾਂ ਦੀ ਪਹੁੰਚ ਵਿਚ ਲੈ ਆਂਦਾ ਹੈ । ਇਸ ਦਾ ਕਾਰਣ ਮੇਰੀ ਜਾਚੇ ਪ੍ਰਭੂ ਪ੍ਰੇਰਨਾ ਹੈ, ਜਿਸ ਨੇ ਪ੍ਰੋ. ਮੋਹਨ ਸਿੰਘ ਨੂੰ ਇਤਨਾ ਸੁੰਦਰ ਕਾਵਿ ਲਿਖਣ ਦੀ ਸ਼ਕਤੀ ਬਖ਼ਸ਼ੀ ਹੈ । ਕਵੀ ਨੇ ਬੜੀ ਸੂਝ ਨਾਲ ਵਿਸ਼ੇ ਦੇ ਮਸਾਲੇ ਦੀ ਚੋਣ ਕੀਤੀ ਹੈ । ਇਕ ਪਾਸੇ ਉਹ ਪੁਰਾਤਨਤਾ ਨਾਲ ਆਪਣਾ ਨਾਤਾ ਜੋੜਦਾ ਹੈ ਅਤੇ ਬੜੇ ਸੁਚੱਜੇ ਢੰਗ ਨਾਲ ਭਾਈ ਗੁਰਦਾਸ ਦੀਆਂ ਰਚਨਾਵਾਂ, ਪੁਰਾਤਨ ਜਨਮਸਾਖੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਸਾਮਗ੍ਰੀ ਲੈਂਦਾ ਹੈ ਅਤੇ ਦੂਜੇ ਪਾਸੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਬਤ ਹੋਈਆਂ ਨਵੀਨਤਮ ਖੋਜਾਂ ਨੂੰ ਆਧਾਰ ਬਣਾਉਂਦਾ ਹੈ, ਜਿਵੇਂ ਕਿ ਪੰਨਾ 129 ਉੱਤੇ ਡਾ. ਕਰੁਣਾ ਰਤਨ ਦੇ ਉਸ ਖੋਜ-ਪਤਰ ਦਾ ਦਿੱਤਾ ਹਵਾਲਾ, ਜੋ ਉਸ ਵਿਦਵਾਨ ਨੇ ਪੰਜਾਬੀ ਯੂਨੀਵਰਸਿਟੀ ਦੁਆਰਾ 1969 ਵਿਚ ਆਯੋਜਿਤ ਗੁਰੂ ਨਾਨਕ ਸੰਬੰਧੀ ਅੰਤਰ-ਰਾਸ਼ਟਰੀ ਸੰਮੇਲਨ ਵਿਚ ਪੜ੍ਹਿਆ ਸੀ । ਇਸ ਤਰ੍ਹਾਂ ਤੱਥਾਂ ਦੀ ਦ੍ਰਿਸ਼ਟੀ ਤੋਂ ਵੀ ਇਹ ਰਚਨਾ ਸ਼ਲਾਘਾ ਯੋਗ ਕ੍ਰਿਤ ਹੈ ।

ਪ੍ਰੋ. ਮੋਹਨ ਸਿੰਘ ਨੇ ਆਪਣੇ ਵਿਸ਼ੇ ਨੂੰ ਬੜੇ ਵਿਗਿਆਨਿਕ ਢੰਗ ਨਾਲ ਚਿੱਤਰਿਆ ਹੈ । ਜਿਥੇ ਕਿਤੇ ਉਨ੍ਹਾਂ ਨੂੰ ਇਤਿਹਾਸਿਕ ਤੇ ਮਿਥਿਹਾਸਿਕ ਸੋਮਿਆਂ ਵਿਚ ਤੱਥਾਂ ਸੰਬੰਧੀ ਕੋਈ ਮਤ-ਭੇਦ ਨਜ਼ਰੀ ਆਇਆ ਹੈ ਉਥੇ ਮੁੱਖ ਇਖਤਲਾਫਾਂ ਦਾ ਸੋਹਣੀ ਤਰ੍ਹਾਂ ਜ਼ਿਕਰ ਕਰਦੇ ਹੋਇਆਂ ਸਹੀ ਸੇਧ ਦਿੱਤੀ ਹੈ । ਉਦਾਹਰਨ ਵਜੋਂ "ਵੇਈਂ ਪ੍ਰਵੇਸ਼" ਉਪਰੰਤ ਗੁਰੂ ਜੀ ਦੇ ਪਰਮਾਤਮਾ ਨਾਲ ਹੋਏ ਮੇਲ ਦੀ ਘਟਨਾ ਦਾ ਉਲੇਖ ਕੀਤਾ ਜਾ ਸਕਦਾ ਹੈ । ਇਸ ਪ੍ਰਸੰਗ ਸੰਬੰਧੀ ਪ੍ਰੋ. ਸਾਹਿਬ ਨੇ ਤਿੰਨ ਵਡਿਆਂ ਸੋਮਿਆਂ–ਪੁਰਾਤਨ ਜਨਮਸਾਖੀ, ਮੇਹਰਬਾਨ ਜਨਮਸਾਖੀ ਅਤੇ ਭਾਈ ਗੁਰਦਾਸ ਦੀ ਪਹਿਲੀ ਵਾਰ–ਦਾ ਤਾਲ ਮੇਲ ਕਾਇਮ ਕਰਦਿਆਂ ਬੜੇ ਲੈ-ਮਈ ਰੰਗ ਵਿਚ ਇੰਜ ਲਿਖਿਆ ਹੈ–

ਏਸ ਤਰ੍ਹਾਂ ਹੈ ਦਸਦਾ ਪੁਰਾਤਨ ਸਾਖੀਕਾਰ<br>
ਕਥਾ ਵਈਂ ਪ੍ਰਵੇਸ਼ ਦੀ ਸਾਖੀ ਦੇ ਵਿਚਕਾਰ ।<br>
ਪਰਮੇਸ਼ਰ ਦੀ ਆਗਿਆ ਹੋਈ ਇਕ ਦਿਨ ਆਣ<br>
ਅੰਮ੍ਰਿਤ ਵੇਲੇ ਵਈਂ ਤੇ ਬਾਬਾ ਗਿਆ ਨਹਾਣ ।......

ਪੁਰਾਤਨ ਜਨਮਸਾਖੀ ਦੀ ਉਪਰੋਕਤ ਸਾਖੀ ਨੂੰ ਆਧਾਰ ਬਣਾ ਕੇ ਕਵੀ ਨੇ ਦੂਜਿਆਂ ਸੋਮਿਆਂ ਨਾਲ ਲੋੜੀਂਦੀ ਤੁਲਨਾ ਇਸ ਪ੍ਰਕਾਰ ਕੀਤੀ ਹੈ–

ਮਿਹਰਬਾਨ ਜਨਮਸਾਖੀ :

ਮਿਹਰਬਾਨ ਦੀ ਕਥਾ ਵੀ ਹੈ ਇਸ ਦੇ ਨਜ਼ਦੀਕ<br>
ਪਰ ਅੰਮ੍ਰਿਤ ਥਾਂ ਦੁੱਧ ਦਾ ਵਰਤਿਆ ਓਸ ਪ੍ਰਤੀਕ ।<br>
ਨਾਲੇ ਉਸ ਦਾ ਰੱਬ ਵੀ ਸੂਹੇ ਬਸਤਰ ਪਾ<br>
ਬੈਠਾ ਪੂਰੀ ਸ਼ਾਨ ਵਿਚ ਰੰਗਲਾ ਮੰਜਾ ਡਾਹ ।<br>
ਚਿੱਟੀ ਦਾਹੜੀ ਉਮਦੀ ਉਡਦੀ ਵਿਚ ਹਵਾ

ਛਤਰ ਸੁਹਾਵੇ ਸੀਸ ਤੇ ਜਿਉਂ ਸ਼ਾਹਾਂ ਦਾ ਸ਼ਾਹ ।
ਹੱਥ ਬੱਧੇ ਸੇਵਕ ਖੜੇ ਮਨ ਸੇਵਾ ਦਾ ਚਾ
ਲਾਗੇ ਉਸ ਦੇ ਮੱਝ ਇਕ ਪਈ ਚਰੇਂਦੀ ਘਾਹ ।

ਭਾਈ ਗੁਰਦਾਸ ਦੀ ਪਹਿਲੀ ਵਾਰ :

"ਬਾਬਾ ਪੈਧਾ ਸਚਿ ਖੰਡਿ", ਕਹੇ ਭਾਈ ਗੁਰਦਾਸ
"ਪਾਈ ਗ਼ਰੀਬੀ ਨਾਮ ਦੀ ਜਿੱਥੇ ਉਸ ਨੇ ਰਾਸ ।"
ਸਭਨਾਂ ਆਪੋ ਆਪਣੀ ਬੁੱਧੀ ਦੇ ਅਨੁਸਾਰ
ਉਚ ਆਤਮਕ ਯਾਤਰਾ ਦਾ ਦਿੱਤੇ ਵਿਸਤਾਰ ।

ਇਨ੍ਹਾਂ ਤਿੰਨਾ ਸੋਮਿਆਂ ਵਿਚੋਂ ਕਵੀ ਨੇ ਭਾਈ ਗੁਰਦਾਸ ਦੇ ਕਥਨ ਨੂੰ ਜ਼ਿਆਦਾ ਸਹੀ ਸਮਝਦੇ ਹੋਇਆਂ ਆਪਣਾ ਮਤ ਇਸ ਤਰ੍ਹਾਂ ਲਿਖਿਆ ਹੈ—

ਵਰਤੇ ਨੇ ਸ਼ਰਧਾਲੂਆਂ ਵੱਖੋ ਵੱਖਰੇ ਚਿੰਨ੍ਹ
ਇਕੋ ਮੰਤਵ ਸਭ ਦਾ ਭਾਵੇਂ ਸ਼ਬਦ ਵਿਭਿੰਨ ।
ਕਥਨ ਭਾਈ ਗੁਰਦਾਸ ਦਾ ਪਰ ਸਚ ਦੇ ਨਜ਼ਦੀਕ
ਕਿਉਂਕਿ ਮਹਾਂ ਰਹੱਸ ਦੀ ਉਸ ਨੂੰ ਸਮਝ ਬਰੀਕ ।

ਇਸ ਤੋਂ ਅਗੇ ਪ੍ਰੋਫੈਸਰ ਸਾਹਿਬ ਨੇ ਗੁਰੂ ਜੀ ਦੀ "ਸੱਚਖੰਡ ਯਾਤ੍ਰਾ" ਦਾ ਬੜਾ ਸੁੰਦਰ ਚਿਤਰਣ ਕੀਤਾ ਹੈ । ਇਸ ਦੇ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਨੇ ਕਿਤਨੀ ਸੁਚੱਜਤਾ ਅਤੇ ਕਲਾਤਮਕਤਾ ਨਾਲ ਗੁਰਬਾਣੀ ਦੀ ਭਾਵਨਾਮਈ ਵਿਆਖਿਆ ਕੀਤੀ ਹੈ । ਇਸ ਦੇ ਅਧਿਐਨ ਤੋਂ ਇਹ ਵੀ ਪ੍ਰਤੀਤ ਹੁੰਦਾ ਹੈ ਕਿ ਕਵੀ ਨੂੰ ਇਹ ਪ੍ਰਸੰਗ ਲਿਖਣ ਲਈ ਕਿਤਨੀ ਮਿਹਨਤ ਕਰਨੀ ਪਈ ਹੈ । ਸਚਖੰਡ ਦੇ ਵਿਸਥਾਰ ਨੂੰ ਦਰਸਾਉਣ ਲਈ ਉਨ੍ਹਾਂ ਨੇ ਨਾ ਕੇਵਲ ਪਰੰਪਰਾ ਤੋਂ ਪ੍ਰਾਪਤ ਹੋਏ ਵਿਚਾਰਾਂ ਤੋਂ ਲਾਭ ਉਠਾਇਆ ਹੈ, ਸਗੋਂ ਜਪੁਜੀ ਵਿਚਲੇ ਸਚਖੰਡ ਨੂੰ ਸਮਝਣ ਵਾਸਤੇ ਬੜਾ ਗੰਭੀਰ ਅਧਿਐਨ ਕਰ ਕੇ ਅਸਲੀਅਤ ਦੇ ਜ਼ਿਆਦਾ ਤੋਂ ਜ਼ਿਆਦਾ ਨੇੜੇ ਪਹੁੰਚਣ ਦਾ ਯਤਨ ਕੀਤਾ ਹੈ । ਤੇ ਫਿਰ ਉਨ੍ਹਾਂ ਨੇ ਕਲਯੁਗ ਨੂੰ ਜਿੱਤਣ ਦੇ ਪ੍ਰਸੰਗ ਵਿਚ ਸਿਰੀ ਰਾਗ ਦੇ 'ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ" ਸ਼ਬਦ ਦੀ ਵਰਤੋਂ ਕੀਤੀ ਹੈ ਅਤੇ ਜਦੋਂ ਗੁਰੂ ਜੀ ਨੇ ਕਲਯੁਗ ਨੂੰ ਜਿਤ ਲਿਆ ਤਾਂ ਮਾਝ ਰਾਗ ਦੀ ਵਾਰ ਵਿਚੋਂ 'ਹਉ ਢਾਢੀ ਵੇਕਾਰੁ ਕਾਰੈ ਲਾਇਆ' ਪਉੜੀ ਦਾ ਪ੍ਰਯੋਗ ਕਰ ਕੇ ਸਚਖੰਡ ਸੰਬੰਧੀ ਵਾਰਤਾ ਨੂੰ ਇਕ ਖ਼ਾਸ ਸ਼ੋਭਾਸ਼ਾਲੀ ਰੂਪ ਪ੍ਰਦਾਨ ਕੀਤਾ ਹੈ । ਇਸ ਤਰ੍ਹਾਂ ਕਵੀ ਇਕ ਰਹੱਸ-ਪੂਰਨ ਵਾਤਾਵਰਣ ਦੀ ਸ੍ਰਿਸ਼ਟੀ ਕਰਨ ਵਿਚ ਪੂਰੀ ਤਰ੍ਹਾਂ ਕਾਮਯਾਬ ਹੋਇਆ ਹੈ ।

ਪ੍ਰੋ. ਮੋਹਨ ਸਿੰਘ ਨੇ ਇਸ ਮਹਾਂ ਕਾਵਿ ਵਿਚ ਅਧਿਆਤਮਿਕਤਾ ਸੰਬੰਧੀ ਉਹ ਸਾਰੇ ਸੁਆਲ ਵੀ ਉਠਾਏ ਹਨ ਜੋ ਅਜ ਦੇ ਪਦਾਰਥਵਾਦੀ ਯੁਗ ਵਿਚ ਹਰ ਆਸਤਿਕ ਚਿੰਤਕ ਦੇ ਸਾਹਮਣੇ ਆਉਂਦੇ ਹਨ । ਉਹ ਸੁਆਲ ਕਵੀ ਨੇ ਜਗਤ ਜਲੰਦੇ ਨੂੰ ਠਾਰਨ ਵਾਲੇ ਚਰਿਤ੍ਰ ਨਾਇਕ ਸ੍ਰੀ ਗੁਰੂ

ਨਾਨਕ ਦੇਵ ਦੇ ਮਨ ਵਿਚ ਵੀ ਉਤਪੰਨ ਹੁੰਦੇ ਵਿਖਾਏ ਹਨ ।[1] ਅਤੇ ਫਿਰ ਉਨ੍ਹਾਂ ਦਾ ਜਵਾਬ ਗੁਰਬਾਣੀ ਦੁਆਰਾ ਦਿਵਾ ਕੇ ਨਾ ਕੇਵਲ ਆਪਣੀ ਰਚਨਾ ਦੇ ਮੁਲ ਨੂੰ ਹੀ ਵਧਾਇਆ ਹੈ ਸਗੋਂ ਸਿੱਖ ਸਿਧਾਂਤਾਂ ਦੀ ਵਿਆਖਿਆ ਸਮਾਜਿਕ ਪ੍ਰਕਰਣ ਵਿਚ ਕਰ ਕੇ ਉਨ੍ਹਾਂ ਦੀ ਸਾਰਥਕਤਾ ਨੂੰ ਪ੍ਰਮਾਣਿਤ ਕੀਤਾ ਹੈ । ਜਿਥੇ ਇਹ ਵਿਧੀ ਪੁਰਾਤਨ ਗੋਸ਼ਟਿ ਸ਼ੈਲੀ ਦੀ ਯਾਦ ਤਾਜ਼ਾ ਕਰਦੀ ਹੈ ਉਥੇ ਦਾਰਸ਼ਨਿਕ ਪ੍ਰਸੰਗਾਂ ਦੀ ਵਿਆਖਿਆ ਨੂੰ ਬੜਾ ਰੋਚਕ ਬਣਾਉਂਦੀ ਹੈ । ਮੋਦੀਖਾਨਾ ਦੇ ਪ੍ਰਸੰਗ ਵਿਚ ਕਵੀ ਨੇ ਉਨ੍ਹਾਂ ਸਮਾਜਿਕ ਗੁੰਝਲਾਂ ਵਲ ਸੰਕੇਤ ਕੀਤਾ ਹੈ ਜਿਨ੍ਹਾਂ ਨੂੰ ਸੁਲਝਾਉਣ ਲਈ ਗੁਰੂ ਜੀ ਨੂੰ ਪਰਮੇਸ਼ਰ ਪਾਸੋਂ ਸੇਧ ਪ੍ਰਾਪਤ ਕਰਨ ਲਈ ਬੇਈਂ ਨਦੀ ਵਿਚ ਪ੍ਰਵੇਸ਼ ਕਰਨਾ ਪਿਆ–

ਫਿਰ ਪਰਛਾਵੇਂ ਸੋਚ ਦੇ ਪਰਗਟ ਹੋਏ ਆਣ
ਜਟਿਲ ਸਮਾਜਿਕ ਗੁੰਝਲਾਂ ਲਗੀਆਂ ਕਰਨ ਹੈਰਾਨ ।
ਚੀਹੜੇ ਮਸਲੇ ਧਰਮ ਦੇ ਭ੍ਰਸ਼ਟੇ ਧਰਮ ਅਸਥਾਨ
ਗ੍ਰੱਸੇ ਮਾਇਆ-ਜਾਲ ਵਿਚ ਹਿੰਦੂ ਮੁਸਲਮਾਨ ।
ਫਿਰਦੇ ਢੁੱਡਾਂ ਮਾਰਦੇ ਪਸ਼ੂ ਵਾਂਗ ਇਨਸਾਨ
ਧਰਮ ਪੰਖ ਲਾ ਉਡਿਆ ਕੂੜ ਫਿਰੇ ਪਰਧਾਨ ।
ਛੁਰੀ ਵਗਾਇਨ ਖ਼ਲਕ ਤੇ ਗੱਲ ਜਿਨ੍ਹਾਂ ਦੇ ਤੱਗ
ਕੁਤਿਆਂ ਵਾਂਗੂੰ ਪਾੜਦੇ ਫਿਰਨ ਮੁਕੱਦਮ ਵੱਗ ।
ਕੀੜਿਆਂ ਤੋਂ ਵਧ ਸੋਚਦੇ ਸਿੱਧ ਜੋਗੀ ਤੇ ਪੀਰ
ਫਿਰ ਕਿਉਂ ਖ਼ਲਕਤ ਰੱਬ ਦੀ ਦੁਖੀ ਅਤੇ ਦਿਲਗੀਰ ?
ਕਿੰਦਾਂ ਹੋਣਾ ਜੱਗ ਤੇ ਸਚ ਨਿਆਂ ਦਾ ਰਾਜ ?
ਕਿੰਦਾਂ ਖ਼ੂਨੀ ਨਹੁੰਦਰਾਂ ਲਾਹ ਕੇ ਸੁੱਟਣ ਬਾਜ ?
ਜਾਗੇ ਸਿਮਰਨ ਨਾਮ ਦੀ ਮਨ ਵਿਚ ਕਿੰਦਾਂ ਪ੍ਰੀਤ ?
ਕਿਰਤ ਕਰਨ ਵੰਡ ਛਕਣ ਦੀ ਕਿੰਦਾਂ ਚੱਲੇ ਰੀਤ ?

ਉਸ ਵਕਤ ਦੀ ਸਮਾਜਿਕ ਅਤੇ ਧਾਰਮਿਕ ਅਵਸਥਾ ਸੰਬੰਧੀ ਗੰਭੀਰ ਪ੍ਰਸ਼ਨ ਉਠਾ ਕੇ ਕਵੀ ਨੇ ਇਨ੍ਹਾਂ ਦਾ ਗੁਰੂ ਜੀ ਦੁਆਰਾ ਹਲ ਵੀ ਦਰਸਾਇਆ ਹੈ ਅਤੇ ਗਿਆਨ ਤੇ ਪ੍ਰੇਮ ਦੇ ਦੋਰਾਹੇ ਉੱਤੇ ਖੜੋਤੇ ਦੁਬਿਧਾ ਗ੍ਰਸਤ ਪ੍ਰਾਣੀ ਨੂੰ ਪ੍ਰੇਮ ਦਾ ਮਾਰਗ ਅਪਣਾ ਕੇ ਦੁਚਿੱਤੀ ਦੀ ਅਵਸਥਾ ਨੂੰ ਸਮਾਪਤ ਕਰਨ ਦੀ ਪ੍ਰੇਰਨਾ ਦਿੱਤੀ ਹੈ ।

---

1. ਕਿਉਂ ਜ਼ਾਲਿਮ ਨੂੰ ਦੇਂਵਦਾ ਬਲ ਇਤਨਾ ਭਗਵਾਨ ?
ਕਿਉਂ ਆਤਰ ਹੈ ਟੁੱਕ ਤੋਂ ਕਾਮਾ ਤੇ ਕਿਰਸਾਨ ?
ਕਿਉਂ ਮਹਿਲਾਂ ਵਿਚ ਪੱਕਦੇ ਭੋਜਨ ਤੇ ਪਕਵਾਨ ?
ਕਿਉਂ ਸਾਧੂ ਵਿਚ ਵਣਾਂ ਦੇ ਕੰਦ ਮੂਲ ਚੁਣ ਖਾਣ ?
ਕਿਉਂ ਰਾਜੇ ਨੇ ਸ਼ੀਂਹ ਬਣੇ ਅਤੇ ਮੁਕੱਦਮ ਸੁਾਨ ?
ਬੈਠੀ ਸੁੱਤੀ ਖ਼ਲਕ ਨੂੰ ਹਰ ਦਮ ਆਣ ਜਗਾਣ ?

ਏਥੋਂ ਤਕ ਜਦ ਅਪੜਦੀ ਉਹਨਾਂ ਦੀ ਪਰਵਾਜ਼
ਆਉਂਦੀ ਅਪਣੇ ਅੰਦਰੋਂ ਉਹਨਾਂ ਨੂੰ ਆਵਾਜ਼ ।
ਇਸ ਮੰਤਵ ਦੀ ਪੂਰਤੀ ਕੰਮ ਨਹੀਂ ਆਸਾਨ
ਆਉਣੇ ਨੇ ਇਸ ਰਾਹ ਵਿਚ ਮਾਰੂ ਕਈ ਤੂਫ਼ਾਨ ।
ਛਡਣਾ ਪੈਣਾ ਗ੍ਰਸਥ ਦਾ ਸੁਖ ਅਤੇ ਆਰਾਮ
ਕਰਨਾ ਪੈਣਾ ਜੰਗਲਾਂ ਜੂਹਾਂ ਵਿਚ ਮਕਾਮ ।
ਕਰਨਾ ਅੱਕ ਤੇ ਰੇਤ ਦਾ ਪੈਣਾ ਕਦੀ ਅਹਾਰ
ਰੋੜਾਂ ਉੱਪਰ ਕੱਟਣੀ ਰਾਤ ਪੈਣੀਂ ਕਈ ਵਾਰ ।
ਨਾਲੇ ਪੈਣਾ ਜੂਝਣਾ ਗ਼ਲਤ ਕੀਮਤਾਂ ਨਾਲ
ਦੈਂਤ ਭਰਮ ਦਾ ਮਾਰਨਾ ਖ਼ੂਨੀ ਤੇ ਵਿਕਰਾਲ ।
ਦੋ-ਰਾਹੇ ਤੇ ਪਹੁੰਚ ਕੇ ਜੱਕੇ ਤੱਕੇ ਲਾਹ
ਚੁਣਨਾ ਪੈਣਾ ਅੰਤ ਨੂੰ ਦੋਹਾਂ ਚੋਂ ਇਕ ਰਾਹ ।

ਕਵੀ ਨੇ ਗੁਰੂ ਨਾਨਕ ਦੇਵ ਜੀ ਦੀਆਂ ਕੀਮਤਾਂ ਤੇ ਵੀ ਕਈ ਥਾਵਾਂ ਤੇ ਪ੍ਰਕਾਸ਼ ਪਾਇਆ ਹੈ । ਰਾਇ ਬੁਲਾਰ ਅਤੇ ਬਾਬਾ ਕਾਲੂ ਦੀ ਪਰਸਪਰ ਗਲਬਾਤ ਵਿਚ ਰਾਇ ਗੁਰੂ ਜੀ ਸੰਬੰਧੀ ਇੰਜ ਕਹਿੰਦਾ ਹੈ–

ਦੱਸ ਚੁਕਾ ਹਾਂ ਕਾਲੂਆ ਮੈਂ ਤੈਨੂੰ ਕਈ ਵਾਰ
ਤੁੱਠਾ ਤੇਰੇ ਪੁੱਤ ਦੇ ਉੱਪਰ ਆਪ ਗੁਫ਼ਾਰ ।
ਐਪਰ ਅੱਖਾਂ ਤੇਰੀਆਂ ਵਿਚ ਬੈਠਾ ਸ਼ੈਤਾਨ
ਅੱਲਾਹ ਦੇ ਇਸ ਨੂਰ ਨੂੰ ਸਕਿਆ ਨਹੀਂ ਪਛਾਣ ।
ਸੌੜਾ ਤੇਰਾ ਦਿਲ ਹੈ ਭੀੜੀ ਤੇਰੀ ਨਿਗਾਹ
ਜੋ ਉਸ ਵਣਜ ਵਿਹਾਜਿਆ ਤੈਨੂੰ ਸਮਝ ਨਾ ਆ ।
ਵੱਟੇ ਉਸ ਦੇ ਹੋਰ ਨੇ ਵੱਟੇ ਤੇਰੇ ਹੋਰ
ਅੱਖ ਸੁਜਾਖੀ ਓਸ ਦੀ ਅੱਖ ਤੇਰੀ ਹੈ ਕੋਰ ।

ਪ੍ਰੋ. ਮੋਹਨ ਸਿੰਘ ਨੇ ਗੁਰਬਾਣੀ ਦਾ ਬੜੀ ਗੰਭੀਰਤਾ ਨਾਲ ਅਧਿਐਨ ਕੀਤਾ ਹੈ ਅਤੇ ਗੁਰਦੇਵ ਦੇ ਵਿਚਾਰਾਂ ਨੂੰ ਬੜੀ ਸਪੱਸ਼ਟਤਾ, ਸੁੱਚਤਾ ਅਤੇ ਸਤਿਅਤਾ ਨਾਲ ਆਪਣੀ ਕਵਿਤਾ ਵਿਚ ਗੁੰਦਿਆ ਹੈ । ਕੁਝ ਕੁ ਮਿਸਾਲਾਂ ਇਸ ਪ੍ਰਕਾਰ ਹਨ–

(1) ਰੱਬ ਦੀ ਮਿਹਰ ਮਸੀਤ ਬਣਾ
ਸਿਦਕ ਮੁਸੱਲਾ ਹੇਠ ਵਿਛਾ
ਕਿਰਤ ਕਮਾਈ ਕਰਕੇ ਖਾ
ਹੱਕ ਨੂੰ ਜਾਣ ਕੁਰਾਨ

ਤਾ ਤੂੰ ਮੁਸਲਮਾਨ ।[1]

(2) ਹੱਕ ਪਰਾਇਆ ਮੂਲ ਨਾ ਖਾ
ਇਹ ਹੈ ਉਸ ਸੂਅਰ, ਉਸ ਗਾ
ਮੂੰਹ ਦੇ ਵਿਚ ਮੁਰਦਾਰ ਨਾ ਪਾ
ਹੱਕ ਹਲਾਲ ਪਛਾਣ
ਤਾਂ ਤੂੰ ਮੁਸਲਮਾਨ ।[2]

(3) ਪਹਿਲੀ ਸੱਚ ਤੇ ਦੂਈ ਹਲਾਲ
ਤੀਜੀ ਖ਼ੈਰ ਖ਼ੁਦਾ ਦੀ ਭਾਲ
ਚੌਥੀ ਨੀਅਤ ਰਾਸ ਸੰਭਾਲ
ਪੰਜਵੀ ਸਿਫ਼ਤ ਰਹਿਮਾਨ
ਤਾਂ ਤੂੰ ਮੁਸਲਮਾਨ ।[3]

(4) ਬਾਬਾ ਨਾਨਕ ਬੋਲਿਆ ਨੀਵੀਂ ਕੋਈ ਨਾ ਜ਼ਾਤ
ਜਿਹੜਾ ਖਸਮ ਵਿਸਾਰਦਾ ਉਹੀਉ ਹੈ ਕਮਜ਼ਾਤ ।
ਫੱਕੜ ਸਾਡੀ ਜ਼ਾਤ ਹੈ ਫੱਕੜ ਸਾਡਾ ਨਾਉਂ
ਉੱਪਰ ਸਭਨਾਂ ਜੀਆਂ ਦੇ ਹੈ ਇਕੋ ਦੀ ਛਾਉਂ ।[4]

ਪ੍ਰੋ. ਮੋਹਨ ਸਿੰਘ ਦੀ ਸ਼ੈਲੀ ਬੜੀ ਪ੍ਰਭਾਵਸ਼ਾਲੀ ਹੈ । ਪੰਜਾਬੀ ਦੇ ਸ਼ਬਦ ਇਸ ਤਰ੍ਹਾਂ ਗੁੰਦੇ ਹਨ ਕਿ ਬੋਲੀ ਨਾਲ ਬਦੋ-ਬਦੀ ਖਿੱਚ ਪੈਦਾ ਹੁੰਦੀ ਹੈ, ਜਿਵੇਂ ਕਿ–

ਇਕ ਦਿਨ ਮੰਝੂ ਚਾਰਦਾ ਇਹ ਰੱਬੀ ਚਰਵਾਲ
ਛੱਡ ਕੇ ਖੁੱਲ੍ਹਾ ਮਾਲ ਨੂੰ ਡੁੱਬਾ ਕਿਸੇ ਖ਼ਿਆਲ ।
ਕਿੰਨਾ ਚਿਰ ਬੈਠਾ ਰਿਹਾ ਹੋ ਕੇ ਅੰਤਰ-ਧਿਆਨ
ਕਰ ਦਿੱਤਾ ਇਕ ਜੱਟ ਦਾ ਮਹੀਆਂ ਖੇਤ ਵੀਰਾਨ ।
ਤਕ ਖੇਤੀ ਨੂੰ ਉਜੜਿਆ ਜੱਟ ਹੋਇਆ ਹਲਕਾਨ

---

1. ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ।
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ । (ਮਾਝ ਕੀ ਵਾਰ, ਸਲੋਕ ੧੦)
2. ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ।
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ । (ਮਾਝ ਕੀ ਵਾਰ, ਸਲੋਕ ੧੧)
3. ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ।
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ । (ਮਾਝ ਕੀ ਵਾਰ, ਸਲੋਕ ੧੨)
4. (ੳ) ਖਸਮ ਵਿਸਾਰਹਿ ਤੇ ਕਮਜਾਤਿ ।
ਨਾਨਕ ਨਾਵੈ ਬਾਝੁ ਸਨਾਤਿ । (ਆਸਾ ਰਾਗ, ਚਉਪਦਾ ੨/੪)
(ਅ) ਫਕੜ ਜਾਤੀ ਫਕੜੁ ਨਾਉ ।
ਸਭਨਾ ਜੀਆ ਇਕਾ ਛਾਉ । (ਸਿਰੀ ਰਾਗ, ਸਲੋਕ ੩)

ਕਰਕੇ ਬਾਹੀਂ ਖਲ੍ਹੀਆਂ ਲਗਾ ਦੁਹਾਈ ਪਾਣ।
ਸੁਣ ਕੇ ਰੌਲਾ ਓਸ ਦਾ ਨਾਨਕ ਖੋਲ੍ਹੀ ਅੱਖ :
"ਕੀ ਹੋਇਆ ਜੇ ਚਰ ਲਏ ਪਸ਼ੂਆਂ ਨੇ ਦੋ ਕੱਖ।
ਮਾੜੇ ਜਿਹੇ ਨੁਕਸਾਨ ਤੇ ਐਵੇਂ ਦੰਦ ਨਾ ਪੀਹ
ਤੇਰੇ ਮੇਰੇ ਵਾਂਗਰਾਂ ਇਹ ਵੀ ਰੱਬ ਦੇ ਜੀਅ।
ਦੋ ਤੀਲੇ ਜੇ ਘਟ ਗਏ ਆਇਆ ਨਹੀਂ ਹਨੇਰ
ਸਾਈਂ ਤੇਰੇ ਖੇਤ ਵਿਚ ਬਰਕਤ ਪਾਸੀ ਢੇਰ।

ਇਸ ਸ਼ੈਲੀ ਦੁਆਰਾ ਮਹਾਂ ਕਾਵਿ ਦਾ ਸਮੁੱਚਾ ਪ੍ਰਭਾਵ ਬੜਾ ਦਿਲ ਖਿੱਚਵਾਂ ਹੈ। ਪਰ ਮੇਰੀ ਰਾਏ ਵਿਚ ਕਵੀ ਵਿਸ਼ੇ ਅਨੁਕੂਲ ਵਾਤਾਵਰਣ ਕਾਇਮ ਕਰਨ ਵਿਚ ਮਹਾਂ ਕਾਵਿ ਦੇ ਪਹਿਲੇ ਹਿੱਸੇ ਵਿਚ ਜ਼ਿਆਦਾ ਸਫਲ ਹੋਇਆ ਹੈ। ਇਸ ਹਿੱਸੇ ਵਿਚ ਗੁਰਬਾਣੀ ਦੀਆਂ ਇਨ ਬਿਨ ਤੁਕਾਂ ਵਰਤਣ ਦੀ ਥਾਂ ਤੇ ਉਹਨਾਂ ਦੀ ਕਾਵਿ-ਮਈ ਵਿਆਖਿਆ ਕੀਤੀ ਗਈ ਹੈ, ਜੋ ਸਚ ਮੁਚ ਬੜੀ ਰੋਚਕ ਹੈ। ਇਨ੍ਹਾਂ ਵਿਚੋਂ ਮੂਲ ਬਾਣੀ ਦੇ ਅਨੁਰੂਪ ਕਾਵਿ ਅੰਸ਼ਾਂ ਦੇ ਕੁਝ ਉਦਾਹਰਣ ਪਿਛੇ ਦੇ ਆਏ ਹਾਂ, ਪਰ ਕਈ ਥਾਵਾਂ ਤੇ ਕਵੀ ਨੇ ਗੁਰਦੇਵ ਦੇ ਭਾਵਾਂ ਦਾ ਸਮੁੱਚਾ ਸਾਰਾਂਸ਼ ਦਿੱਤਾ ਹੈ, ਜਿਵੇਂ ਪਹਿਲੀ ਉਦਾਸੀ ਨੂੰ ਤੁਰਨ ਵੇਲੇ ਗੁਰੂ ਜੀ ਬੇਬੇ ਨਾਨਕੀ ਨੂੰ ਆਪਣੇ ਸਰਬ-ਸਾਂਝੀਵਾਲਤਾ ਦੇ ਵਿਚਾਰ ਦਾ ਪਰਿਚਯ ਇੰਜ ਕਰਾਉਂਦੇ ਹਨ–

"ਸਰਬ ਮਨੁਖਤਾ, ਭੈਣ ਨੀ, ਹੈ ਮੇਰਾ ਪਰਵਾਰ
ਨਿਜ ਤੋਂ ਪਰ ਵਲ ਵਧਣ ਦੀ ਅਸਾਂ ਸੰਭਾਲੀ ਕਾਰ
ਜਗ-ਸੇਵਾ ਹੀ ਅਸਲ ਵਿਚ ਹੈ ਸੇਵਾ ਕਰਤਾਰ
ਜਿਹੜਾ ਸਭ ਸੰਸਾਰ ਦੀ ਕਰਦਾ ਪਿਆ ਸੰਭਾਲ
ਮੇਰੇ ਵੀ ਪਰਵਾਰ ਨੂੰ ਲੈਸੀ ਆਪੇ ਪਾਲ।" ...

ਪ੍ਰੋ. ਮੋਹਨ ਸਿੰਘ ਦੀ ਭਾਸ਼ਾ ਬੜੀ ਸਰਲ, ਪਰ ਠੇਠ ਪੰਜਾਬੀ ਹੈ। ਸ਼ਬਦ ਉਸ ਦੇ ਵਿਚਾਰਾਂ ਨੂੰ ਸਹੀ ਰੂਪ ਵਿਚ ਪੇਸ਼ ਕਰਨ ਵਿਚ ਪੂਰਾ ਸਾਥ ਦਿੰਦੇ ਹਨ। ਪ੍ਰਸੰਗ ਅਤੇ ਪਾਤਰਾਂ ਅਨੁਸਾਰ ਭਾਸ਼ਾ ਦਾ ਬਦਲਦਾ ਰੂਪ ਮਹਾਂ ਕਾਵਿ ਦੀ ਭਾਸ਼ਾ ਨੂੰ ਬੜਾ ਢੁਕਵਾਂਪਨ ਅਤੇ ਯਥਾਰਥਕਤਾ ਪ੍ਰਦਾਨ ਕਰਦਾ ਹੈ। ਕਵੀ ਨੇ ਕਈ ਥਾਵਾਂ ਤੇ ਗੁਰੂ ਨਾਨਕ ਲਈ ਬੜੀ ਸੁੰਦਰ ਅਤੇ ਭਾਵਨਾਮਈ ਸ਼ਬਦਾਵਲੀ ਦੀ ਵਰਤੋਂ ਕਰ ਕੇ ਪੰਜਾਬੀ ਭਾਸ਼ਾ ਨੂੰ ਕਈ ਸ੍ਰੇਸ਼ਠ ਉਕਤੀਆਂ ਪ੍ਰਦਾਨ ਕੀਤੀਆਂ ਹਨ, ਜਿਵੇਂ ਮਨੁੱਖਤਾ ਦਾ ਸੂਰਜ, ਜੱਗ ਦਾ ਚਾਨਣ, ਰੱਬੀ ਚਰਵਾਲ, ਆਦਿ।

ਅੰਤ ਵਿਚ ਮੈਂ ਪ੍ਰੋ. ਮੋਹਨ ਸਿੰਘ ਨੂੰ ਇਸ ਕਾਵਿ ਰਚਨਾ ਵਾਸਤੇ ਵਧਾਈ ਦੇਂਦਾ ਹਾਂ ਤੇ ਮੇਰਾ ਵਿਸ਼ਵਾਸ ਹੈ ਕਿ ਇਹ ਰਚਨਾ ਗੁਰੂ ਨਾਨਕ ਦੇਵ ਜੀ ਸ਼ਖ਼ਸੀਅਤ ਤੇ ਵਿਚਾਰਧਾਰਾ ਨੂੰ ਹੋਰ ਹਰਮਨ ਪਿਆਰੇ ਬਣਾਉਣ ਵਿਚ ਇਕ ਖ਼ਾਸ ਮੀਲ-ਪੱਥਰ ਬਣੇਗੀ।

ਕ੍ਰਿਪਾਲ ਸਿੰਘ ਨਾਰੰਗ
ਵਾਈਸ-ਚਾਂਸਲਰ

ਪੰਜਾਬੀ ਯੂਨੀਵਰਸਿਟੀ
ਪਟਿਆਲਾ
18 ਮਈ, 1971

ਸਤਿਗੁਰੁ ਨਾਨਕੁ ਪ੍ਰਗਟਿਆ
ਮਿਟੀ ਧੁੰਧੁ ਜਗਿ ਚਾਨਣੁ ਹੋਆ ।

—ਭਾਈ ਗੁਰਦਾਸ

# ਤਲਵੰਡੀ

## ਜਨਮ

ਮੋੜਿਆ ਸੂਰਜ-ਰੱਥ ਨੇ ਲਹਿੰਦੇ ਵੱਲ ਮੁਹਾਣ
ਰੰਗਲੀ ਆਥਣ ਉਤਰੀ ਤਲਵੰਡੀ ਤੇ ਆਣ।
ਅੱਥਰੇ ਘੋੜੇ ਰੱਥ ਦੇ ਗੁਲਨਾਰੀ ਤੇ ਸੇਤ
ਮਹਿੰਦੀ-ਰੰਗੇ, ਹੁਰਮਚੀ, ਮੁਸ਼ਕੀ ਅਤੇ ਕੁਮੈਤ।
ਨਾਸਾਂ ਵਿਚੋਂ ਅੱਗ ਦੇ ਸ਼ੁਅਲੇ ਛਡਦੇ ਜਾਣ
ਮਾਰ ਮਾਰ ਕੇ ਪੌਖੜਾਂ ਰੰਗਲੀ ਧੂੜ ਉਡਾਣ।
ਜਾਣ ਅਯਾਲਾਂ ਉਡਦੀਆਂ ਉਚੀਆਂ ਵਿਚ ਹਵਾ
ਤੂੰਬੇ ਸੂਹੀ ਝੱਗ ਦੇ ਡਿਗਦੇ ਥਾਂ ਪਰ ਥਾਂ।
ਪੁੱਜੇ ਘੋੜੇ ਘਰਕਦੇ ਜਦ ਧਰਤੀ ਦੇ ਛੋਰ
ਮੱਠੀ ਪੈ ਗਈ ਉਨ੍ਹਾਂ ਦੀ ਪਰਲੋ-ਪੈਰੀ ਤੋਰ।
ਲਹਿ ਕੇ ਉਤੋਂ ਰੱਥ ਦੇ ਗੋਡਿਆਂ ਪਰਨੇ ਝੁੱਕ
ਰੰਗਾਂ ਦੇ ਦਰਿਆ 'ਚੋਂ ਸੂਰਜ ਪੀਤਾ ਬੁੱਕ।
ਵੱਡਾ ਗੋਲਾ ਓਸਦਾ ਜਿਉਂ ਆਤਸ਼ ਦੀ ਵੰਗ
ਅੰਤਿਮ ਕੰਢਾ ਧਰਤ ਦਾ ਦਿੱਤਾ ਜਿਸਨੇ ਰੰਗ।
ਟਿੱਕੀ ਹੋਈ ਓਸਦੀ ਕੁਝ ਨੀਵੀਂ ਜਦ ਹੋਰ
ਪੱਛਮ ਦੇ ਵਿਚ ਮਚ ਗਿਆ ਰੰਗਾਂ ਦਾ ਇਕ ਸ਼ੋਰ।
ਅੱਧਾ ਗੋਲਾ ਡੁੱਬਿਆ ਅੱਧਾ ਰਹਿ ਗਿਆ ਬਾਹਰ
ਦਾਰੂ ਵਿਚ ਨਚੇੜਿਆ ਜਾਣੋ ਕਿਸੇ ਅਨਾਰ।
ਹੌਲੀ ਹੌਲੀ ਹੋ ਗਿਆ ਦਿਹੁੰ ਜਦ ਅੰਦਰ ਬਾਹਰ
ਤਲਵੰਡੀ ਦੀ ਬਾਰ ਤੇ ਚੜ੍ਹਿਆ ਰੂਪ ਅਪਾਰ।
ਚਮਕੇ ਪੀਲੂ ਵਣਾਂ ਦੇ ਸੋਨ-ਦਾਣਿਆਂ ਹਾਰ
ਦਿੱਤਾ ਕਿਰਨਾਂ ਟੇਢੀਆਂ ਅੰਤਿਮ ਜਦੋਂ ਪਿਆਰ।
ਉਠੀਆਂ ਚਮਕ ਫੁਲਾਹੀਆਂ ਓਢ ਸੁਨਹਿਰੀ ਝੁੱਲ
ਦੀਵਿਆਂ ਵਾਂਗੂੰ ਜਗ ਪਏ ਹਲਦੀ-ਰੰਗੇ ਫੁੱਲ।

ਤੂਤਾਂ ਦੀਆਂ ਟਹਿਣੀਆਂ ਲੱਦੀਆਂ ਲਿੱਲ੍ਹਾਂ ਨਾਲ਼
ਝਮ ਝਮ ਕਰਦੀਆਂ ਝਾੜੀਆਂ ਬੇਰ ਕੋਕਣੇ ਲਾਲ ।
ਜੰਡਾਂ ਦੀਆਂ ਟਹਿਣੀਆਂ ਵਿੰਗੀਆਂ ਤੇ ਵਲਦਾਰ
ਰੇੜੂ ਅਤੇ ਕਰੀਰ ਦੇ ਬਿਰਛ ਗਿਣਤੀਉਂ ਬਾਹਰ ।
ਨਿੰਬੂ-ਰੰਗੀ ਧੁੱਪ ਨੇ ਚਾੜ੍ਹ ਅਨੂਪਮ ਰੰਗ
ਟੂਣੇ ਦੇ ਇਕ ਜਾਲ ਵਿਚ ਦਿੱਤੇ ਸਾਰੇ ਬੰਨ੍ਹ ।
ਬੱਕਰੀਆਂ ਨੂੰ ਚਾਰ ਕੇ ਪਰਤੇ ਬੱਕਰਵਾਲ
ਵੇਲੇ ਸਿਰ ਘਰ ਪੁਜਣ ਦੀ ਪਈ ਜਿਨ੍ਹਾਂ ਨੂੰ ਕਾਹਲ ।
ਕੋਈ ਕੋਈ ਪਰ ਬੱਕਰੀ ਹੋ ਕੇ ਖਿੱਟਾਂ ਭਾਰ
ਜਾਵੇ ਜਾਂਦੀ ਵਾਰ ਦਾ ਮਲ੍ਹਿਆਂ ਨੂੰ ਮੂੰਹ ਮਾਰ ।
ਹੰਸਣੀਆਂ ਤੋਂ ਵਧ ਕੇ ਬੱਕਰੀਆਂ ਦੀ ਤੋਰ
ਅੱਤ ਭਰਵੇਂ ਥਣ ਉਨ੍ਹਾਂ ਦੇ ਖਾਂਦੇ ਜਾਣ ਹਿਲੋਰ ।
ਟੱਪੀ ਜਾਵਣ ਮੇਮਣੇ ਚੰਚਲ ਅਤੇ ਚਲਾਕ
ਕੁੱਛੜ ਚੁੱਕਿਆ ਆਜੜੀ ਨਿੱਕਾ ਕੋਈ ਜਵਾਕ ।
ਵੱਗ ਮੱਝਾਂ ਦੇ ਤੱਗੜੇ ਜੂਹਾਂ ਵਿਚੋਂ ਲੇਹੜ
ਉੱਚੀਆਂ ਕੁੱਖਾਂ ਕੱਢ ਕੇ ਪੁੱਜੇ ਪਿੰਡ ਦੇ ਨੇੜ ।
ਚਮਕਣ ਪਿੰਡੇ ਉਨ੍ਹਾਂ ਦੇ ਅੰਤਿਮ ਕਿਰਨਾਂ ਨਾਲ
ਮੱਠੀ ਤੋਰੇ ਤੁਰਦੀਆਂ ਰੱਜੀਆਂ ਤੇ ਖੁਸ਼ਹਾਲ ।
ਕਈ ਕਈ ਅਤ ਸੁਹਣੀਆਂ ਪਾਲੀਆਂ ਨਾਲ ਪਰੀਤ
ਨਜ਼ਰ ਨਾ ਲੱਗੇ ਉਨ੍ਹਾਂ ਨੂੰ ਗਲ਼ੀਂ ਪਏ ਤਵੀਤ ।
ਕਈ ਮੀਣੀਆਂ, ਢੇਲੀਆਂ ਸਿੰਙ ਲਗੇ ਗਲ ਨਾਲ
ਤਕਣੋਂ ਭਾਵੇਂ ਕੁਹਝੀਆਂ ਦੁੱਧੋਂ ਕਰਨ ਨਿਹਾਲ ।
ਇਕ ਲੂੰਡੀਆਂ, ਇਕ ਬਰੜੀਆਂ, ਇਕ ਮਿਠੀਆਂ, ਇਕ ਕੌੜ
ਫਰੜਾਂ, ਸੰਢਾਂ, ਘੋਪਲਾਂ, ਹੋਈਆਂ ਅਸਲੋਂ ਚੌੜ ।
ਸੱਜਰ ਸੂਆਂ, ਗੱਭਣਾਂ, ਮੰਗਣ ਬੜਾ ਪਿਆਰ
ਕਿਧਰੇ ਹਰਵਰਿਆਈਆਂ, ਰਹੀਆਂ ਪੂਛਲ ਮਾਰ ।
ਕਿਧਰੇ ਸੋਹਣ ਅਬਲਕਾਂ, ਚਿਟੀਆਂ ਅਤੇ ਸਿਆਹ
ਕਿਧਰੇ ਵੱਤਣ ਬੂਰੀਆਂ ਦੁੱਧਾਂ ਦੇ ਦਰਿਆ ।
ਕਿਤੇ ਖਾਂਘੜਾਂ, ਡੋਕਲਾਂ ਤੁਰੀਆਂ ਜਾਵਣ ਸੰਗ
ਹੋਈਆਂ ਕਈ ਹਥੇਲੀਆਂ, ਮਿਲਦੀਆਂ ਲੰਙੇ-ਡੰਗ ।

ਕਿਤੇ ਮਸਤੀਆਂ ਔਸਰਾਂ ਲਿੱਲ੍ਹਾਂ ਦੇਂਦੀਆਂ ਜਾਣ
ਚਾਂਗਾਂ ਮਾਰਨ ਸੁੰਞੀਆਂ ਉੱਚੇ ਪੂਛਲ ਚਾਣ ।
ਕਿਧਰੇ ਨਵੀਆਂ ਪਹਿਲੜਾਂ ਪਰੀਆਂ ਵਾਂਗ ਸੁਹਾਣ
ਵਿੱਚ ਢੋਲਿਆਂ ਜਾਂਗਲੀ ਗੀਤ ਜਿਨ੍ਹਾਂ ਦੇ ਗਾਣ ।
ਚਾਨਣ ਦੇ ਵਿਚ ਰਲ ਗਈ ਮਿੱਸ ਰਤਾ ਜਦ ਹੋਰ
ਤਲਵੰਡੀ ਦੇ ਵਿਚ ਵੜੀ ਆ ਮੰਙੂਆਂ ਦੀ ਮੋਹਰ ।
ਹੋ ਅੱਗੇ ਘਰ-ਬਾਰਨਾਂ ਥਾਪੜ ਨਾਲ ਪਿਆਰ
ਕਿੱਲਿਆਂ ਉਤੇ ਬੰਨ੍ਹਿਆਂ ਖੁਰਲੀ ਦਾ ਸ਼ਿੰਗਾਰ ।
ਮਗਰੇ ਮਗਰੇ ਉਨ੍ਹਾਂ ਦੇ ਲੰਘੀ ਪੱਬਾਂ ਭਾਰ
ਸਿਰ ਤੇ ਚੁਕੀ ਦੋਘੜਾਂ ਕੁੜੀਆਂ ਦੀ ਇਕ ਡਾਰ ।
ਏਨ੍ਹੂ ਜੜੇ ਸਿਤਾਰਿਆਂ ਚਿਣਗਾਂ ਛਡਦੇ ਜਾਣ
ਪੈਰਾਂ ਦੇ ਵਿਚ ਝਾਂਜਰਾਂ ਲੋਹੜਾ ਕੋਈ ਲਿਆਣ ।
ਦਿਨ ਭਰ ਕਰਦੇ ਵਾਢੀਆਂ ਜਟ ਹੋਏ ਹਲਕਾਨ
ਘਰ ਨੂੰ ਪਰਤਣ ਵਾਸਤੇ ਕਰਨ ਲਗੇ ਸਮਿਆਨ ।
ਭਾਵੇਂ ਖੁੱਚਾਂ ਰਹਿ ਗਈਆਂ ਬਹਿ ਬਹਿ ਪੱਬਾਂ ਭਾਰ
ਫਿਰ ਵੀ ਚਾਹੁਣ ਮਾਰਨੇ ਹੱਥ ਆਖਰੀ ਚਾਰ ।
ਕਈਆਂ ਚੁੰਮ ਕੇ ਦਾਤੀਆਂ ਲਈਆਂ ਕੱਛੇ ਮਾਰ
ਕਈਆਂ ਭੰਨ ਕੇ ਆਕੜਾਂ ਲਈ ਥਕਾਵਟ ਝਾੜ ।
ਮੁੜ ਕੇ ਬੰਨ੍ਹੀਆਂ ਲਾਂਗੜਾਂ ਵਾਢਿਆਂ ਸਾਂਭ ਸੰਵਾਰ
ਪਾਣੀ ਪੀਤਾ ਰੱਜਵਾਂ ਮੂੰਹ ਲਾ ਨਾਲ ਨਸਾਰ ।
ਮੱਠੀ ਤੋਰੇ ਤੁਰ ਪਏ ਬੁੱਢੇ ਅਤੇ ਨਢਾਲ
ਐਪਰ ਲਾਣ ਨਾ ਗੱਭਰੂ ਪਬ ਧਰਤੀ ਦੇ ਨਾਲ ।
ਕਈਆਂ ਪੰਡਾਂ ਚੁਕੀਆਂ ਅੱਗੇ ਲਾਇਆ ਮਾਲ
ਨੱਥ ਵਾਲੀ ਦਾ ਕਿਸੇ ਨੂੰ ਆਵੇ ਪਿਆ ਖ਼ਿਆਲ ।
ਡੂੰਘੀ ਹੋਈ ਆਣ ਕੇ ਹੋਰ ਜਦੋਂ ਤਰਕਾਲ
ਬੇਰੀਆਂ ਉਤੋਂ ਲੰਘ ਗਈ ਤੋਤਿਆਂ ਦੀ ਇਕ ਪਾਲ ।
ਕਾਵਾਂ ਦੇ ਵੀ ਕਾਫਲੇ ਪਰਤੇ ਰੁੱਖਾਂ ਵੱਲ
ਘੁੱਗੀਆਂ ਅਤੇ ਮਰਾਸਣਾਂ[1] ਲਏ ਆਲ੍ਹਣੇ ਮੱਲ ।
ਹੌਲੀ ਹੌਲੀ ਵੱਧਿਆ ਹੋਰ ਜਦੋਂ ਅੰਧਕਾਰ

1. ਇਕ ਪ੍ਰਕਾਰ ਦਾ ਪੰਛੀ

ਵਿੱਚ ਹਨੇਰੇ ਡੁੱਬ ਗਏ ਮਸਜਿਦ ਦੇ ਮੀਨਾਰ ।
ਕੰਨਾਂ ਤੇ ਹੱਥ ਰੱਖ ਕੇ ਮੁੱਲਾਂ ਦਿੱਤੀ ਬਾਂਗ
ਵੱਲ ਮਸੀਤ ਨਮਾਜ਼ੀਆਂ ਪੁੱਟੀ ਲੰਬੀ ਲਾਂਘ ।
ਹਟੀਆਂ ਤੇ ਹਟਵਾਣੀਆਂ ਦੀਵੇ ਦਿੱਤੇ ਬਾਲ
ਰੌਣਕ ਵਧੀ ਬਜ਼ਾਰ ਦੀ ਚਮਕ ਉਠੇ ਘਰਬਾਰ ।
ਫੇਰਾ ਤੋਰਾ ਵਧ ਗਿਆ ਗਲੀਆਂ ਦੇ ਵਿਚ ਫੇਰ
ਹਲਵਾਈ ਦੇ ਖੁੰਢ ਤੇ ਬੈਠੇ ਆਣ ਅਧੇੜ ।
ਰਹੀਆਂ ਸ਼ੀਵਰਿਆਣੀਆਂ ਅਪਣਾ ਕੰਮ ਨਬੇੜ
ਤਾਂ ਜੇ ਰੋਟੀ ਟੁੱਕ ਨੂੰ ਹੋ ਨਾ ਜਾਵੇ ਦੇਰ ।
ਉੱਚਾ ਹੋਇਆ ਘਰਾਂ ਵਿਚ ਖਾਉਪੀਓ ਦਾ ਸ਼ੋਰ
ਤਿੱਖੀ ਕੁਝ ਚਿਰ ਵਾਸਤੇ ਹੋ ਗਈ ਜੀਵਨ-ਤੋਰ ।
ਪਰ ਛੇਤੀ ਹੀ ਨੀਂਦ ਨੇ ਕਾਲਾ ਜਾਦੂ ਧੂੜ
ਨਿਕੇ ਜਿਹੇ ਇਸ ਪਿੰਡ ਦੀ ਹਿਲ ਜੁਲ ਦਿੱਤੀ ਨੂੜ ।

ਡੂੰਘੀ ਨੀਂਦਰ ਸੁਤੜਾ ਤਲਵੰਡੀ ਦਾ ਗ੍ਰਾਮ
'ਰਾਏ ਪੁਰ' ਸੀ ਵੱਜਦਾ ਜਿਸਦਾ ਪਹਿਲਾ ਨਾਮ ।
'ਤਲਵੰਡੀ ਰਾਇ ਭੋਇ' ਦੀ ਫੇਰ ਲਗਾ ਅਖਵਾਣ
ਰਜਪੂਤੋਂ ਸੀ ਹੋ ਗਿਆ ਜਿਹੜਾ ਮੁਸਲਮਾਨ ।
ਖੁਸ਼ ਹੋ ਕੇ ਸੁਲਤਾਨ ਨੇ ਬਖ਼ਸ਼ੇ ਕੁਝ ਗਰਾਂ
ਉਸ ਭੱਟੀ ਸਰਦਾਰ ਨੂੰ ਵੱਡਾ ਜਿਸਦਾ ਨਾਂ ।
ਤਲਵੰਡੀ ਸੀ ਉਨ੍ਹਾਂ ਵਿਚ ਨਗ ਦੇ ਵਾਂਗ ਜੜੀ
ਜਿਸਦੀ ਜੂਹ ਸੁਹਾਵਣੀ ਹੋਣੀ ਅੱਜ ਹਰੀ ।
ਪੁੱਤਰ ਰਾਇ ਭੋਇ ਦਾ ਸਾਊ ਰਾਏ ਬੁਲਾਰ
ਅਜ ਕਲ ਸੀਗਾ ਏਸਦਾ ਮੁਖੀਆ ਤੇ ਸਰਦਾਰ ।
ਉੱਚੀ ਮਾੜੀ ਓਸਦੀ ਲਟਕੀ ਅੱਧ ਅਸਮਾਨ
ਸ਼ਮ੍ਹਾਦਾਨ ਕਾਫ਼ੂਰ ਦੇ ਛੱਤਾਂ ਨਾਲ ਸੁਹਾਣ ।
ਜਾਲੀਆਂ ਵਿੱਚੋਂ ਡਿਗਦੀ ਨਿੰਮ੍ਹੀ ਨਿੰਮ੍ਹੀ ਲੋ
ਨੀਂਦ-ਵਿਗੁੱਤੇ ਪਿੰਡ ਦੀ ਲੈਂਦੀ ਜਾਪੇ ਸੋ ।
ਜੁੜਿਆ ਉਸਦੇ ਨਾਲ ਹੀ ਹੈ ਕਾਲੂ ਦਾ ਧਾਮ
ਪਟਵਾਰੀ ਕਲਿਆਨ ਰਾ ਪੂਰਾ ਜਿਸਦਾ ਨਾਮ ।

ਤਰਨਤਾਰਨੋ ਦਸ ਕੋਹ ਪਹਿਲਾਂ ਜਿਸਦਾ ਪਿੰਡ
ਲਾਗੇ ਜਮਾਰਾਇ ਦੇ ਆਖਣ 'ਪੱਠੇ ਵਿੰਡ'।
ਜਿੱਥੋਂ ਸਦ ਕੇ ਓਸਨੂੰ ਸਾਊ ਰਾਇ ਬੁਲਾਰ
ਅਪਣੀ ਕੁਲ ਜਾਗੀਰ ਦੀ ਸੌਂਪੀ ਸੀ ਪਟਵਾਰ।
ਨਾਲੇ ਰੱਖਣ ਵਾਸਤੇ ਲੋਕਾਂ ਵਿਚ ਵਕਾਰ
ਭੋਂ ਦੀਆਂ ਵੀ ਟਾਕੀਆਂ ਦੇ ਦਿੱਤੀਆਂ ਸਨ ਚਾਰ।

ਨਿਰਮਲ ਰਾਤ ਵਸਾਖ ਦੀ ਤਾਰਿਆਂ ਨਾਲ ਭਰੀ
ਕਿਰਗਟੀਆਂ ਦੀ ਲਟਕਦੀ ਜਿਸ ਵਿਚਕਾਰ ਲੜੀ।
ਚਾਂਦੀ-ਭੂਖਨ ਪਹਿਨ ਜਿਉਂ ਆਖੇ ਝਾਤ ਪਰੀ
ਚੰਨ ਨਿਆਣਾ ਤੀਜ ਦਾ ਰੱਖੀ ਚੀਰ ਗਰੀ।
ਦੋ ਘੜੀਆਂ ਚੰਨ-ਬਾਲ ਨੂੰ ਅੰਬਰ ਵਿਚ ਖਡਾਲ
ਪਾ ਗੋਦੀ ਮਾਂ-ਰਾਤ ਨੇ ਦਿੱਤਾ ਤੁਰਤ ਸੁਆਲ।
ਉਹਲੇ ਹੋਈ ਚੰਨ ਦੀ ਜਿਸ ਵੇਲੇ ਮੁਸਕਾਨ
ਲੱਗਾ ਬੁੱਢਾ ਗਗਨ ਦਾ ਕਸਤੂਰੀ ਵਰਤਾਣ।
ਮੁਸ਼ਕ-ਸੁਗੰਧਾ ਹੌਲੀਆਂ ਉੱਡੀ ਕਾਲੀ ਖੱਖ
ਹੌਲੀ ਹੌਲੀ ਰਾਤ ਨੂੰ ਲੱਗਾ ਪਿਛਲਾ ਪੱਖ।
ਸਿਰ ਦੇ ਉਤੇ ਆ ਗਈ ਸਤ-ਰਿਸ਼ੀਆਂ ਦੀ ਖੱਟ
ਵਹਿੰਗੀ ਸਰਵਨ ਵੀਰ ਦੀ ਨਾਲੇ ਗਈ ਲਟੱਕ।
ਛਣ ਛਣ ਥੱਲੇ ਆ ਰਹੀ ਨੱਖਛਤਰਾਂ ਦੀ ਛਾਂ
ਚਾਰੇ ਪਾਸੇ ਛਾ ਰਹੀ ਮਿਹਰ-ਭਰੀ ਚੁਪ ਚਾਂ।
ਉੱਚੀ ਮਾੜੀ ਆਪਣੀ ਸੁੱਤਾ ਰਾਇ ਬੁਲਾਰ
ਅੱਲਾ ਅਕਬਰ ਆਖ ਕੇ ਬਰੜਾਇਆ ਤ੍ਰੈ ਵਾਰ।
ਬੇਗਮ ਝੂਨ ਜਗਾਇਆ ਪੁਛਿਆ ਨਾਲ ਪਿਆਰ
"ਕੀ ਤਕਦਾ ਹਾਂ ਖ਼ਾਬ ਵਿਚ," ਬੋਲਿਆ ਭੈ ਵਿਚਕਾਰ
"ਅਸਮਾਨਾਂ ਤੋਂ ਟੁਟ ਕੇ ਤਾਰਾ ਇਕ ਬਲਕਾਰ
ਤਲਵੰਡੀ ਤੇ ਡਿੱਗਿਆ ਚਮਕ ਅਜਾਇਬ ਮਾਰ
ਵੱਗ ਪਿਆ ਵਿਚ ਬਾਰ ਦੇ ਨੂਰਾਂ ਦਾ ਦਰਿਆ
ਰੁੜ੍ਹਿਆ ਜਾਵਾਂ ਓਸ ਵਿਚ ਕੰਢਾ ਹੱਥ ਨਾ ਆ..."
"ਇਹ ਤਾਂ ਚੰਗਾ ਖ਼ਾਬ ਹੈ," ਬੇਗਮ ਦਿੱਤੀ ਧੀਰ

ਬਾਹਾਂ ਵਿਚ ਸੁਆਲਿਆ ਉਸਨੂੰ ਘੁਟ ਅਖੀਰ ।
ਓਸੇ ਹੀ ਪਲ ਜਨਮਿਆ ਕਾਲੂ ਦੇ ਘਰ ਬਾਲ
ਮਾਤਾ ਤ੍ਰਿਪਤਾ ਹੋ ਗਈ ਤੱਕਣਸਾਰ ਨਿਹਾਲ ।
ਲਾਇਆ ਦਾਈ ਦੌਲਤਾਂ ਚੁਕ ਕਲੇਜੇ ਨਾਲ
ਕੋਸੇ ਪਾਣੀ ਨਾਲ ਫਿਰ ਦਿੱਤਾ ਤੁਰਤ ਨੁਹਾਲ ।
ਪਟ ਦੇ ਵਿਚ ਲਪੇਟਿਆ ਕੀਤੀ ਬਹੁਤ ਸੰਭਾਲ
ਫਿਰ ਬਿਸਮਿੱਲਾ ਆਖ ਕੇ ਦਿੱਤਾ ਸ਼ਹਿਦ ਚਟਾਲ ।

ਪੰਦਰਾਂ ਸੋ ਤੇ ਛੱਬੀਆ ਸੰਮਤ ਬਿਕਰਮ ਰਾਇ
ਤਲਵੰਡੀ ਦੇ ਭਾਗ ਜਦ ਰੱਬ ਨੇ ਆਣ ਜਗਾਇ ।
ਵਿੱਚ ਗ੍ਰੰਥਾਂ ਆਉਂਦਾ ਏਸ ਤਰ੍ਹਾਂ ਵਿਸਤਾਰ :
'ਜਿਹੜੇ ਵੇਲੇ ਧਾਰਿਆ ਨਾਨਕ ਨੇ ਅਵਤਾਰ
ਸ਼ਬਦ ਅਨਾਹਦ ਵੱਜਿਆ ਪਰਮੇਸ਼ਰ ਦੇ ਦੁਆਰ
ਆਣ ਕਰੋੜਾਂ ਦਿਉਤਿਆਂ ਕੀਤਾ ਨਮਸਕਾਰ
ਆਈਆਂ ਚੌਸਠ ਜੋਗਣੀਂ ਅਤੇ ਬਵੰਜਾਂ ਬੀਰ
ਨੌ ਨਾਥ, ਛੇ ਜਤੀ ਵੀ ਆਏ ਵਲਿੱਖਾਂ ਚੀਰ
ਸਿੱਧ ਚੁਰਾਸੀ ਵੀ ਜੁੜੇ ਲੰਮੇ ਪੈਂਡੇ ਮਾਰ
ਤਲਵੰਡੀ ਦੀ ਭੋਇੰ ਤੋ ਹੋਣ ਲਈ ਬਲਿਹਾਰ ।'
ਰਾਤ ਉਹ ਵੀਹ ਵਸਾਖ ਦੀ ਵੱਡੀ ਭਾਗ ਭਰੀ
ਆਖਰ ਖੁਸ਼ੀਆਂ ਵੰਡਦੀ ਲਹਿੰਦੇ ਵਿੱਚ ਢਲੀ ।
ਚੂਹਕੀ ਚਿੜੀ ਸਵੇਰ ਦੀ ਲੱਗੀ ਹੋਣ ਝਲਾਂਗ
ਵੱਲ ਹਨੇਰੇ ਲਪਕਿਆ ਚਾਨਣ ਮਾਰ ਪਲਾਂਘ ।
ਕਸਤੂਰੀ ਵਿਚ ਘੁਲਿਆ ਆ ਸਰਘੀ ਦਾ ਦੁੱਧ
ਚਾਨਣ ਅਤੇ ਹਨੇਰ ਵਿਚ ਹੋਵਣ ਲੱਗਾ ਯੁੱਧ
ਅਦਭੁਤ ਰੰਗ ਪਰਭਾਤ ਦੇ ਪੂਰਬ ਵਿਚ ਘੁਲੇ
ਮੁਸ਼ਕੀ, ਊਦੇ, ਦੂਧੀਏ, ਵੱਤਣ ਘੁੰਡ-ਖੁਲ੍ਹੇ ।
ਫ਼ੇਰ ਕਪਾਹੀ ਰੰਗ ਤੇ ਚੜ੍ਹੀ ਸੁਨਹਿਰੀ ਝੋਲ
ਦੁੱਧ-ਕਟੋਰੇ ਵਿਚ ਜਿਉਂ ਕੇਸਰ ਦਈਏ ਘੋਲ ।
ਨਿਤ ਨਾਲੋਂ ਅਜ ਸਾਝਰੇ ਉਠਿਆ ਕਾਲੂ ਚੰਦ
ਖੁਸ਼ੀਆਂ ਵਿਚ ਨਾ ਮਿਉਂਦਾ ਮੁਸਕਾਇਆ ਉਹ ਮੰਦ ।

ਅੰਦਰ ਆ ਕੀ ਦੇਖਦਾ ਲੱਗਾ ਮਾਂ ਦੇ ਨਾਲ
ਚਾਨਣ ਸਾਰੇ ਜੱਗ ਦਾ ਨਿਕਾ ਜਿਹਾ ਉਹ ਬਾਲ ।
ਏਦਾਂ ਨਾਲੋ ਨਾਲ ਸਨ ਮਾਂ ਤੇ ਪੁਤ ਪਏ
ਟਹਿਣੀ ਨਾਲ ਗੁਲਾਬ ਜਿਉਂ ਜੁੜਿਆ ਮਹਿਕ ਦਏ ।
ਸੁੱਤੀ ਪੁੱਤਰ-ਮਾਣ ਵਿਚ ਤ੍ਰਿਪਤਾ ਇੰਜ ਪਈ
ਲਿਆਈ ਜਿਵੇਂ ਪਤਾਲ 'ਚੋਂ ਹੋਵੇ ਜਿੱਤ ਮਣੀ ।
ਮੂੰਹ ਉਸਦੇ ਤੇ ਖੇਡਦੀ ਇਕ ਅਨੋਖੀ ਛੱਬ
ਵਧਿਆ ਬੰਨੇ ਓਸਦੇ ਕਾਲੂ ਪੋਲੇ ਪੱਬ ।
ਹੌਲੀ ਦੇਣੀ ਚੁੰਮਿਆ ਉਸ ਤ੍ਰਿਪਤਾ ਦਾ ਭਾਲ
ਤਾਂ ਜੋ ਸੁਪਨੇ ਮਾਉਂ ਦੇ ਟੁੱਟ ਨਾ ਜਾਣ ਵਿਚਾਲ ।
ਗੋਡਿਆਂ ਪਰਨੇ ਬੈਠ ਕੇ ਫਿਰ ਮੰਜੇ ਦੇ ਨਾਲ
ਮਸਤਕ ਸੁੱਤੇ ਬਾਲ ਦਾ ਹੋਇਆ ਦੇਖ ਨਿਹਾਲ ।
ਮੁੱਠੀ ਸੁੱਤੇ ਪੁਤ ਦੀ ਡੋਡੀ ਵਾਂਗ ਭਿੜੀ
ਫੇਰ ਮਲਕੜੇ ਓਸਨੇ ਫੜ ਕੇ ਚੁੰਮ ਲਈ ।
ਕੁਝ ਪਲਾਂ ਲਈ ਹੋ ਗਿਆ ਕਾਲੂ ਅੰਤਰ-ਧਿਆਨ
ਫਿਰ ਉਠ ਕੇ ਉਸ ਮੋੜਿਆ ਸੱਜੇ ਵਲ ਧਿਆਨ ।
ਹਸਦੀ ਦਾਈ ਦੌਲਤਾਂ ਕੀਤਾ ਝੁੱਕ ਸਲਾਮ
ਮੰਗਿਆ ਝੋਲੀ ਅੱਡ ਕੇ ਬਿਨਾ ਕਲਾਮ ਇਨਾਮ ।
ਪੁੱਤਰ ਉਤੋਂ ਵਾਰ ਕੇ ਇਕ ਸੋਨੇ ਦੀ ਮੋਹਰ
ਕਾਲੂ ਦਿੱਤੀ ਓਸਨੂੰ ਹੋ ਆਨੰਦ-ਵਿਭੋਰ ।

ਵੱਡਾ ਵੇਲਾ ਹੋਇਆ ਜਿਹੜੇ ਵੇਲੇ ਆਣ
ਵਿਹੜੇ ਵਿਚ ਕੀਤਾ ਗਿਆ ਬੈਠਣ ਦਾ ਸਮਿਆਨ ।
ਹੇਠਾਂ ਦਰੀਆਂ ਵਿੱਛੀਆਂ ਉੱਪਰ ਵਿਛੇ ਕਲੀਨ
ਕਿਧਰੇ ਪਿੜੀਆਂ ਵਾਲੜੇ ਡੱਬੇ ਖੇਸ ਰੰਗੀਨ ।
ਵੰਨ ਸੁਵੰਨ ਫੁਲਕਾਰੀਆਂ ਕੰਧਾਂ ਨਾਲ ਸੁਹਾਣ
ਘਿੰਨਣ ਲਈ ਮੁਬਾਰਕਾਂ ਕਾਲੂ ਬੈਠਾ ਆਣ ।
ਸਿਰ ਤੇ ਵੱਡੀ ਪੱਗੜੀ ਸਾਊਆਂ ਵਾਲੀ ਡੀਲ
ਉੱਚਾ ਬੇਦੀ ਖੱਤਰੀ ਪਿੱਛਾ ਬੜਾ ਅਸੀਲ ।
ਚੌੜਾ ਮਸਤਕ ਓਸਦਾ ਮਣ ਸੋਹੇ ਵਿਚਕਾਰ

ਰੰਗ ਗੋਰਾ ਨੱਕ ਸੁਤਵਾਂ ਜਿਉਂ ਸੂਤੀ ਤਲਵਾਰ।
ਘਰੇ ਅਤੇ ਦਰਬਾਰ ਵਿਚ ਵੱਡੀ ਜਿਸ ਦੀ ਪੁੱਛ
ਹੱਸ ਹੱਸ ਲਏ ਮੁਬਾਰਕਾਂ ਮੂੰਹੋਂ ਕਹੇ ਨਾ ਕੁੱਛ।
ਵੰਡਣ ਪਈਆਂ ਤ੍ਰੀਮਤਾਂ ਮਿਸਰੀ ਅਤੇ ਗਰੀ
ਟਪਦੀ ਫਿਰਦੀ ਨਾਨਕੀ ਕੱਜੀ ਵਿੱਚ ਜ਼ਰੀ।
ਪੰਜ ਸਾਲ ਦੀ ਬਾਲੜੀ ਭਜ ਕੇ ਘੜੀ ਘੜੀ
ਪਿਉ ਗਲ ਬਾਹਾਂ ਘੱਤਦੀ ਚਾਵਾਂ ਨਾਲ ਭਰੀ।
ਸਾਊ ਰਾਏ ਬੁਲਾਰ ਜਦ ਕੀਤੀ ਖ਼ਤਮ ਨਮਾਜ਼
ਪਈ ਓਸ ਦੇ ਕੰਨ ਵੀ ਖ਼ੁਸ਼ੀਆਂ ਦੀ ਆਵਾਜ਼।
ਆ ਗਿਆ ਚੇਤੇ ਓਸਨੂੰ ਸਰਘੀ ਵਾਲਾ ਖ਼ਾਬ
ਵਿਚ ਸਿਜਦੇ ਦੇ ਡਿੱਗਿਆਂ ਲਾਇਆ ਓਸ ਹਿਸਾਬ:
'ਅਸਮਾਨਾਂ ਤੋਂ ਟੁੱਟ ਕੇ ਤਾਰਾ ਜੋ ਬਲਕਾਰ
ਤਲਵੰਡੀ ਤੇ ਡਿੱਗਿਆ ਚਮਕ ਅਜਾਇਬ ਮਾਰ
ਘਰ ਕਾਲੂ ਦੇ ਚਮਕਿਆ ਭਾਵੇਂ ਉਹੀਓ ਨੂਰ
ਤਲਵੰਡੀ ਦੀ ਭੋਏਂ ਤੇ ਤ੍ਰੁੱਠਾ ਆਪ ਗ਼ਫ਼ੂਰ।'
ਮਾੜੀ ਉਤੋਂ ਉਤਰਿਆ ਲੈ ਬੇਗਮ ਨੂੰ ਨਾਲ
ਪਿਛੇ ਤੁਰੀਆਂ ਬਾਂਦੀਆਂ ਚੁਕ ਮਿਸ਼ਰੀ ਦੇ ਥਾਲ।
ਅੱਲਾ ਦੇ ਇਸ ਕਰਮ ਤੇ ਕਰਦਾ ਸੋਚ ਵਿਚਾਰ
ਕਾਲੂ ਦੇ ਘਰ ਪੁੱਜਿਆ ਤੁਰਿਆ ਵਿਚ ਸਤਿਕਾਰ।
ਦੇਣ ਮੁਬਾਰਕ ਬਹਿ ਗਿਆ ਢੁਕ ਕਾਲੂ ਦੇ ਕੋਲ
ਆਈ ਦਾਈ ਦੌਲਤਾਂ ਬਾਲਕ ਪਾਈਂ ਝੋਲ।
ਤਕ ਬਾਲਕ ਦੀ ਦੱਖ ਨੂੰ ਝੁਕਿਆ ਰਾਏ ਬੁਲਾਰ
ਸਿਜਦਾ ਕੀਤਾ ਓਸਨੇ ਓਕੜ ਕੇ ਤ੍ਰੈ ਵਾਰ।
ਬੋਲੀ ਦਾਈ ਦੌਲਤਾਂ ਡੁੱਬੀ ਵਿਚ ਸਤਿਕਾਰ:
"ਤ੍ਰੈ ਵੀਹਾਂ ਮੈਂ ਪਤਝੜਾਂ ਦੇਖ ਚੁਕੀ ਸਰਕਾਰ
ਧੌਲੇ ਮੈਨੂੰ ਆ ਗਏ ਕਰਦਿਆਂ ਏਹੋ ਕਾਰ
ਲੰਘੇ ਮੇਰੇ ਹੱਥ 'ਚੋ ਬਾਲਕ ਕਈ ਹਜ਼ਾਰ
ਐਪਰ ਐਸਾ ਬਾਲ ਮੈਂ ਤਕਿਆ ਨਹੀਂ ਕਦੀ
ਆਪਣੀ ਸਾਰੀ ਉਮਰ ਵਿਚ ਮੈਨੂੰ ਸੌਂਹ ਨਬੀ
ਜਿਸ ਵੇਲੇ ਇਹ ਜੰਮਿਆਂ ਵਾਜਾਂ ਕਈ ਹਜ਼ਾਰ

ਸੁਣੀਆਂ ਵਿਚੋਂ ਗ਼ੈਬ ਦੇ ਕਰਦੀਆਂ ਜੈ ਜੈ ਕਾਰ
ਨਾਲੇ ਗ਼ੈਬੀ ਉਂਗਲਾਂ ਚਾਨਣ ਦਾ ਇਕ ਜਾਲ
ਬੁਣਿਆ ਦਵਾਲੇ ਏਸ ਦੇ ਅਧਭੁਤ ਅਤੇ ਕਮਾਲ
ਨਾ ਰੋਇਆ ਨਾ ਡੁਸਕਿਆ ਵੱਡਾ ਅਚਰਜ ਹੋਰ
ਸਿਆਣੇ ਕਿਸੇ ਮਨੁਖ ਜਿਉਂ ਮੁਸਕਾਇਆ ਇਹ ਛੋਹਰ!"

## ਜਨਮ ਪੱਤਰੀ

ਆਇਆ ਹਰੀ ਦਿਆਲ, ਕੁਲ ਦਾ ਜੋਤਸ਼ੀ,
ਖਿਚਿਆ ਉੱਪਰ ਭਾਲ, ਟਿੱਕਾ ਸੰਦਲੀ।
ਪਤਲਾ ਸੁਬਕ ਸਰੀਰ, ਨਾੜ ਜਿਉਂ ਖਾਰ ਦਾ,
ਪਈਆਂ ਵਾਂਗ ਹਰੀੜ, ਮੂੰਹ ਤੇ ਝੁਰੜੀਆਂ।
ਸਾਊਆਂ ਵਾਲੀ ਛੱਬ, ਬਸਤਰ ਉੱਜਲੇ,
ਧਰਦਾ ਪੋਲੇ ਪੱਬ, ਸਰਦਲ ਲੰਘਿਆ।
ਬੋਲਿਆ "ਜੈ ਜਜਮਾਨ", ਵਿਹੜੇ ਵੜਦਿਆਂ,
ਮੰਦ ਜਿਹੀ ਮੁਸਕਾਨ ਹੋਠੀਂ ਖੇਡਦੀ।
"ਪੰਡਿਤ ਜੀ ਪਰਨਾਮ", ਕਾਲੂ ਬੋਲਿਆ,
"ਪਾਵਨ ਮੇਰਾ ਧਾਮ, ਕੀਤਾ ਤੁਸਾਂ ਹੈ।
ਰੱਬ ਨੇ ਦਿੱਤਾ ਬਾਲ, ਸੁੱਖਾਂ ਲੱਧੜਾ,
ਨਖ ਸ਼ਿਖ ਬੜੇ ਕਮਾਲ, ਮੈਨੂੰ ਜਾਪਦੇ।
ਦੱਗੇ ਉਸਦਾ ਭਾਲ, ਰਾਤੀਂ ਸੁੱਤਿਆਂ,
ਲੱਗਾ ਮਾਂ ਦੇ ਨਾਲ, ਫੁਲ ਜਿਉਂ ਮਹਿਕਦਾ।
ਅਣ-ਸਾਧਾਰਨ ਝਾਲ, ਉਸ ਦੇ ਮੁੱਖ ਦੀ,
ਆਵਣ ਕਈ ਖ਼ਿਆਲ, ਤੱਕ ਤੱਕ ਉਸਨੂੰ।
ਜੋਤਸ਼ ਵਿਦਿਆ ਨਾਲ, ਦੱਸੋ ਖੋਲ੍ਹ ਕੇ,
ਨਖੱਛਤਰਾਂ ਦੀ ਚਾਲ, ਕੈਸੀ ਏਸਦੀ?"

ਵਿਹੜੇ ਦੇ ਵਿਚਕਾਰ, ਬੂਟਾ ਜੰਡ ਦਾ,
ਟਹਿਣ ਕਈ ਵਲਦਾਰ, ਉੱਗੇ ਸੰਘਣੇ।
ਵੱਡਾ ਓਸ ਖਿਲਾਰ, ਛਾਉਂ ਸੁਹਾਵਣੀ,
ਬੈਠਾ ਹਰੀ ਦਿਆਲ, ਥੱਲੇ ਓਸਦੇ।
ਧੀਮੇ ਬੋਲਾਂ ਨਾਲ, ਕਾਲੂ ਚੰਦ ਤੋਂ

ਪੁੱਛਦਾ ਹਾਲ ਹਵਾਲ, ਬਾਲਕ-ਜਨਮ ਦਾ ।
ਫੇਰ ਪੋਥੀਆਂ ਵਾਚ, ਵਾਹੀ ਓਸਨੇ,
ਕੁੰਡਲੀ ਖ਼ਾਨੇਦਾਰ, ਗਿਣੀਆਂ ਰਾਸ਼ੀਆਂ ।
ਡੁਬ ਕੇ ਵਿਚ ਧਿਆਨ, ਤਕਿਆ ਲਗਨ ਜਦ,
ਹੋ ਕੇ ਅੱਤ ਹੈਰਾਨ, ਮੂੰਹੋਂ ਬੋਲਿਆ :
"ਜੋ ਹੋਵੇ ਜਜਮਾਨ, ਪਹਿਲਾਂ ਏਸ ਤੋਂ,
ਬੁਢੀਆਂ ਅੱਖਾਂ ਨਾਲ, ਮੈਂ ਨਹੀਂ ਵੇਖਿਆ
ਤਾਰਿਆਂ ਦਾ ਸੰਜੋਗ, ਚੰਗਾ ਏਸ ਤੋਂ ।
ਭਾਗ ਬੜੇ ਬਲਵਾਨ, ਤੇਰੇ ਜਾਪਦੇ,
ਏਡੀ ਜੋਤ ਮਹਾਨ, ਚਮਕੀ ਗ੍ਰਹਿ ਤੇਰੇ ।
ਆਇਆ ਖ਼ੁਦ ਭਗਵਾਨ, ਜਾਣੋ ਧਰਤ ਤੇ,
ਵੱਡਾ ਛੱਤਰਧਾਰੀ, ਜਾਂ ਇਹ ਹੋਏਗਾ !
ਚੱਕਰ ਵਰਤੀ ਰਾਜਾ, ਧਰਤ-ਨਿਵਾਵਣਾ,
ਜਾਂ ਕੋਈ ਅਵਤਾਰ, ਠੰਢ-ਵਰਤਾਵਣਾ !
ਰੱਖੋ ਕਿਰਪਾਧਾਰ, ਜਗਤ ਜਲੰਦੜਾ
ਇਹ ਨਾ ਤੇਰੇ ਮੇਰੇ ਵਰਗਾ ਬੰਦੜਾ
ਕਦੀ ਨਾ ਬੋਲੀਂ ਬੋਲ, ਇਸ ਨੂੰ ਮੰਦੜਾ !"

ਸੁਣ ਕੇ ਹਰੀ ਦਿਆਲ, ਮੂੰਹੋਂ ਬਚਨ ਇਹ,
ਕਾਲੂ ਹੋਇ ਨਿਹਾਲ, ਦਿੱਤੀ ਮੋਹਰ ਇਕ,
ਨਾਲੇ ਗੁੜ ਦਾ ਥਾਲ, ਦੇ ਕੇ ਤੋਰਿਆ ।
ਫਿਰ ਤ੍ਰਿਪਤਾ ਦੇ ਲਾਗੇ, ਮੁੜ੍ਹਾ ਘਿੰਚ ਕੇ
ਸੁਤੇ ਪੁੱਤਰ ਬੰਨੇ, ਉਸ ਨੇ ਤੱਕਿਆ ।
ਇਉਂ ਜਾਪਿਆ ਉਸਨੂੰ, ਬਾਲਕ ਮੁਖ ਤੇ,
ਰੂਪ-ਦੇਸ਼ ਤੋਂ ਆਈਆਂ, ਪਰੀਆਂ ਨਿੱਕੀਆਂ,
ਝਿਲ ਮਿਲ ਕਰਦੇ ਅਧਭੁਤ, ਖੰਭਾਂ ਵਾਲੀਆਂ,
ਇਕ ਅਲੌਕਿਕ ਨਾਚ, ਪਈਆਂ ਨਚਦੀਆਂ ।
ਕੁਝ ਚਿਰ ਰਿਹਾ ਗਵਾਚ, ਅਪਣੇ ਵਿਚ ਉਹ
ਫਿਰ ਤ੍ਰਿਪਦਾ ਦੇ ਵੱਲ, ਉਸ ਨੇ ਮੋੜੀਆਂ,
ਗਦ ਗਦ ਹੋਈਆਂ ਅੱਖਾਂ, ਪਿਆਰਾਂ-ਭਿੱਜੀਆਂ ।

ਪਤਨੀ ਦੀਆਂ ਉਂਗਲਾਂ, ਲੰਮੀਆਂ ਪਤਲੀਆਂ
ਚੁਕ ਮਲਕੜੇ ਮੁੱਠੀ ਦੇ ਵਿੱਚ ਘੁੱਟੀਆਂ।
ਵਿੱਚ ਅਕੱਥ ਆਨੰਦ, ਅੱਖਾਂ ਅਪਣੀਆਂ
ਤ੍ਰਿਪਤਾ ਕੋਰਾਂ ਖੋਲ੍ਹ ਕੇ, ਫਿਰ ਮੀਚੀਆਂ।
ਨਾਲ ਜਣੇਪੇ ਲਿੱਸੀਆਂ, ਗੱਲ੍ਹਾਂ ਉਸਦੀਆਂ
ਸੁਣ ਪੁੱਤਰ ਦਾ ਜੱਸ, ਫੁੱਲ ਜਿਉਂ ਟਹਿਕੀਆਂ।
ਸੁਫਨਿਆਂ ਦਾ ਸੰਸਾਰ, ਦੋਹਾਂ ਰਚਿਆ,
ਪੁੱਤਰ ਤੋਂ ਬਲਿਹਾਰ, ਹੋ ਹੋ ਜਾਂਵਦੇ।

ਤ੍ਰਿਪਦਾ ਦੇ ਸਨ ਪੇਕੇ, ਚਾਹਲ ਪਿੰਡ ਵਿਚ
ਮੀਆਂ ਮੀਰ ਤੋਂ ਅੱਠ ਮੀਲਾਂ ਦੀ ਵਿੱਥ ਤੇ
ਪੂਰਬ-ਦੱਖਣ ਵੱਲ, ਵੱਸੇ ਘੁੱਘ ਜੋ।
ਏਸੇ ਪਿੰਡ ਵਿਚਕਾਰ, ਬੀਬੀ ਨਾਨਕੀ
ਜਨਮ ਲਿਆ ਸੀ ਸੰਨ, ਚੌਦਾਂ ਸੌ ਚੌਹਠ ਵਿਚ।
ਥੋਹੜਾ ਵੱਡਾ ਹੋਇਆ, ਉਸ ਦਾ ਵੀਰ ਜਾ
ਓਸੇ ਦੇ ਨਾਂ ਉਤੇ, ਨਾਲ ਪਿਆਰ ਦੇ
ਨਾਨਕ ਰਖਿਆ ਨਾਂ, ਉਸਦਾ ਮਾਪਿਆਂ।

### ਮੁਢਲੇ ਝੁਕਾ

ਪੰਜ ਸਾਲ ਦਾ ਹੋਇਆ ਨਾਨਕ ਜਿਸ ਦਮ ਆਣ
ਲੱਗਾ ਪਰਗਟ ਕਰਨ ਉਹ ਅਚਰਜ ਕਈ ਨਿਸ਼ਾਨ।
ਬੂਹੇ ਉਤੇ ਆਉਂਦਾ ਜਦ ਵੀ ਕੋਈ ਗਦਾ
ਭੱਜ ਕੇ ਭਿਛਿਆ ਪਾਉਂਦਾ ਸੁਣਦੇ ਸਾਰ ਸਦਾ।
ਝੋਲੀ ਭਰਦਾ ਸਾਧ ਦੀ ਗੁੜ ਤੇ ਆਟੇ ਨਾਲ
ਦੇ ਬਸਤਰ ਦਰਵੇਸ ਨੂੰ ਹੁੰਦਾ ਬਹੁਤ ਨਿਹਾਲ।
ਹਰਦਮ ਰਹਿੰਦੀ ਖੇਡਦੀ ਮੁਖ ਉਸਦੇ ਤੇ ਲੋ
ਜੋ ਵੀ ਤਕਦਾ ਓਸਨੂੰ ਮੋਹਿਤ ਜਾਂਦਾ ਹੋ।
ਤਲਵੰਡੀ ਦੀਆਂ ਤ੍ਰੀਮਤਾਂ ਕਰਦੀਆਂ ਬੜਾ ਮਲ੍ਹਾਰ
ਨਾਲ ਪਿਆਰ ਕੁਆਂਦੀਆਂ ਦੇ ਮੱਥੇ ਤੇ ਪਿਆਰ।
ਜਿਸ ਵੇਹੜੇ ਵੀ ਜਾਂਵਦਾ ਖਿੜਦਾ ਵਾਂਗ ਬਹਾਰ
ਜਿਸ ਬੀਹੀ ਚੋਂ ਲੰਘਦਾ ਭਰ ਜਾਂਦੀ ਮਹਿਕਾਰ।

ਗਲੀਆਂ ਦੇ ਵਿਚ ਖੇਡਦਾ ਰੱਲ ਜਵਾਕਾਂ ਨਾਲ
ਕਈ ਵਾਰ ਭੁਲ ਜਾਂਵਦਾ ਰੋਟੀ ਦਾ ਵੀ ਖ਼ਿਆਲ ।
ਛੇ ਸਾਲਾਂ ਦਾ ਹੋਇਆ ਨਾਨਕ ਜਿਹੜੇ ਦਿਨ
ਪਰਗਟ ਹੋਇਆ ਓਸ ਵਿਚ ਹੋਰ ਨਵਾਂ ਇਕ ਚਿੰਨ੍ਹ ।
ਨਾਲ ਹਾਣੀਆਂ ਖੇਡਦਾ ਵਿੱਚ ਉਦਾਸੀ ਆ
ਬਹਿ ਜਾਂਦਾ ਚੁਪ ਧਾਰ ਕੇ ਇਕਲਵਾਂਜੇ ਜਾ ।
ਕਿੰਨੀ ਕਿੰਨੀ ਦੇਰ ਤਕ ਰਹਿੰਦਾ ਉਹ ਗ਼ਲਤਾਨ
ਪਤਾ ਨਹੀਂ ਕੀ ਸੋਚਦਾ ਹੋ ਕੇ ਅੰਤਰ-ਧਿਆਨ ।
ਤਲਵੰਡੀ ਦੇ ਗਿਰਦ ਸਨ ਜੰਗਲ ਬੜੇ ਵਿਸ਼ਾਲ
ਉਤਰੇ ਰਹਿੰਦੇ ਜਿਨ੍ਹਾਂ ਵਿਚ ਸਾਧੂ ਹਾੜ ਸਿਆਲ ।
ਉਹਨਾਂ ਵਿਚ ਜਾ ਬੈਠਦਾ ਕਈ ਵਾਰ ਇਹ ਬਾਲ
ਅਗਮ ਨਿਗਮ ਦੀਆਂ ਬੋਲਦਾ ਬਾਤਾਂ ਕਈ ਕਮਾਲ ।
ਐਪਰ ਅਕਸਰ ਚੁਪ ਰਹਿ ਸੁਣਦਾ ਸਾਧੂਆਂ ਹਾਰ
ਵੇਦਾਂ ਦੀਆਂ ਟਿਪਣੀਆਂ ਸ਼ਾਸਤਰਾਂ ਦਾ ਸਾਰ ।
ਦੂਰ ਦੁਰਾਡੇ ਤੀਰਥਾਂ ਦੇ ਪੈਂਡੇ ਵਲਦਾਰ
ਪਰਦੇਸਾਂ ਦੀ ਯਾਤਰਾ ਦਾ ਸੁੰਦਰ ਵਿਸਤਾਰ ।
ਸੁਣ ਸੁਣ ਕੇ ਉਹ ਵਿਗਸਦਾ ਸਾਧ ਬਚਨ ਅਮਿਉ
ਅੱਖਾਂ ਭਰੀਆਂ ਸੁਫਨਿਆਂ ਹਿੱਕ ਭਰੀ ਖੁਸ਼ਬੋ ।
ਮੁੜਦਾ ਜਦ ਉਹ ਬੀੜ ਚੋਂ ਡੁਬਿਆ ਸੋਚ ਵਿਚਾਰ
ਦਿੱਬ ਜਿਉਤੀ ਚਮਕਦੀ ਮੱਥੇ ਦੇ ਵਿਚਕਾਰ ।
ਤਕ ਤਕ ਲੋਕੀਂ ਹੋਵਦੇ ਉਸ ਉਤੋਂ ਬਲਿਹਾਰ
ਘੋਲ ਘੁਮਾਈ ਜਾਂਵਦੇ ਕੰਮੀ ਤੇ ਚਮਿਆਰ ।
ਹਿੰਦੂ ਕਹਿੰਦੇ, 'ਆਇਆ ਕਲਿ ਤਾਰਨ ਭਗਵਾਨ!'
'ਸਾਦਿਕ ਕੋਈ ਖ਼ੁਦਾਇ ਦਾ' ਕਹਿੰਦੇ ਮੁਸਲਮਾਨ ।

## ਵਿਦਿਆ

ਐਪਰ ਤਕ ਕੇ ਪੁੱਤ ਦੇ ਲੱਛਣ ਅੱਲੋਕਾਰ
ਮਹਿਤਾ ਕਾਲੂ ਡੁੱਬਿਆ ਸੋਚਾਂ ਦੇ ਵਿਚਕਾਰ :
"ਛੱਤਰਧਾਰੀ ਬਣੇਗਾ ਕਹਿੰਦਾ ਸੀ ਹਰੀ ਦਿਆਲ
ਐਪਰ ਮੈਨੂੰ ਜਾਪਦਾ ਕੂੜਾ ਉਹਦਾ ਖ਼ਿਆਲ ।
ਵਧਦਾ ਜਾਵੇ ਏਸਦਾ ਸਾਧਾਂ ਵਲ ਝੁਕਾ

ਖੱਤਰੀਆਂ ਦੇ ਕੰਮ ਨੂੰ ਉੱਕਾ ਹੱਥ ਨਾ ਲਾ।
ਆਟਾ, ਕੱਪੜਾ, ਚੌਲ, ਗੁੜ, ਘਰ ਦੀ ਸਾਰੀ ਵੱਥ
ਸਾਧਾਂ ਨੂੰ ਜਾ ਵੰਡਦਾ ਜੋ ਵੀ ਆਵੇ ਹੱਥ।"
ਦਿੱਤੀ ਮੱਤ ਗਵਾਂਢੀਆਂ, "ਕਾਲੂ ਨਾ ਘਬਰਾ
ਤੀਖਣ ਬੁੱਧੀ ਵਾਲੜਾ ਤੇਰਾ ਬਾਲ ਬੜਾ।
ਸਾਧਾਂ ਵੱਲੋਂ ਓਸਦਾ ਮੋੜਨ ਲਈ ਖਿਆਲ
ਦੇਖ ਮਹੂਰਤ ਓਸਨੂੰ ਪਾਂਧੇ ਕੋਲ ਬਿਠਾਲ।
ਤਾਂ ਜੋ ਜਾਵੇ ਸਿੱਖ ਉਹ ਖੱਤਰੀਆਂ ਦੀ ਕਾਰ
ਲੇਖਾ ਪੱਤਾ ਸਾਂਭ ਕੇ ਤੋਰੇ ਕਾਰ ਵਿਹਾਰ।
ਗੋਈ ਮਿੱਟੀ ਵਾਂਗਰਾਂ ਹੁੰਦਾ ਬਾਲ-ਸੁਭਾ
ਜਿੱਦਾਂ ਚਾਹੋ ਢਾਲਣਾ ਉਦਾਂ ਹੀ ਢਲ ਜਾ।"
ਪੁੱਛ ਕੇ ਹਰੀ ਦਿਆਲ ਤੋਂ ਸ਼ੁਭ ਮਹੂਰਤ ਵਾਰ
ਮਹਿਤਾ ਕਾਲੂ ਹੋਇਆ ਪਾਂਧੇ ਵੱਲ ਤਿਆਰ।
ਬਾਲਕ ਤਾਂਈ ਪਲੋਸ ਕੇ ਲਾਇਆ ਉਂਗਲ ਨਾਲ
ਪਾਂਧੇ ਅੱਗੇ ਰੱਖਿਆ ਜਾ ਲੱਡੂਆਂ ਦਾ ਥਾਲ।
"ਪਾਂਧਾ ਜੀ ਇਸ ਬਾਲ ਦਾ", ਫੇਰ ਕਿਹਾ ਹੱਥ ਜੋੜ
"ਰਖਣਾ ਖਾਸ ਖਿਆਲ ਜੇ, ਇਹ ਹੈ ਬੜਾ ਅਮੋੜ"।
ਸੱਤ ਸਾਲ ਦੇ ਬਾਲ ਨੂੰ, ਪਾਂਧੇ ਚਤਰ ਸੁਜਾਨ
ਸਿਰ ਤੋਂ ਪੈਰਾਂ ਤੀਕਰਾਂ ਤਕਿਆ ਨਾਲ ਧਿਆਨ।
ਨਿੰਮ੍ਹੇ ਲੋਇਣ ਬਾਲ ਦੇ, ਸ਼ਾਂਤ ਅਤੇ ਗੰਭੀਰ
ਖਿੜਿਆ ਮੱਥਾ ਕੌਲ ਜਿਉਂ, ਝੱਲੀ ਜਾਏ ਨਾ ਝੀਰ।
ਨਾ ਹੀ ਉਸ ਵਿਚ ਜ਼ਿੱਦ ਸੀ, ਨਾ ਹੀ ਕੋਈ ਹੂੜ
ਕਾਲੂ ਦਾ ਸਭ ਤੌਖਲਾ, ਲੱਗਾ ਉਸ ਨੂੰ ਕੂੜ।
ਏਸ ਤਰ੍ਹਾਂ ਹੈ ਆਉਂਦਾ, ਰੁੱਖਾਂ ਦੇ ਵਿਚਕਾਰ
ਇਕ ਦਿਨ ਪੜ੍ਹ ਕੇ ਬਾਲ ਨੇ, ਚੁਪ ਲਈ ਫਿਰ ਧਾਰ।
ਪਾਂਧੇ ਪੁਛਿਆ, "ਨਾਨਕਾ, ਪੜ੍ਹਦਾ ਕਿਉਂ ਨਾ ਹੋਰ?
ਨਾ ਅੱਗ ਸਾਡੇ ਗਿਆਨ ਨੂੰ, ਨਾ ਲੈ ਜਾਵੇ ਚੋਰ।"
ਬੋਲਿਆ ਨਾਨਕ, "ਪਾਂਧਿਆ, ਕੀ ਪੜ੍ਹਿਆ ਤੂੰ ਆਪ
ਜਿਹੜਾ ਚਾਹੇਂ ਪੜ੍ਹਾਉਣਾ ਮੈਨੂੰ ਏਡ ਸ਼ਤਾਬ?"
"ਸਭ ਕਿਛ ਪੜ੍ਹਿਆ ਨਾਨਕਾ", ਪਾਂਧੇ ਆਖਿਆ ਮੋੜ

"ਦਰਸ਼ਨ, ਸ਼ਾਸਤਰ, ਵੇਦ ਸਭ, ਲੀਤਾ ਸਾਰ ਨਚੋੜ
ਜਮ੍ਹਾਂ ਖ਼ਰਚ, ਖਾਤਾ ਵਹੀ, ਲੇਖਾ ਪੱਤਾ ਨਾਲ।"
"ਇਹ ਤਾਂ ਸਭ ਕੁਛ ਬਾਦ ਹੈ," ਬੋਲਿਆ ਅੱਗੋਂ ਬਾਲ।
"ਕੀ ਪੜ੍ਹੀਏ ਜੇ ਛੁੱਟੀਏ ?" ਪਾਂਧੇ ਕੀਤਾ ਸੁਆਲ
"ਕੀ ਪੜ੍ਹੀਏ ਜੇ ਕੱਟੀਏ, ਮਾਇਆ ਮੋਹ ਜੰਜਾਲ ?"
ਨਾਨਕ ਬੋਲਿਆ, "ਪੰਡਿਤਾ, ਮੇਰਾ ਇਹ ਵਿਚਾਰ
ਮੋਹ ਮਾਇਆ ਨੂੰ ਸਾੜ ਕੇ, ਕਰੀਏ ਮੱਸ ਤਿਆਰ
ਕਲਮ ਬਣਾਈਏ ਭਾਉ ਦੀ, ਚਿੱਤ ਨੂੰ ਲਿੱਖਣਹਾਰ
ਲੈ ਕੇ ਕਾਗਤ ਮੱਤ ਦਾ, ਗੁਰ ਤੋਂ ਪੁੱਛ ਵਿਚਾਰ
ਲਿਖੀਏ ਨਾਮ ਸਾਲਾਹ ਨੂੰ, ਅੰਤ ਨਾ ਪਾਰਾਵਾਰ
ਬਾਕੀ ਵਾਦਵਿਵਾਦ ਸਭ, ਮਿਥਿਆ, ਚੱਲਨਹਾਰ।"
ਆਖਿਆ ਤਦ ਸਤਿਕਾਰ ਵਿਚ ਝੁੱਕ ਪੰਡਿਤ ਗੋਪਾਲ
"ਜੋ ਆਵੇ ਤੈਂ ਆਤਮੇਂ ਸਾਈ ਕਾਰ ਸੰਭਾਲ
ਮੈਨੂੰ ਹੋ ਗਿਆ ਚਾਨਣਾ ਸੁਣ ਤੇਰੇ ਵੀਚਾਰ
ਤੇਰੇ ਵਿਚ ਤਾਂ ਬੋਲਦਾ ਆਪ ਪਿਆ ਕਰਤਾਰ।"

ਉਠ ਆਇਆ ਚਟਸ਼ਾਲ ਤੋਂ ਨਾਨਕ ਓਸੇ ਪੱਲ
ਨਾ ਬੋਲੇ ਨਾ ਖਾਏ ਕੁਝ ਬੈਠਾ ਮੱਲ ਇੱਕਲ।
ਦਿਨ ਕੱਟੇ ਵਿਚ ਬੀੜ ਦੇ ਸਾਧਾਂ ਦੇ ਵਿਚਕਾਰ
ਦੇਖ ਦੇਖ ਘਬਰਾਇਆ ਕਾਲੂ ਦੁਨੀਆਂਦਾਰ।
ਜਦ ਪੰਡਿਤ ਗੋਪਾਲ ਤੋਂ ਸਕਿਆ ਕੁਝ ਨਾ ਸੋਰ
ਘਰ ਪੰਡਿਤ ਬ੍ਰਿਜ ਲਾਲ ਦੇ ਆਇਆ ਉਸਨੂੰ ਛੋੜ।
ਉਹ ਵੀ ਚਕਰਿਤ ਰਹਿ ਗਿਆ, ਬੁਧ ਉਸਦੀ ਅਵਲੋਕ
ਜਿਸਨੇ ਸ਼ਾਸਤਰ ਬੇਦ ਸਭ ਲਏ ਦਿਨਾਂ ਵਿਚ ਘੋਖ।
ਕਾਲੂ ਨੂੰ ਉਸ ਦੱਸਿਆ ਡੂੰਘੀ ਸ਼ਰਧਾ ਨਾਲ :
"ਉੱਚੀ ਪ੍ਰਤਿਭਾ ਵਾਲੜਾ ਤੇਰਾ ਹੈ ਇਹ ਬਾਲ
ਇਸ ਤੇ ਤ੍ਰੁੱਠਾ ਜਾਪਦਾ ਮੈਨੂੰ ਆਪ ਦਿਆਲ
ਕਿਉਂ ਤੂੰ ਚਾਹੇਂ ਢੱਗਣਾ ਇਸ ਨੂੰ ਵਿਚ ਜੰਜਾਲ ?
ਜਾਤਕ ਬਾਰੇ ਦੱਸਿਆ ਜੋ ਜੋ ਹਰੀ ਦਿਆਲ
ਭੋਰਾ ਭੋਰਾ ਠੀਕ ਹੈ, ਮੈਂ ਸਹਿਮਤ ਉਸ ਨਾਲ।"

ਸੁਣ ਪੰਡਿਤ ਦਾ ਕਥਨ ਇਹ ਪਿਉ ਹੋਇਆ ਉਪਰਾਮ
ਸੋਚੇ, ਮੇਰੀ ਕੁਲ ਦਾ ਕੀ ਹੋਸੀ ਅੰਜਾਮ
ਇਸ ਕਮਲੇ ਨੇ ਸਾਂਭਣਾ ਕੀ ਮੇਰਾ ਘਰਬਾਰ
ਨਾਲੇ ਕਿਨ੍ਹੇ ਸੰਭਾਲਣੀ ਮੈਂ ਪਿੱਛੋਂ ਪਟਵਾਰ ।
ਸੁਣਿਆ ਰਾਇ ਬੁਲਾਰ ਨੇ ਜਦ ਕਾਲੂ ਦਾ ਹਾਲ
ਇਉਂ ਸਮਝਾਇਆ ਓਸਨੇ ਅਪਣੇ ਕੋਲ ਬਹਾਲ :
"ਤਕੀਆ ਰੱਖ ਖੁਦਾਇ ਦਾ, ਹੋ ਨਾ ਏਡ ਉਦਾਸ
ਉਸਦੀ ਰਹਿਮਤ ਤੋਂ ਕਦੀ ਹੋਈਏ ਨਹੀਂ ਨਿਰਾਸ
ਤਲਵੰਡੀ ਦੇ ਮੌਲਵੀ ਵੱਡੇ ਕੁਤਬੁੱਦੀਨ
ਕੋਲ ਬਿਠਾ ਦੇ ਬਾਲ ਨੂੰ ਰੱਬ ਵਿਚ ਰੱਖ ਯਕੀਨ
ਸੱਕੇਗਾ ਉਹ ਬਾਲ ਨੂੰ ਚੰਗੀ ਪਾਸੇ ਤੋਰ
ਫ਼ਾਜ਼ਿਲ ਉਸ ਦੇ ਨਾਲ ਦਾ ਤਪੇ ਵਿਚ ਨਾ ਹੋਰ ।"
ਪਹਿਲਾਂ ਦਿੱਤਾ ਦਰਸ ਜਾ ਵੱਡੇ ਕੁਤਬੁੱਦੀਨ
ਤਕਿਆ ਉਸ ਸ਼ਾਗਿਰਦ ਨੂੰ ਲੋੜੋਂ ਵਧ ਜ਼ਹੀਨ ।
ਪਲ ਵਿਚ ਲੈਂਦਾ ਸਮਝ ਜੋ ਨੁਕਤੇ ਅਤੀ ਮਹੀਨ
ਦੇਖਣ ਵਿਚ ਵੀ ਸੁੱਥਰਾ ਸੁਲਝਿਆ ਅਤੇ ਹਸੀਨ ।
ਕਾਲੂ ਨੂੰ ਉਸ ਦਸਿਆ, "ਮੇਰਾ ਹੈ ਵਿਸਵਾਸ
ਨਾਨਕ ਤੇ ਰਹਿਮਾਨ ਦੀ ਰਹਿਮਤ ਹੋਈ ਖ਼ਾਸ
ਵਿੱਚ ਜ਼ਾਹਿਰੀ ਇਲਮ ਸੁ ਰੌਸ਼ਨ ਬੜਾ ਦਮਾਗ਼
ਵਿੱਚ ਬਾਤਨੀ ਇਲਮ ਵੀ ਦਿਲ ਸੁ ਵਾਂਗ ਚਰਾਗ਼
ਸ਼ਰਅ ਵਲ ਇਹ ਦੇਂਵਦਾ ਉੱਕਾ ਨਹੀਂ ਧਿਆਨ
ਗਲ ਕਰਾਂ ਇਰਫ਼ਾਨ ਦੀ ਹੋ ਜਾਏ ਅੰਤਰ-ਧਿਆਨ ।"
ਵਧਿਆ ਕੁਤਬੁੱਦੀਨ ਦਾ ਨਾਨਕ ਨਾਲ ਪਿਆਰ
ਪਿਉ ਤੋਂ ਵਧ ਲਡਿਆਉਂਦਾ ਨਾਲੇ ਰਾਇ ਬੁਲਾਰ ।
ਤਲਵੰਡੀ ਦੇ ਲੋਕ ਵੀ ਹਿੰਦੂ ਮੁਸਲਮਾਨ
ਨਾਨਕ ਉਤੋਂ ਹੋਂਵਦੇ ਤਨੋ ਮਨੋ ਕੁਰਬਾਨ ।

## ਜਨੇਊ

ਪਾਇਆ ਵਰ੍ਹੇ ਗਿਆਰ੍ਹਵੇਂ ਨਾਨਕ ਜਿਸ ਦਮ ਪੈਰ
ਘਰ ਵਿਚ ਪੁੱਤਰ ਜਨਮ ਨੇ ਲਾ ਦਿੱਤੀ ਇਕ ਲਹਿਰ ।
ਅਵਸਰ ਪੁੱਤਰ-ਜਨਮ ਦਾ ਲਿਆਵੇ ਖ਼ੁਸ਼ੀ ਅਪਾਰ

ਵੱਡਭਾਗਾ ਇਹ ਹੋਂਵਦਾ ਬਰਕਤ ਦਾ ਭੰਡਾਰ ।
'ਪੂ' ਨਾਮ ਦੇ ਨਰਕ ਤੋਂ ਪੁਤ ਲੰਘਾਵੇ ਪਾਰ
ਨਾਲੇ ਯੱਗ ਸ੍ਰਾਧ ਦਾ ਓਸੇ ਨੂੰ ਅਧਿਕਾਰ ।
ਤਾਹੀਉਂ ਕਾਲੂ ਕਰ ਰਿਹਾ ਖੁਸ਼ੀਆਂ ਦਾ ਸਮਿਆਨ
ਘਰ ਉਸਦੇ ਪਏ ਪੱਕਦੇ ਭਾਂਤ ਭਾਂਤ ਪਕਵਾਨ ।
ਪੁੱਤ ਨੂੰ ਜੰਞੂ ਪਾਣ ਦਾ ਅੱਜ ਹੋਣਾ ਸੰਸਕਾਰ
ਧੀ ਨੂੰ ਜਿਸਦਾ ਹੱਕ ਨਾ ਮਨੂ-ਮਤ ਅਨੁਸਾਰ ।
ਏਸ ਤਰ੍ਹਾਂ ਹੈ ਆਉਂਦਾ ਸ਼ਾਸਤਰਾਂ ਵਿਚਕਾਰ
ਹੋਵੇ ਜਨਮ ਮਨੁੱਖ ਦਾ ਜੱਗ ਉਤੇ ਦੋ ਵਾਰ ।
ਇਕ ਸਰੀਰਕ ਜਨਮ ਜੋ ਮਾਂ ਦੀ ਕੁੱਖੋਂ ਹੋ
ਜਨਮ ਦੂਸਰਾ ਆਤਮਕ ਮਰਯਾਦਾ ਵਸ ਜੋ ।
ਬ੍ਰਾਹਮਣ, ਖਤਰੀ, ਵੈਸ਼ ਨੂੰ ਮਰਯਾਦਾ ਅਨੁਸਾਰ
ਪਹਿਨ ਜਨੇਊ ਮਿਲਦਾ ਜਨਮ ਦੂਸਰੀ ਵਾਰ ।
ਧਰਮ ਸ਼ਾਸਤਰ ਮਨੂ ਦਾ ਉੱਚੀ ਆਖ ਸੁਣਾਇ
ਬ੍ਰਾਹਮਣ ਪਾਏ ਕਪਾਹ ਦਾ ਖਤਰੀ ਸਣ ਦਾ ਪਾਇ ।
ਤੱਗ ਮੇਂਢੇ ਦੀ ਜੱਤ ਦਾ ਵੈਸ਼ ਕਰੇ ਸ੍ਵੀਕਾਰ
ਪਰ ਸ਼ੂਦਰ ਤੇ ਧੀ ਨੂੰ ਇਸ ਦਾ ਨਾ ਅਧਿਕਾਰ ।
ਵਟ ਕੇ ਤੰਦਾਂ ਤੇਹਰੀਆਂ ਹੁੰਦੀ ਡੋਰ ਤਿਆਰ
ਤਿੰਨ ਡੋਰਾਂ ਦਾ ਹੋਵਦਾ ਇਕ ਅਗ੍ਰ ਵੱਲਦਾਰ ।
ਦੋ ਅੱਗ੍ਰਾਂ ਨੂੰ ਜੋੜ ਕੇ ਬਣੇ ਜਨੇਊ ਠੀਕ
ਲਟਕੇ ਖੱਬੇ ਮੋਢਿਉਂ ਸੱਜੀ ਵੱਖੀ ਤੀਕ ।
ਜੰਞੂ ਪਹਿਨਣ ਦਾ ਸਮਾਂ ਮਰਯਾਦਾ ਅਨੁਸਾਰ
ਧਰਮ ਸ਼ਾਸਤ੍ਰਾਂ ਵਿਚ ਹੈ ਦਿੱਤਾ ਇਸ ਪਰਕਾਰ :
'ਬ੍ਰਾਹਮਣ ਪਹਿਨੇ ਗਰਭ ਤੋਂ ਵਿਚ ਅੱਠਵੇਂ ਸਾਲ
ਖਤਰੀ ਵਿਚ ਗਿਆਰ੍ਹਵੇਂ, ਵੈਸ਼ ਬਾਰ੍ਹਵੇਂ ਸਾਲ ।
ਰਿਤੂਆਂ ਦਾ ਵੀ ਰੱਖਣਾ ਪੈਂਦਾ ਬੜਾ ਖ਼ਿਆਲ
ਬ੍ਰਾਹਮਣ ਵਿਚ ਬਸੰਤ ਦੇ, ਖੱਤਰੀ ਵਿੱਚ ਹੁਨਾਲ ।
ਵੈਸ਼ਾਂ ਨੂੰ ਪਤਝਾੜ ਵਿਚ ਪਹਿਨਣ ਦਾ ਆਦੇਸ਼
ਪੂਰੀ ਕਰਿਆਂ ਰੀਤ ਇਹ, ਮਿੱਟਣ ਸਭ ਕਲੇਸ਼ ।'

ਵੇਹੜੇ ਦੇ ਵਿਚ ਹੋ ਗਿਆ ਕੱਠਾ ਸਭ ਪਰਵਾਰ
ਅਤੇ ਸਮੱਗਰੀ ਜੁੜ ਗਈ ਮਰਯਾਦਾ ਅਨੁਸਾਰ
ਪ੍ਰੋਹਿਤ ਬੇਦੀ ਕੁਲ ਦਾ, ਪੰਡਿਤ ਹਰੀ ਦਿਆਲ
ਸ਼ਾਸਤਰਾਂ ਦੀ ਰੀਤ ਦਾ, ਪੂਰਾ ਰੱਖ ਖ਼ਿਆਲ
ਪਾਣ ਜਨੇਊ ਵੱਧਿਆ ਜਦ ਨਾਨਕ ਦੇ ਵੱਲ
ਨਾਨਕ ਨੇ ਹੱਥ ਫੜ ਲਿਆ, ਬੋਲੇ ਬਚਨ ਅਟੱਲ :
"ਆਖੋ ਜੰਞੂ ਪਾਇਆਂ ਮਰਯਾਦਾ ਅਨੁਸਾਰ
ਜਨਮ ਆਤਮਕ ਹੋਂਵਦਾ ਮੁੜ ਕੇ ਦੂਜੀ ਵਾਰ
ਪਰ ਜੋ ਲਿਆਂਦਾ ਤੁਸਾਂ ਨੇ ਦੇ ਕੇ ਕੌਡਾਂ ਚਾਰ
ਦੇ ਸਿਖਿਆ ਗਲ ਪਾਇਆ ਹੋ ਜਾਣਾ ਇਸ ਛਾਰ
'ਤੱਗ ਕਪਾਹਹੁ ਕਤੀਐ ਬਾਮ੍ਹਣੁ ਵਟੇ ਆਇ
ਕੁਹਿ ਬਕਰਾ ਰਿੰਨ੍ਹਿ ਖਾਇਆ ਸਭ ਕੋ ਆਖੈ ਪਾਇ।
ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ
ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ ॥'
ਨਾਲੇ ਕੀ ਹੈ ਸੌਰਦਾ ਇਸ ਕੱਚੇ ਤੱਗ ਨਾਲ
ਜਦ ਤਕ ਉੱਪਰ ਇੰਦ੍ਰੀਆਂ ਸੰਜਮ ਨਹੀਂ ਰਵਾਲ
ਨਾ ਤਗ ਪੈਰੀਂ ਅਸਾਂ ਦੇ ਨਾ ਤਗ ਸਾਡੇ ਹੱਥ
ਨਾ ਤਗ ਸਾਡੀ ਜੀਭ ਤੇ ਨਾ ਤਗ ਸਾਡੀ ਅੱਖ
ਆਵੇ ਬੜੀ ਹੈਰਾਨਗੀ ਜੋ ਪਹਿਨਾਵਣ ਤੱਗ
ਖ਼ੁਦ ਵੇਤੱਗੇ ਭਟਕਦੇ ਫਿਰਦੇ ਅੰਦਰ ਜੱਗ
ਲੈ ਭਾੜੇ ਮਜ਼ਦੂਰੀਆਂ ਕਰਵਾਉਂਦੇ ਵੀਵਾਹ
ਫੋਲ ਫੋਲ ਕੇ ਪਤਰੀਆਂ ਲੋਕਾਂ ਦੱਸਣ ਰਾਹ
ਜਿਸ ਛਿਜਣਾ ਤੇ ਟੁਟਣਾ ਚੜ੍ਹਨਾ ਕਦੀ ਨਾ ਤੋੜ
ਐਸੇ ਨਸ਼ਵਰ ਤੱਗ ਦੀ ਮੈਨੂੰ ਕੋਈ ਨਾ ਲੋੜ
"ਦਇਆ ਕਪਾਹ ਸੰਤੋਖ ਸੂਤ ਜਤੁ ਗੰਢੀ ਸਤੁ ਵਟੁ
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ।
ਨਾ ਏਹੁ ਤੁਟੈ ਨਾ ਮਲੁ ਲਗੈ ਨਾ ਏਹੁ ਜਲੈ ਨਾ ਜਾਇ
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ।"

ਦਸ ਸਾਲਾਂ ਦੇ ਬਾਲ ਤੋਂ ਸੁਣ ਕੇ ਐਸੇ ਵਾਕ

ਮੂੰਹ ਵਲ ਤਕਦੇ ਰਹਿ ਗਏ ਕਾਲੂ ਦੇ ਅੰਗ ਸਾਕ ।
ਪਿੰਡ ਦੇ ਬਾਕੀ ਲੋਕ ਵੀ ਹੋਏ ਬੜੇ ਹੈਰਾਨ
ਕਿੱਦਾਂ ਮੱਥਾ ਡਾਹਿਆ ਨਾਨਕ ਨਾਲ ਚਟਾਨ ।
ਸ਼ਾਸਤਰਾਂ ਦਾ ਭਰਮ-ਗੜ੍ਹ ਹੋਇਆ ਚਿਕਨਾ ਚੂਰ
ਕੀਤਾ ਵਾਰ ਗਿਆਨ ਦਾ ਜਦ ਨਾਨਕ ਭਰਪੂਰ ।
ਪਿਆਰ ਨਾਲ ਸਮਝਾਇਆ ਮੁੜ ਮੁੜ ਹਰੀ ਦਿਆਲ
ਤੇ ਧਮਕਾਇਆ ਪਿਊ ਨੇ ਕੱਢ ਕੇ ਔਖਾਂ ਨਾਲ ।
ਪਰ ਬਾਬਾ ਨਾ ਡੋਲਿਆ ਕਾਇਮ ਰਖਿਆ ਚਿੱਤ
ਇਹ ਸੀ ਜੀਵਨ-ਘੋਲ ਵਿਚ ਪਹਿਲੀ ਉਸਦੀ ਜਿੱਤ ।
ਸੱਚ ਦੇ ਅੱਗੇ ਕੂੜ ਨੇ ਸੁਟ ਦਿੱਤੇ ਹਥਿਆਰ
ਘਰ ਘਰ ਦੇ ਵਿਚ ਵਧਿਆ ਨਾਨਕ ਦਾ ਸਤਿਕਾਰ ।
ਵੱਡੇ ਕੁਤਬੁੱਦੀਨ ਤਕ ਪਹੁੰਚੀ ਜਿਸ ਦਮ ਗੱਲ
ਹੋਣਹਾਰ ਸ਼ਾਗਿਰਦ ਨੂੰ ਘੁਟ ਲਇਆ ਉਸ ਗਲ ।
ਇਤਨੀ ਛੋਟੀ ਉਮਰ ਵਿਚ ਇਤਨੇ ਉੱਚ ਖ਼ਿਆਲ
ਸੁਣ ਕੇ ਰਾਏ ਬੁਲਾਰ ਵੀ ਹੋਇਆ ਦਿਲੋਂ ਨਿਹਾਲ ।

ਏਕਾਂਤ-ਵਾਸ

ਪਰ ਇਸ ਘਟਨਾ ਮਗਰੋਂ ਸਾਖੀਆਂ ਦੇ ਅਨੁਸਾਰ
ਤਲਵੰਡੀ ਦੇ ਚੰਦ ਨੇ ਮੋਨ ਲਿਆ ਫਿਰ ਧਾਰ ।
ਬੈਠਾ ਤੇ ਬੈਠਾ ਰਹੇ, ਕਰੇ ਨਾ ਕੁਝ ਵੀ ਕਾਰ
ਸੁੱਤਾ ਤੇ ਸੁੱਤਾ ਰਹੇ, ਤਕੇ ਨਾ ਰਾਤ ਦਿਹਾੜ ।
ਪਤਾ ਨਹੀਂ ਕੀ ਸੋਚਦਾ ਰਹਿੰਦਾ ਦਿਨ ਤੇ ਰਾਤ
ਦਿਨ ਲੰਘਾਂਦਾ ਵਣਾਂ ਵਿਚ ਤਾਰਿਆਂ ਥਲੇ ਰਾਤ ।
ਪਰਕਿਰਤੀ ਦੀ ਗੋਦ ਵਿਚ ਮਿਲਦਾ ਉਸਨੂੰ ਸੁੱਖ
ਤਕ ਕੇ ਜੂਹ ਸੁਹਾਵਣੀ ਮਿਟ ਜਾਂਦੀ ਸਭ ਭੁੱਖ ।
ਸਰਘੀਉਂ ਆਥਣ ਤੀਕਰਾਂ, ਆਥਣੋ ਸਰਘੀ ਤੀਕ
ਪਰਕਿਰਤੀ ਦੇ ਰੰਗ ਸੈ ਸੂਖਮ ਅਤੇ ਬਰੀਕ
ਪਲ ਪਲ ਛਿਨ ਛਿਨ ਬਦਲਦੇ ਤਕ ਹੁੰਦਾ ਬਲਿਹਾਰ
ਮਹਾਂ ਸੁਗੰਧੀ ਧਰਤ ਦੀ ਪੀ ਹੁੰਦਾ ਸਰਸ਼ਾਰ ।
ਏਸ ਤਰ੍ਹਾਂ ਹੀ ਬਦਲਦੇ ਤੱਕ ਰੁੱਤਾਂ ਦੇ ਵੇਸ
ਰਹਿੰਦਾ ਵਿਚ ਵਿਗਾਸ ਦੇ ਉਸਦਾ ਮਨ ਹਮੇਸ਼ ।

ਚੇਤਰ ਭਵਰ ਸੁਹਾਵੜੇ ਬਨ ਫੂਲੇ ਮੰਝਿ ਬਾਰ
ਫੁਟਦੀਆਂ ਵਿਚ ਵੈਸਾਖ ਦੇ ਸ਼ਾਖਾਂ ਬਹੁ-ਪਰਕਾਰ ।
ਕਦੀ ਦੇਖਦਾ ਕਿਸ ਤਰ੍ਹਾਂ ਤਪਦਾ ਜੇਠ ਤੇ ਹਾੜ੍ਹ
ਕਦੀ ਸੁਣੀਦਾ ਕੰਨ ਲਾ 'ਟੀਡ ਲਵੈ ਮੰਝਿ ਬਾਰ ।
ਕਦੀ ਮਾਣਦਾ ਬਾਰ ਵਿਚ ਕਣੀਆਂ ਦੀ ਛਹਿਬਾਰ
ਮੋਰ ਪਪੀਹੇ ਬੋਲਦੇ ਬਦਲਾਂ ਦੀ ਗੁੰਜਾਰ ।
ਭਾਦੋਂ ਡੱਡੂ ਬੋਲਦੇ ਡਸਦੇ ਫਿਰਦੇ ਸੱਪ
ਭਰੇ ਸਰੋਵਰ ਉਛਲਦੇ ਸਹਿੰਦੇ ਹੋਰ ਨਾ ਲੱਪ ।
ਅੱਸੂ ਕੱਤੇ ਦੇਖਦਾ ਫੁਲਦੇ ਕੁਕਹ ਕਾਹ
ਬਿਰਛ ਘਣੇ ਹਰਿਆਵਲੇ ਬੂਟੀਆਂ ਕੱਜੇ ਰਾਹ ।
ਮੱਘਰ ਦੇ ਵਿਚ ਦੇਖਦਾ ਕੰਡ ਭਵਾਂਦੇ ਮੀਂਹ
ਅਸਮਾਨਾਂ ਤੋਂ ਲੱਥਦੇ ਪੋਲੇ-ਪੈਰੀਂ ਸੀਂ ।
ਪੋਹ ਵਿਚ ਪਾਲਾ ਵੱਧਦਾ ਕਰਦਾ ਮਾਰ ਤੁਖਾਰ
ਮਾਘ ਮਹਾ ਰਸ ਮਾਣਦਾ ਭਜਦੀ ਸੀਂ ਦੀ ਠਾਰ ।
ਫੱਗਣ ਦੇ ਵਿਚ ਦੇਖਦਾ ਕੁੰਜ ਲਾਂਹਦਾ ਸੰਸਾਰ
ਰੁਤ ਫਿਰਦੀ ਵਣ ਕੰਬਦਾ ਆਉਂਦਾ ਨਵਾਂ ਨਿਖਾਰ ।
ਏਦਾਂ ਇਕ-ਮਿਕ ਹੋਂਵਦਾ ਪਰਕਿਰਤੀ ਦੇ ਨਾਲ
ਖੇੜੇ ਵਿਚ ਲੰਘਾਉਂਦਾ ਗਰਮੀਆਂ ਅਤੇ ਸਿਆਲ ।
ਹੱਦੋਂ ਬਾਹਰਾ ਓਸਦਾ ਪੰਛੀਆਂ ਨਾਲ ਪਿਆਰ
ਮੂਲ ਨਾ ਤ੍ਰੈਂਹਦੇ ਓਸ ਤੋਂ ਤੋਤੇ ਅਤੇ ਗੁਟਾਰ ।
ਵਿੱਚ ਸਮਾਧੀ ਓਸਦੀ ਜੁੜਦੀ ਜਿਸ ਦਮ ਤਾਰ
ਮੋਢਿਆਂ ਉੱਤੇ ਪੰਖਣੂ ਕਰਦੇ ਆਣ ਉਤਾਰ ।
ਫੁਕਦੇ ਹਰੀਆਂ ਕੌਂਪਲਾਂ ਹਰਨੋਟੇ ਕਈ ਵਾਰ
ਚਟ ਕੇ ਤਲੀਆਂ ਉਸ ਦੀਆਂ ਨਸਦੇ ਚੁੰਗੀ ਮਾਰ ।
ਕਦੀ ਭੁਜੰਗਮ ਸਾਵਲੇ ਜ਼ਹਿਰੀ ਤੇ ਵਿਕਰਾਲ
ਸੁੱਤੇ ਉਤੋਂ ਮਲਕੜੇ ਲੰਘਦੇ ਡੰਗ ਸੰਭਾਲ ।
ਪਰ ਜੇ ਸੁਣਦਾ ਬੀੜ ਵਿਚ ਲੰਬੇ ਪੈਂਡੇ ਮਾਰ
ਸਾਧਾਂ ਦੀ ਕੋਈ ਮੰਡਲੀ ਕੀਤਾ ਆਣ ਉਤਾਰ ।
ਛੱਡ ਇਕੱਲ ਜਾ ਬੈਠਦਾ ਉਹਨਾਂ ਦੇ ਵਿਚਕਾਰ
ਸੁਣਦਾ ਨਾਲ ਧਿਆਨ ਦੇ ਵੰਨ ਸੁਵੰਨ ਵਿਚਾਰ ।

ਦੂਰ ਦੂਰ ਤਕ ਉਡਦੀਆਂ ਚਖਦੀਆਂ ਫੂਲ ਹਜ਼ਾਰ
ਕਰਨ ਜਿਵੇਂ ਮਧੂ-ਮੱਖੀਆਂ ਮਾਖਿਉਂ ਦਾ ਸੰਚਾਰ।
ਏਦਾਂ ਹੀ ਰਮਤੇ ਕਈ ਸਾਧੂ ਅਤੇ ਫ਼ਕੀਰ
ਸਾਰੇ ਭਾਰਤਵਰਸ਼ 'ਚੋਂ ਲਿਆਂਦੇ ਗਿਆਨ ਨਪੀੜ।
ਸੁਣ ਉਹਨਾਂ ਤੋਂ ਪਾਉਂਦਾ ਸਤੁ ਸੰਤੋਖੁ ਗਿਆਨੁ
ਕਰਦਾ ਤੀਰਥ-ਯਾਤਰਾ ਅਠਸਠਿ ਕਾ ਇਸਨਾਨੁ।
ਸੁਣ ਸੁਣ ਸ਼ਾਸਤਰ ਸਿਮ੍ਰਿਤੀ ਨਾਲੇ ਬੇਦ ਪੁਰਾਨ
ਜੋਗ ਜੁਗਤਿ, ਤਨਿ ਭੇਦ ਦੀ ਕਰਨ ਲਗਾ ਪਹਿਚਾਨ।
ਸੁਣ ਸੁਣ ਹੀ ਉਸ ਸਮਝਿਆ ਨਿਰਭਉ ਤੇ ਨਿਰਵੈਰ
ਦੀਪ ਲੋਅ ਪਾਤਾਲ ਦੀ ਹੋਈ ਉਸਨੂੰ ਕੈੜ।
ਸੁਣ ਸੁਣ ਹੀ ਉਹ ਪਹੁੰਚਿਆ ਧਰਤ ਧਵਲ ਆਕਾਸ
ਸੁਣ ਸੁਣ ਹੀ ਉਸ ਕਰ ਲਿਆ ਦੂਖ ਪਾਪ ਕਾ ਨਾਸ।

## ਮੱਝੀਆਂ ਦਾ ਛੇੜੂ

ਤਕ ਤਕ ਲੱਛਣ ਪੁਤ ਦੇ ਕਾਲੂ ਤ੍ਰਿਪਤਾ ਨਾਲ
ਸੋਚਣ ਲੱਗਾ ਕਿਸ ਤਰ੍ਹਾਂ ਹੂੜ੍ਹ-ਮੱਤ ਇਹ ਬਾਲ
ਛਡ ਸਾਧਾਂ ਦੀ ਦੋਸਤੀ ਮੁੜ ਪਏ ਦੁਨੀਆਂ ਵੱਲ
ਖੱਤਰੀਆਂ ਦੇ ਪੁੱਤ ਨੂੰ ਸੋਭੇ ਜਿਹੜੀ ਗੱਲ।
ਆ ਜਾਵੇ ਜੇ ਰਾਹ ਤੇ ਬਾਲਕ ਇਹ ਅਮੋੜ
ਮੈਨੂੰ ਉਸ ਦੇ ਵਾਸਤੇ ਕੰਮਾਂ ਦੀ ਨਹੀਂ ਥੋਹੜ।
ਸਾਂਝੀ ਹੱਟੀ ਲੂਣ ਦੀ ਮੇਰੀ ਲਾਲੂ ਨਾਲ
ਆਖੇਂ ਤਾਂ ਉਸਨੂੰ ਦਿਆਂ ਤਾਏ ਕੋਲ ਬਿਠਾਲ?
ਜਾਂ ਫਿਰ ਮੇਰੇ ਕੋਲ ਨੇ ਭੋਂ ਦੀਆਂ ਟਾਕੀਆਂ ਚਾਰ
ਜੇ ਚਾਹੇਂ ਤਾਂ ਕਰ ਲਵੇ ਕਿਰਸਾਣੀ ਦੀ ਕਾਰ।
ਜਾਂ ਬਣ ਜਾਵੇ ਮੱਝੀਆਂ ਗਊਆਂ ਦਾ ਚਰਵਾਲ
ਲੈ ਜਾਵੇ ਵਿਚ ਬੀੜ ਦੇ ਮੱਝੂਆਂ ਤਾਈਂ ਸੰਭਾਲ।
ਖੱਪਦੇ ਕਾਲੂ ਚੰਦ ਨੂੰ ਤ੍ਰਿਪਤਾ ਆਖਿਆ ਮੋੜ
"ਕਿਰਸਾਣੀ ਦੇ ਕੰਮ ਦੇ ਲਾਇਕ ਅਜੇ ਨਾ ਛੋਹਰ
ਜੇ ਹੱਟੀ ਤੇ ਏਸ ਨੂੰ ਦਿੱਤਾ ਅਸਾਂ ਬਿਠਾਲ
ਸਾਧਾਂ ਨੂੰ ਵੰਡ ਦਏਗਾ ਲੂਣ, ਘਿਉ, ਗੁੜ, ਦਾਲ
ਮੇਰੀ ਅਕਲੇ ਏਸਨੂੰ ਮੱਝੂ ਦਈਏ ਸੰਭਾਲ

ਕਿਉਂਕਿ ਇਸਦਾ ਹਿਤ ਬੜਾ ਗਊਆਂ ਮਝੀਆਂ ਨਾਲ
ਕਈ ਵਾਰ ਮੈਂ ਦੇਖਿਆ ਘਰ ਮੁੜਦਾ ਜਦ ਵੱਗ
ਡਾਢਾ ਕਰਦਾ ਹੇਰਵਾ ਗੱਲ ਪਸ਼ੂਆਂ ਦੇ ਲੱਗ।
ਨਾਲੇ ਜੂਹਾਂ ਵਿਚ ਇਹ ਰਹਿੰਦਾ ਅੱਤ ਪ੍ਰਸੰਨ
ਵਿੱਚ ਵਣਾਂ ਹਰਿਆਲਿਆਂ ਜੁੜਦਾ ਇਸ ਦਾ ਮਨ।''
ਕਾਲੂ ਖਾਨੇ ਪੈ ਗਈ ਤ੍ਰਿਪਤਾ ਦੀ ਇਹ ਬਾਤ
ਵਿੱਚ ਤਸੱਲੀ ਸੌਂ ਗਿਆ ਹੋਈ ਜਦ ਪਰਭਾਤ
ਨਾਨਕ ਨੂੰ ਸਮਝਾਇਆ ਤ੍ਰਿਪਤਾ ਨਾਲ ਪਿਆਰ
ਮੰਡੂ ਛੇੜਨ ਵਾਸਤੇ ਲੱਗੀ ਕਰਨ ਤਿਆਰ।
ਗਲ ਕੁੜਤਾ ਪਹਿਨਾਇਆ ਚਿੱਟਾ ਖੁੰਭ ਦੇ ਹਾਰ
ਲੱਕ ਲੁੰਗੀ ਸਿਰ ਪੱਟਕਾ ਬੰਨ੍ਹਿਆ ਤਿੱਲੇਦਾਰ।
ਤਕ ਨਵੇਂ ਚਰਵਾਲ ਤੇ ਚੜ੍ਹਿਆ ਰੂਪ ਅਪਾਰ
ਮੱਥਾ ਉਸਦਾ ਚੁੰਮਿਆ ਤ੍ਰਿਪਤਾ ਨੇ ਤ੍ਰੈ ਵਾਰ।
ਦੇ ਅਸੀਸਾਂ ਤੋਰਿਆ ਖੂੰਡੀ ਹੱਥ ਫੜਾ
ਨਾਨਕ ਹਿੱਕ ਕੇ ਲੈ ਗਿਆ ਸੰਘਣੇ ਜਿੱਥੇ ਘਾਹ।

ਮਾਹੀ ਮੁੰਡੇ ਆਜੜੀ ਹੋਰ ਕਈ ਚਰਵਾਲ
ਜੂਹ ਦੇ ਵਿਚ ਚਰਾਉਂਦੇ ਆਪੋ ਆਪਣਾ ਮਾਲ।
ਕਈ ਉਸਦੇ ਹਾਣ ਦੇ ਕਈ ਵਡੇਰੇ ਛੋਹਰ
ਬੰਨ੍ਹ ਵਾਰੀਆਂ ਚਾਰਦੇ ਨਾਲ ਸੰਭਾਲ ਜਨੌਰ।
ਕੁਝ ਦਿਨਾਂ ਵਿਚ ਹੋ ਗਿਆ ਨਾਨਕ ਵੀ ਹੁਸ਼ਿਆਰ
ਨਾਲ ਮੰਡੂਆਂ ਪੈ ਗਿਆ ਉਸਦਾ ਬਹੁਤ ਪਿਆਰ।
ਨਿੱਤ ਲਿਜਾਂਦਾ ਮੱਝੀਆਂ ਨਿੱਤ ਲਿਆਂਦਾ ਮੋੜ
ਨਾਲ ਉਸਦੇ ਗਿੱਝੀਆਂ ਕੀ ਮਿਠੀਆਂ ਕੀ ਕੌੜ।
ਇਕ ਦਿਨ ਮੰਡੂ ਚਾਰਦਾ ਇਹ ਰੱਬੀ ਚਰਵਾਲ
ਛੱਡ ਕੇ ਖੁੱਲ੍ਹਾ ਮਾਲ ਨੂੰ ਡੁੱਬਾ ਕਿਸੇ ਖਿਆਲ।
ਕਿੰਨਾ ਚਿਰ ਬੈਠਾ ਰਿਹਾ ਹੋ ਕੇ ਅੰਤਰ-ਧਿਆਨ
ਕਰ ਦਿੱਤਾ ਇਕ ਜੱਟ ਦਾ ਮਹੀਆਂ ਖੇਤ ਵੀਰਾਨ।
ਤਕ ਖੇਤੀ ਨੂੰ ਉਜੜਿਆ ਜੱਟ ਹੋਇਆ ਹਲਕਾਨ
ਕਰ ਕੇ ਬਾਹੀਂ ਖੱਲੀਆਂ ਲਗਾ ਦੁਹਾਈ ਪਾਣ।

ਸੁਣ ਕੇ ਰੌਲਾ ਓਸਦਾ ਨਾਨਕ ਖੋਲ੍ਹੀ ਅੱਖ :
"ਕੀ ਹੋਇਆ ਜੇ ਚਰ ਲਏ ਪਸ਼ੂਆਂ ਨੇ ਦੋ ਕੱਖ !
ਮਾੜੇ ਜਿਹੇ ਨੁਕਸਾਨ ਤੇ ਐਵੇਂ ਦੰਦ ਨਾ ਪੀਹ
ਤੇਰੇ ਮੇਰੇ ਵਾਂਗਰਾਂ ਇਹ ਵੀ ਰਬ ਦੇ ਜੀਅ ।
ਦੋ ਤੀਲੇ ਜੇ ਘਟ ਗਏ ਆਇਆ ਨਹੀਂ ਹਨੇਰ
ਸਾਈਂ ਤੇਰੇ ਖੇਤ ਵਿਚ ਬਰਕਤ ਪਾਸੀ ਫੇਰ ।"
ਪਰ ਜਣ ਦਾ ਨਾ ਉਤਰਿਆ ਗੁੱਸਾ ਰਤੀ ਰਵਾਲ
ਫੜ ਕੇ ਬਾਹੋਂ ਓਸਨੇ ਨਾਨਕ ਲਿਆ ਉਠਾਲ ।
ਬੋਲਿਆ, "ਕਾਹਦੇ ਵਾਸਤੇ ਘੋਟੀ ਜਾਏਂ ਗਿਆਨ
ਚਲ ਕੇ ਰਾਏ ਬੁਲਾਰ ਦੇ ਪੂਰਾ ਕਰ ਨੁਕਸਾਨ ।"
ਸੁਣ ਕੇ ਰੌਲਾ ਲੋਕ ਵੀ ਆਏ ਘੱਤ ਵਹੀਰ
ਬੂਹੇ ਰਾਏ ਬੁਲਾਰ ਦੇ ਜੁੜ ਗਈ ਤਗੜੀ ਭੀੜ ।
ਜੱਟ ਕੁਰਲਾਂਦਾ ਖੱਪਦਾ ਅਥਰਾ ਅਤੇ ਅਧੀਰ
ਨਾਨਕ ਟਿਕਿਆ ਠਹਿਰਿਆ ਸ਼ਾਂਤ ਅਤੇ ਗੰਭੀਰ ।
ਜੱਟ ਨੇ ਬਾਹਾਂ ਚੁਕ ਕੇ ਕੀਤੀ ਹਾਲ ਪੁਕਾਰ
"ਕਾਲੂ ਦੇ ਇਸ ਛੋਹਰ ਨੇ ਦਿੱਤਾ ਖੇਤ ਉਜਾੜ ।
ਵੜ ਕੇ ਡੰਗਰਾਂ ਇਹਦਿਆਂ ਮੁੰਜੀ ਦੇ ਵਿਚਕਾਰ
ਦਿੱਤਾ ਮੇਰੀ ਫ਼ਸਲ ਨੂੰ ਬੁਰੀ ਤਰ੍ਹਾਂ ਲਤਿਆੜ ।
ਬਹੁਤਾ ਮੇਰਾ ਬੋਲਣਾ ਕਰੇ ਹਜ਼ੂਰ ਮੁਆਫ਼
ਬੇਸ਼ਕ ਮੌਕਾ ਦੇਖ ਕੇ ਤੁਸੀਂ ਕਰੋ ਇਨਸਾਫ਼ ।"
ਕੀਤਾ ਰਾਏ ਬੁਲਾਰ ਨੇ ਨਾਨਕ ਵੱਲ ਧਿਆਨ
ਜੋਤ ਅਲੌਕਿਕ ਮੁਖ ਤੇ ਹੋਠਾਂ ਤੇ ਮੁਸਕਾਨ ।
ਭੇਜੇ ਰਾਏ ਬੁਲਾਰ ਨੇ ਦੋ ਬੰਦੇ ਜੱਟ ਨਾਲ
ਤਕਿਆ ਜਾ ਕੇ ਉਨ੍ਹਾਂ ਨੇ ਕੌਤਕ ਇਕ ਕਮਾਲ ।
ਲਹਿ ਲਹਿ ਕਰਦੀਆਂ ਮੁੰਜਰਾਂ ਝੂਮਣ ਵਿਚ ਹਵਾ
ਸਹੀ ਸਲਾਮਤ ਖੇਤ ਹੈ ਪਹੁੰਚੀ ਨਹੀਂ ਅਜ਼ਾ ।
ਬੰਦੇ ਰਾਏ ਬੁਲਾਰ ਦੇ ਦੇਖ ਹੋਏ ਹੈਰਾਨ
ਹੋਇਆ ਡਾਢਾ ਜੱਟ ਵੀ ਕੀਤੇ ਤੇ ਪਸ਼ੇਮਾਨ ।
ਉਹਨੀਂ ਪੈਰੀਂ ਪਰਤ ਕੇ ਅੱਗੇ ਰਾਏ ਬੁਲਾਰ
ਉੱਚੀ ਧਾਈ ਜੱਟ ਨੇ, "ਬਖ਼ਸ਼ ਦਿਉ ਸਰਕਾਰ

ਸਰਸਬਜ਼ ਹਰਿਆ ਹੋ ਗਿਆ ਮੁੜ ਕੇ ਮੇਰਾ ਖੇਤ
ਇਸ ਪਿੱਛੇ ਹੈ ਲੁਕਿਆ ਕੋਈ ਇਲਾਹੀ ਭੇਤ ।
ਕਾਲੂ ਦੇ ਇਸ ਛੋਹਰ ਤੇ ਰਾਜ਼ੀ ਆਪ ਖ਼ੁਦਾ
ਉਪਰੋਂ ਤਾਂ ਚਰਵਾਲ ਇਹ ਵਿੱਚੋਂ ਵਲੀ ਅਲਾਹ !"
ਅਗੋਂ ਗਿਆ ਨਾ ਬੋਲਿਆ ਆਇਆ ਉਸਨੂੰ ਗੱਚ
ਆਦਰ ਵਿਚ ਉਸ ਚੁੰਮਿਆਂ ਫੜ ਨਾਨਕ ਦਾ ਹੱਥ ।
ਬੁੱਢਾ ਰਾਏ ਬੁਲਾਰ ਵੀ ਹੋ ਉਠਿਆ ਬਲਿਹਾਰ
"ਸੁਬਹਾਨੱਲਾ !" ਬੋਲਿਆ ਓਕੜ ਕੇ ਤ੍ਰੈ ਵਾਰ ।
ਪਹਿਲੋਂ ਵੀ ਸੀ ਤੱਕ ਚੁੱਕਾ ਕੌਤਕ ਇਕ ਦੋ ਵਾਰ
ਵਧ ਸ਼ਰਧਾਲੂ ਹੋ ਗਿਆ ਦੇਖ ਨਵਾਂ ਚਮਕਾਰ ।
ਨਾਨਕ ਤੋਂ ਉਸ ਪੁੱਛਿਆ ਹੋ ਕੇ ਅਤ ਮਸਕੀਨ
"ਲੁਕਿਆ ਪਿੱਛੇ ਏਸਦੇ ਕਿਹੜਾ ਰਾਜ਼ ਮਹੀਨ ?"
ਨਾਨਕ ਅੱਗੋਂ ਬੋਲਿਆ, "ਵੱਡਾ ਇਕ ਅਸੂਲ
ਹੈ ਚੀਜ਼ਾਂ ਦੀ ਮਾਲਕੀ ਬੁਰਿਆਈਆਂ ਦਾ ਮੂਲ ।
ਕਹੀਏ, ਮੇਰਾ ਖੇਤ ਇਹ, ਇਹ ਮੇਰਾ ਘਰ ਬਾਰ
ਅਸਲ ਵਿਚ ਹਰ ਚੀਜ਼ ਦਾ ਮਾਲਕ ਹੈ ਕਰਤਾਰ ।
ਸਾਡੇ ਨਾਲੋਂ ਵੱਖਰਾ ਪਸ਼ੂਆਂ ਦਾ ਵਿਵਹਾਰ
'ਘਾਹ ਮੇਰਾ', 'ਘਾਹ ਓਸਦਾ', ਪਸ਼ੂ ਨਾ ਕਰਨ ਰਿਹਾੜ ।"

ਏਸ ਤਰ੍ਹਾਂ ਹੀ ਦੇਖਿਆ ਬੁੱਢੇ ਰਾਏ ਬੁਲਾਰ
ਕੁਝ ਦਿਨ ਬੀਤਣ ਮਗਰੋਂ ਹੋਰ ਨਵਾਂ ਚਮਤਕਾਰ ।
ਕਿਸੇ ਲਾਗਲੇ ਪਿੰਡ ਤੋਂ ਘਰ ਨੂੰ ਮੁੜਦੀ ਵਾਰ
ਲੰਘਿਆ ਸੰਘਣੇ ਵਣਾਂ 'ਚੋਂ ਘੋੜੇ ਤੇ ਅਸਵਾਰ ।
ਘੋੜਾ ਉਸਦਾ ਹਿਣਕਿਆ ਅੜਿਆ ਪੌਖੜ ਮਾਰ
ਅਥਰਾ ਦੇਖ ਜਨੌਰ ਨੂੰ ਵੱਡੇ ਰਾਏ ਬੁਲਾਰ
ਚਾਰ ਚੁਫੇਰੇ ਦੇਖਿਆ ਅਪਣੀ ਨਜ਼ਰ ਦੁੜਾ
ਕੀ ਦੇਖੇ ਨਾਨਕ ਪਿਆ ਲੇਟਿਆ ਉੱਪਰ ਘਾਹ ।
ਵੱਡਾ ਸਾਰਾ ਸੱਪ ਇਕ ਛਜਲੀ ਨੂੰ ਫੈਲਾ
ਮੂੰਹ ਰੱਖੀ ਚਰਵਾਲ ਦਾ ਧੁੱਪ ਤੋਂ ਰਿਹਾ ਬਚਾ ।
ਤਕ ਉਸ ਜ਼ਹਿਰੀ ਨਾਗ ਨੂੰ ਸੋਚਿਆ ਰਾਏ ਬੁਲਾਰ

ਖ਼ਬਰੇ ਡੰਗ ਜਵਾਕ ਨੂੰ ਦਿੱਤਾ ਹੈ ਉਸ ਮਾਰ!
ਕਿਉਂਕਿ ਨਾਨਕ ਪਿਆ ਸੀ ਚੁਪ ਚਪੀਤ ਚੁਫ਼ਾਲ
ਵਧਿਆ ਰਾਏ ਬੁਲਾਰ ਝੱਬ ਲੈ ਕੇ ਬੰਦੇ ਨਾਲ।
ਐਪਰ ਵਿਚ ਘਬਰਾਟ ਦੇ ਜਦ ਪਹੁੰਚੇ ਉਹ ਕੋਲ
ਛਜਲੀ ਵਾਲਾ ਸੱਪ ਉਹ ਹੋਇਆ ਛਪਨ ਅਡੋਲ।
ਪਰ ਮੁਸਕਾਂਦਿਆਂ ਉਠ ਕੇ ਨਾਨਕ ਬਿਨਾ ਕਲਾਮ
ਬੁੱਢੇ ਰਾਏ ਬੁਲਾਰ ਨੂੰ ਕੀਤਾ ਝੁੱਕ ਸਲਾਮ।
ਘੋੜੇ ਉਤੋਂ ਉਤਰ ਕੇ ਛੇਤੀ ਨਾਲ ਬੁਲਾਰ
ਨਾਨਕ ਨੂੰ ਗਲ ਲਾਇ ਕੇ ਕੀਤਾ ਬਹੁਤ ਪਿਆਰ।
ਹੋਇਆ ਦਿਲ ਤੇ ਜਾਨ ਤੋਂ ਰਾਏ ਬੁਲਾਰ ਫ਼ਿਦਾ
ਨਾਨਕ ਵਿਚ ਸੀ ਦੇਖਿਆ ਉਸਨੇ ਅੱਜ ਖ਼ੁਦਾ।
ਚੜ੍ਹਿਆ ਸੱਚ ਦਾ ਚੰਦਰਮਾ ਵੰਡਣ ਲੱਗਾ ਲੋ
ਫੈਲਣ ਲੱਗੀ ਬਾਰ ਵਿਚ ਨਾਨਕ ਦੀ ਖ਼ੁਸ਼ਬੋ।

## ਵਿਆਹ

ਭਾਵੇਂ ਘਰ ਘਰ ਵਧਿਆ ਨਾਨਕ ਦਾ ਸਤਿਕਾਰ
ਪਰ ਨਾ ਬਦਲਿਆ ਓਸ ਦਾ ਉੱਕਾ ਹੀ ਵਿਵਹਾਰ।
ਘਰ ਵਿਚ ਮੂਲ ਨਾ ਲੱਗਦਾ ਉੱਕਾ ਉਸਦਾ ਮਨ
ਐਪਰ ਜੰਗਲ ਜੂਹ ਵਿਚ ਰਹਿੰਦਾ ਉਹ ਪਰਸੰਨ।
ਜਾ ਬਹਿੰਦਾ ਉਹ ਬਾਰ ਵਿਚ ਮਾਣਨ ਸਾਧੂ ਸੰਗ
ਸੁਣਦਾ ਕਥਾ ਕਹਾਣੀਆਂ ਹੋਰ ਕਈ ਪਰਸੰਗ।
ਪਸ਼ੂਆਂ ਦਾ ਨਾ ਰੱਖਦਾ ਉੱਕਾ ਕੋਈ ਖ਼ਿਆਲ
ਆਪੇ ਘਰ ਮੁੜ ਆਉਂਦੇ ਪੈਂਦੀ ਜਦ ਤਰਕਾਲ।
ਸ਼ੌਕ ਨਾ ਪਹਿਨਣ ਖਾਣ ਦਾ ਉਸਨੂੰ ਸੀਗ ਰਵਾਲ
ਖਾ ਲੈਂਦਾ ਦੋ ਬੁਰਕੀਆਂ ਪਾਣੀ ਦੇ ਘੁਟ ਨਾਲ।
ਜਾਂ ਲੈਂਦਾ ਉਹ ਪੀਲੂਆਂ ਦੇ ਦੋ ਫੱਕੇ ਮਾਰ
ਪਾ ਲੈਂਦਾ ਉਹ ਮੂੰਹ ਵਿਚ ਜਾਂ ਡੇਲੇ ਦੋ ਚਾਰ।

ਕਾਲੂ ਡਾਢਾ ਖੱਪਿਆ ਤਕ ਨਾਨਕ ਦੇ ਰਾਹ
ਲਾਲੂ ਤੇ ਜੈ ਰਾਮ ਨੂੰ ਉਸਨੇ ਲਿਆ ਸਦਾ।
ਲਾਲੂ ਆਖਿਆ, "ਕਾਲੂਆ, ਗ਼ਮ ਨਾ ਐਵੇਂ ਖਾਹ

ਸਭ ਜਾਤਕ ਇਸ ਉਮਰ ਵਿਚ ਹੁੰਦੇ ਬੇਪਰਵਾਹ ।
ਹਰ ਛੋਹਰ ਮਸ-ਭਿੰਨੜਾ ਰਾਹੋਂ ਜਾਏ ਕੁਰਾਹ
ਪੁੱਤਰ ਹੋਵੇ ਗੱਭਰੂ ਦਈਏ ਤੁਰਤ ਵਿਆਹ ।
ਆਖਿਆ ਸੱਚ ਸਿਆਣਿਆਂ ਪਾਣੀ ਦੁੱਧ ਨਿਤਾਰ
ਸੌ ਹੱਥ ਰੱਸਾ ਹੋਏ ਜੇ ਗੰਢ ਸਿਰੇ ਤੇ ਮਾਰ ।
ਹੀਰੇ ਵਰਗੇ ਪੁੱਤ ਤੇ ਹੋ ਨਾ ਰਿੰਜ ਖਫ਼ਾ
ਖਤਰਾਣੀ ਕੋਈ ਚੱਜ ਦੀ ਇਸ ਦੇ ਲਈ ਲਭਾ ।"
ਕੀਤਾ ਵੱਲ ਜਵਾਤਰੇ ਫਿਰ ਕਾਲੂ ਨੇ ਰੁੱਖ
"ਕਾਕਾ ਤੈਨੂੰ ਪਤਾ ਹੈ ਮੇਰਾ ਸਾਰਾ ਦੁੱਖ ।
ਹੱਟੀ ਨਾ ਖੇਤੀ ਕਰੇ ਰਹਿੰਦਾ ਚੁਪ ਗੜੁੱਪ
ਹੱਥੋਂ ਜਾਵੇ ਨਿਕਲਦਾ ਹੀਰੇ ਵਰਗਾ ਪੁੱਤ ।"
ਨਾਲ ਅਦਬ ਜੈ ਰਾਮ ਨੇ ਆਖਿਆ, "ਮੇਰਾ ਖ਼ਿਆਲ
ਇਸ ਗਲ ਦੇ ਵਿਚ ਰੱਲਦਾ ਤਾਏ ਲਾਲੂ ਨਾਲ ।
ਸਗੋਂ ਮੈਂ ਤੇ ਨਾਨਕੀ ਪਹਿਲੋਂ ਹੀ ਕਰ ਭਾਲ
ਦੇਖ ਲਈ ਹੈ ਕੁੜੀ ਇਕ ਸੁੰਦਰ ਵਾਂਗ ਖ਼ਿਆਲ
ਮੂਲ ਚੰਦ ਹੈ ਖੱਤਰੀ ਵਿਚ ਬਟਾਲੇ ਵਾਸ
ਪੱਖੋ ਕੇ ਰੰਧਾਵਿਆਂ ਦਾ ਪਟਵਾਰੀ ਖ਼ਾਸ ।
ਉਸਦੀ ਧੀ ਸੁਲੱਖਣੀ ਝੱਲੀ ਜਾਏ ਨਾ ਝੀਰ
ਜੋਬਨ ਵਲੋਂ ਓਸ ਦੇ ਹੋਈ ਪਈ ਅਖ਼ੀਰ ।"
ਕਾਲੂ, ਲਾਲੂ, ਤ੍ਰਿਪਤਾ, ਤਿੰਨਾਂ ਕੀਤੀ ਹਾਂ
ਝਬਦੇ ਹੀ ਜੈ ਰਾਮ ਨੇ ਤੋਰੀ ਗੱਲ ਅਗਾਂਹ ।

ਪੰਦਰਾਂ ਸੌ ਚੌਤਾਲੀਵਾਂ ਸੰਮਤ ਬਿਕਰਮ ਰਾਇ
ਹੋਇਆ ਚੌਵੀ ਜੇਠ ਨੂੰ ਨਾਨਕ ਦਾ ਵੀਵਾਹ ।
ਲਿਆਇਆ ਬਹੂ ਸੁਲੱਖਣੀ ਡੋਲੇ ਦੇ ਵਿਚ ਪਾ
ਤਲਵੰਡੀ ਦੀਆਂ ਰੌਣਕਾਂ ਹੋਈਆਂ ਦੂਣ ਸਵਾ ।
ਮਰਦਾਨੇ ਤੇ ਬਾਦਰੇ ਛੇੜੇ ਅਪਣੇ ਸਾਜ਼
ਮਿਸਰੀ ਵਾਂਗੂ ਘੁਲ ਗਈ ਕੰਨਾਂ ਵਿੱਚ ਅਵਾਜ਼ ।
ਤੁਰੀਆਂ ਅਤੇ ਨਫ਼ੀਰੀਆਂ ਗੂੰਜੀਆਂ ਵਿਚ ਹਵਾ
ਦੇਖਣ ਆਈਆਂ ਤ੍ਰੀਮਤਾਂ ਵਹੁਟੀ ਝੁਰਮਟ ਪਾ ।
ਪਿਉ ਨੇ ਖੁਸ਼ੀਆਂ ਕੀਤੀਆਂ ਭੈਣ ਨੇ ਲਾਹੇ ਚਾ
ਮਾਂ ਨੇ ਪਾਣੀ ਵਾਰਿਆ ਤੇਲ ਬਰੂਹੀਂ ਪਾ ।

## ਮਰਦਾਨਾ

ਦਿੱਸੇ ਏਸ ਵਿਆਹ ਤੇ ਨਾਨਕ ਅਤ ਪਰਸੰਨ
ਮਿਲ ਗਏ ਸਨ ਓਸ ਨੂੰ ਦੋ ਬਹੁ-ਮੁੱਲੇ ਧੰਨ ।
ਸ਼ੀਲ, ਸੁਨੱਖੀ, ਸੋਹਣੀ, ਇਕ ਸੁਲੱਖਣੀ ਨਾਰ
ਦੂਜਾ ਭਰਿਆ ਗੁਣਾਂ ਦਾ ਮਰਦਾਨੇ ਜਿਹਾ ਯਾਰ ।
ਪੁੱਤ ਬਾਦਰੇ ਮੀਰ ਦਾ ਚੋਭੜ ਜਿਸ ਦੀ ਜ਼ਾਤ
ਮਿਲੀ ਜਿਨ੍ਹੇ ਸੰਗੀਤ ਦੀ ਵਿਰਸੇ ਦੇ ਵਿਚ ਦਾਤ ।
ਸੀ ਵੱਡਾ ਗੁਰਦੇਵ ਤੋਂ ਦੋ ਮਾਹ ਤੇ ਨੌਂ ਸਾਲ
ਹਾਸਲ ਵਿਚ ਰਬਾਬ ਦੇ ਜਿਸ ਨੂੰ ਵਡਾ ਕਮਾਲ ।
ਬੁਤ ਪਤਲਾ ਨੱਕ ਸੁਤਵਾਂ ਮਿਸ਼ਰੀ ਜਿਹੀ ਅਵਾਜ਼
ਦੇਖਣ ਵਾਲਾ ਗਾਉਂਦਿਆਂ ਅੱਖਾਂ ਦਾ ਅੰਦਾਜ਼ ।
ਵਿਚ ਬਟਾਲੇ ਦੇਖ ਕੇ ਉਸ ਦਾ ਕਸਬ ਕਮਾਲ
ਰਸੀਆ ਮਨ ਗੁਰਦੇਵ ਦਾ ਹੋਇਆ ਬੜਾ ਨਿਹਾਲ ।
ਅੱਗੇ ਹੀ ਸੰਗੀਤ ਵਿਚ ਨਾਨਕ ਸੀ ਪਰਬੀਨ
ਮਰਦਾਨੇ ਤੋਂ ਮਿਲ ਗਏ ਨੁਕਤੇ ਹੋਰ ਮਹੀਨ ।
ਕੁਝ ਸੰਗੀਤ-ਪਿਆਰ ਨੇ ਤੇ ਕੁਝ ਨਾਰ-ਪਿਆਰ
ਹੌਲੀ ਹੌਲੀ ਬਦਲਿਆ ਨਾਨਕ ਦਾ ਵਿਵਹਾਰ ।
ਦਿਨ ਲੰਘਾਂਦਾ ਬੀੜ ਵਿਚ ਸਾਧਾਂ ਦੇ ਵਿਚਕਾਰ
ਪੜ੍ਹਦਾ ਗ੍ਰੰਥ ਤੇ ਪੋਥੀਆਂ ਕਰਦਾ ਗਿਆਨ-ਵਿਚਾਰ ।
ਫਿਰ ਕੁਝ ਸਮਾਂ ਗੁਜ਼ਾਰਦਾ ਮਰਦਾਨੇ ਦੇ ਨਾਲ
ਨੇਮ ਨਾਲ ਘਰ ਪਰਤਦਾ ਜਦ ਪੈਂਦੀ ਤਰਕਾਲ ।
ਸੋਚਣ ਲੱਗੇ ਮਾਂ ਪਿਉ ਤਕ ਨਾਨਕ ਦਾ ਢੰਗ
ਲੱਗਾ ਚੜ੍ਹਨ ਗ੍ਰਸਤ ਦਾ ਭਾਵੇਂ ਉਸ ਤੇ ਰੰਗ ।
ਵੱਸਣ ਉਤੇ ਆਇਆ ਤਕ ਆਪਣਾ ਘਰ ਬਾਰ
ਪਿਉ ਨੇ ਛਡਿਆ ਝਿੜਕਣਾ ਮਾਂ ਨੇ ਛੱਡੀ ਝਾੜ ।
ਨਾ ਪਿਉ ਆਖੇ ਕੰਮ ਨੂੰ ਨਾ ਮਾਂ ਦੱਸੇ ਕਾਰ
ਨਾਨਕ ਵਿਚਰਨ ਲੱਗ ਪਿਆ ਮਰਜ਼ੀ ਦੇ ਅਨੁਸਾਰ ।

## ਪਰਵਾਰ

ਏਦਾਂ ਹੀ ਲੰਘਦੇ ਗਏ, ਦਿਵਸ, ਮਹੀਨੇ, ਸਾਲ
ਰੱਬ ਦਿੱਤੇ ਘਰ ਓਸਦੇ ਲਾਲ ਜਿਹੇ ਦੋ ਬਾਲ ।

ਪੰਦਰਾਂ ਸੌ ਇਕਵੰਜਵਾਂ ਸੰਮਤ ਬਿਕਰਮ ਰਾਇ
ਜਨਮ ਲਿਆ ਸਿਰੀ ਚੰਦ ਨੇ ਵਿਚ ਭਾਦਰੋਂ ਮਾਹ ।
ਪੰਦਰਾ ਸੌ ਤਰਵੰਜਵਾਂ ਚੜ੍ਹਿਆ ਜਿਸ ਦਮ ਸਾਲ
ਬਾਬਾ ਲਖਮੀ ਦਾਸ ਨੂੰ ਫੱਗਣ ਲਿਆਇਆ ਨਾਲ ।
ਤਕ ਵਧਦਾ ਪਰਵਾਰ ਨੂੰ ਤ੍ਰਿਪਤਾ ਹੋਈ ਨਿਹਾਲ
ਮਨ ਵਿਚ ਕਾਲੂ ਚੰਦ ਦੇ ਆਵਣ ਲਗੇ ਖ਼ਿਆਲ
"ਤ੍ਰੁੱਠਾ ਮੇਰੀ ਕੁਲ ਤੇ ਖ਼ਬਰੇ ਹੈ ਭਗਵਾਨ
ਨਾਨਕ ਨੂੰ ਜਕੜਨ ਲਈ ਕੀਤੇ ਜਿਸ ਸਮਿਆਨ ।
ਪਹਿਲੋਂ ਨੋਂਹ ਸੁਲੱਖਣੀ ਦਿੱਤੀ ਜਿਸ ਨੇ ਭੇਜ
ਬੰਨ੍ਹਿਆਂ ਜਿਸ ਦੀਆਂ ਵੀਣੀਆਂ ਨਾਨਕ ਦਾ ਤਪਤੇਜ ।
ਫਿਰ ਉਸ ਨੂੰ ਜਕੜਨ ਲਈ ਦੇ ਦੇ ਸੁੰਦਰ ਬਾਲ
ਉਣਿਆ ਦਵਾਲੇ ਓਸ ਦੇ ਪੁਤ-ਪਿਆਰ ਦਾ ਜਾਲ ।"
ਘੁਟਦੀ ਜਦੋਂ ਸੁਲੱਖਣੀ ਬਾਹਾਂ ਵਿਚ ਭਤਾਰ
ਅਤੇ ਕਾਮਨੀ-ਗਰਬ ਵਿੱਚ ਕਰਦੀ ਇੰਜ ਵਿਚਾਰ
"ਨਾ ਇਹ ਸੁਪਨਾ ਟੁਟਣਾ, ਨਾ ਇਹ ਮੁਕਣਾ ਪਿਆਰ ।
ਨਾ ਹੁਣ ਭਜਣਾ ਹਿਰਨ ਨੇ ਬਾਹੋਂ ਚੁੰਗੀ ਮਾਰ ।
ਕੁਝ ਬੰਨ੍ਹਾਂਗੀ ਆਪ ਮੈਂ ਤੇ ਕੁਝ ਮਾਉਂ-ਪਿਆਰ
ਕੁਝ ਬੰਨ੍ਹਣਗੀਆਂ ਨੰਨ੍ਹੀਆਂ ਪੁਤਰ-ਮੁਠੀਆਂ ਚਾਰ ।"
ਐਪਰ ਉਡਦੇ ਮਨ ਨੂੰ ਪਾਵੇ ਕੌਣ ਜ਼ੰਜੀਰ ?
ਤੀਲੇ ਡੱਕਣ ਕਿਸ ਤਰ੍ਹਾਂ ਵਿਚ ਗ੍ਰਹਸਥ ਉਦਾਸ ।
ਉੱਗ ਮਿੱਟੀ ਚੋਂ ਕਿਸ ਤਰ੍ਹਾਂ ਫੁਲ ਖਿੰਡਾਵੇ ਬਾਸ ?
ਚਿੱਕੜ ਵਿਚੋਂ ਕਿਸ ਤਰ੍ਹਾਂ ਕੰਵਲ ਕਰੇ ਪਰਗਾਸ ?
ਇੱਕ ਕਲਾਵੇ ਬੰਨ੍ਹੀਏ ਕਿੰਦਾਂ ਧਰਤ ਅਕਾਸ ?
ਹੋਈਏ ਜੀਵਨ-ਮੁਕਤ ਕਿੰਜ ਵਿਚ ਹੱਡ ਤੇ ਮਾਸ ?
ਕਿੱਦਾਂ ਨਿੱਜ ਤੇ ਪਰ ਵਿਚ ਪੈਦਾ ਕਰੀਏ ਆਹਰ ?
ਕਿੱਦਾਂ ਨਿੱਜ-ਪਰਵਾਰ ਤੋਂ ਪੁਜੀਏ ਜਗ-ਪਰਵਾਰ?
ਏਦਾਂ ਹੀ ਚਲਦਾ ਰਿਹਾ ਰਾਤ ਦਿਵਸ ਦਾ ਗੇੜ
ਪੁੱਜੇ ਸਤਿਗੁਰ ਦੇਵ ਜੀ ਤੀਹ ਸਾਲ ਦੇ ਨੇੜ ।
ਵਿਚ ਸਹਿਜ ਦੇ ਰੰਗਿਆ ਉਹਨਾਂ ਦਾ ਵਿਵਹਾਰ
ਆਹਰ ਮੁਨਾਸਬ ਰਖਿਆ ਘਰ ਬਾਹਰ ਵਿਚਕਾਰ ।

ਘਰ ਘਰ ਦੇ ਵਿਚ ਵਧਿਆ ਉਹਨਾਂ ਦਾ ਸਤਿਕਾਰ
ਖਿੰਡਣ ਲੱਗੀ ਵਾਸ਼ਨਾਂ ਤਲਵੰਡੀ ਤੋਂ ਬਾਹਰ।
ਜਾਣ ਸਦਕੜੇ ਉਨ੍ਹਾਂ ਤੋਂ ਕੰਮੀ ਤੇ ਚਮਿਆਰ
ਬਾਹਮਣ, ਖਤਰੀ, ਵੈਸ਼ ਵੀ ਦੇਖ ਹੋਣ ਬਲਿਹਾਰ।
ਜਾਂ ਉਹ ਬਾਣੀ ਰਚਦੇ ਸੰਘਣੇ ਵਣਾਂ ਵਿਚਾਲ
ਜਾਂ ਉਹ ਕਰਦੇ ਕੀਰਤਨ ਮਰਦਾਨੇ ਦੇ ਨਾਲ।
ਆਸਾ ਭੈਰੋ ਛੇੜਦੇ ਹੁੰਦਾ ਜਦੋਂ ਮੁਨ੍ਹੇਰ
ਸੂਹੀ ਖਿਲਾਵਲ ਗੂਜਰੀ ਗਾਉਂਦੇ ਚਾੜ੍ਹ ਸਵੇਰ।
ਸਿਖਰ ਦੁਪਹਿਰੇ ਬੰਨ੍ਹਦੇ ਸਾਰੰਗ ਅਤੇ ਤਲੰਗ
ਤੀਜੇ ਪਹਿਰ ਧਨਾਸਰੀ ਤੇ ਗੌੜੀ ਦਾ ਰੰਗ।
ਰਾਤੀਂ ਸੁਰਠ ਕਾਨੜਾ ਵੱਡਹੰਸ ਸੰਗ ਪਿਆਰ
ਅਤੇ ਬਸੰਤ ਮਲ੍ਹਾਰ ਵੀ ਗਾਉਂਦੇ ਰੁਤ ਅਨੁਸਾਰ।
ਵੇਹਲੇ ਹੋ ਕੰਮ ਕਾਰ ਤੋਂ ਤਪੇ ਦੇ ਨਰਨਾਰ
ਆ ਬਹਿੰਦੇ ਸਤਿਸੰਗ ਵਿਚ ਖਿੱਚੇ ਰਾਗ-ਪਿਆਰ।
ਕੀਲ ਬਹਾਂਦਾ ਉਨ੍ਹਾਂ ਨੂੰ ਮਰਦਾਨੇ ਦਾ ਸਾਜ਼
ਤੇ ਝਰਨਾਟਾਂ ਛੇੜਦੀ ਨਾਨਕ ਦੀ ਆਵਾਜ਼।
ਕਈ ਵਾਰ ਜੁੜ ਜਾਂਵਦੀ ਜਦ ਉਨ੍ਹਾਂ ਦੀ ਤਾਰ
ਘੜੀਆਂ ਬੱਧੀ ਜਪਦੇ ਰਹਿੰਦੇ ਸਤਿ ਕਰਤਾਰ।

## ਕਾਰ ਵਿਹਾਰ

ਤਕ ਦਿਨੋ ਦਿਨ ਬਦਲਦਾ ਨਾਨਕ ਦਾ ਵਿਵਹਾਰ
ਮੁੜ ਫਿਕਰਾਂ ਵਿਚ ਡੁੱਬਿਆ ਕਾਲੂ ਦੁਨੀਆਂਦਾਰ।
ਸਦ ਕੇ ਨਾਨਕ ਦੇਵ ਨੂੰ ਬਹਿ ਕੇ ਵਿਚ ਪਰਵਾਰ
ਮਹਿਤੇ ਕਾਲੂ ਆਖਿਆ, "ਗਲ ਸੁਣ ਬਰਖੁਰਦਾਰ
ਮੈਂ ਹਾਂ ਬੁੱਢਾ ਹੋ ਗਿਆ ਪਲ ਦਾ ਨਾ ਇਤਬਾਰ
ਸਾਂਭੀ ਹੋਰ ਨਾ ਜਾਂਵਦੀ ਮੇਰੇ ਤੋਂ ਪਟਵਾਰ।
ਚੜ੍ਹ ਘੋੜੇ ਤੇ ਘੁੰਮਣਾ ਪਿੰਡਾਂ ਦੇ ਵਿਚਕਾਰ
ਮੀਂਹ ਨ੍ਹੇਰੀ ਤੇ ਧੁੱਪ ਵਿਚ ਪੁਗੇ ਨਾ ਬੁੱਢੀਵਾਰ।
ਚਾਹੀਏ ਤੈਨੂੰ ਹੋਵਣਾ ਕੰਮ ਵਿਚ ਮੇਰਾ ਖ਼ਿਆਲ
ਮੋਢਾ ਅਪਣਾ ਜੋੜਨਾ ਪਿਉ ਦੇ ਮੋਢੇ ਨਾਲ।
ਹੋ ਕੇ ਟੱਬਰਦਾਰ ਤੂੰ ਕਰਦਾ ਕੋਈ ਨਾ ਕਾਰ

ਹੱਟ ਪੱਟਣ ਸੌਦਾਗਰੀ ਘੋੜਿਆਂ ਦਾ ਵਿਉਪਾਰ।
ਨਾ ਕਰਦਾ ਤੂੰ ਚਾਕਰੀ ਨਾ ਖੇਤੀ ਦੀ ਸਾਰ
ਰਹਿੰਦਾ ਵਿੱਚ ਉਦਾਸੀਆਂ ਨਿੱਤ ਤੇਰਾ ਪਰਵਾਰ।
ਖੇਤੀ ਸਾਡੀ ਖੜੀ ਹੈ ਪਿੰਡੋਂ ਬਾਹਰ ਤਿਆਰ
ਹੋਰ ਨਹੀਂ ਤਾਂ ਵੰਜ ਕੇ ਉਹਨੂੰ ਸਾਂਭ ਸੰਵਾਰ।"
ਨਾਨਕ ਬੋਲਿਆ, "ਪਿਤਾ ਜੀ, ਜੇ ਖੇਤੀ ਦੀ ਚਾਹ
ਖੇਤੀ ਵਖਰੀ ਆਪਣੀ ਮੈਂ ਰੱਖੀ ਹੈ ਵਾਹ।
ਹਲ ਵਾਹਿਆ ਬੀ ਪਾਇਆ ਨਾਲੇ ਕੀਤੀ ਵਾੜ
ਅੱਠੋ ਪਹਿਰ ਹਾਂ ਰਖਦਾ ਉਸ ਦੇ ਉੱਪਰ ਤਾੜ।
ਖੇਤ ਆਪਣਾ ਪਿਤਾ ਜੀ ਸਾਂਭੀਏ ਮੁਸ਼ਕਲ ਨਾਲ
ਖੇਤ ਪਰਾਏ ਦਾ ਅਸੀਂ ਰਖੀਏ ਕਿੰਜ ਖਿਆਲ ?"
ਮਹਿਤਾ ਕਾਲੂ ਹੋਇਆ ਸੁਣ ਇਹ ਗਲ ਹੈਰਾਨ
ਤ੍ਰਿਪਤਾ ਅਤੇ ਸੁਲੱਖਣੀ ਵੀ ਹੋਈਆਂ ਪ੍ਰੇਸ਼ਾਨ।
"ਲੋਕੋ ਇਹ ਕੀ ਆਖਦਾ!" ਕਾਲੂ ਖੱਪ ਕਿਹਾ
"ਅਪਣਾ ਖੇਤ ਨਿਵੇਕਲਾ ਲਿਆ ਕਦੋਂ ਇਸ ਵਾਹ ?
ਨਾ ਕਰ ਕਾਹਲੀ ਨਾਨਕਾ ਚਾਹਿਆ ਜੇ ਕਰਤਾਰ
ਖੇਤੀ ਤੈਨੂੰ ਵੱਖਰੀ ਦੇਸਾਂ ਅਗਲੀ ਵਾਰ।
ਵੇਖਾਂਗਾ ਕੀ ਪੂਰੀਆਂ ਲੈਂਦਾ ਏਂ ਤੂੰ ਪਾ
ਲਾਂਹਦਾ ਏਂ ਪਰਵਾਰ ਦਾ ਕਿੱਥੋਂ ਤੀਕਰ ਚਾ।"
ਨਾਨਕ ਬੋਲਿਆ, "ਪਿਤਾ ਜੀ, ਕਰੋ ਤੁਸੀਂ ਇਤਬਾਰ
ਉੱਤਮ ਖੇਤੀ ਅਸਾਂ ਦੀ ਹੋਈ ਆਣ ਤਿਆਰ।
ਵੱਡਾ ਇਸ ਦਾ ਆਸਰਾ ਸਾਨੂੰ ਵਿਚ ਸੰਸਾਰ
ਹਾਸਲ ਸਭ ਦੀਵਾਨ ਦਾ ਲਹਿਸੀ ਇੱਕੋ ਵਾਰ।
ਤਲਬ ਕੁੱਝ ਨਾ ਕਰੇਗੀ ਮੁੜ ਸਾਥੋਂ ਸਰਕਾਰ
ਹੋਣ ਸੁਖਾਲੇ ਪੁਤ ਧੀ ਸੁੱਖ ਵੱਸੇ ਪਰਵਾਰ।
ਜਿਸ ਸਾਹਿਬ ਦਾ ਪਿਤਾ ਜੀ ਮੈਂ ਬਣਿਆ ਕਿਰਸਾਨ
ਜੋ ਵੀ ਮੰਗਾਂ ਓਸ ਤੋਂ ਪਲ ਵਿਚ ਕਰਦਾ ਦਾਨ।
ਏਵੱਡ ਸਾਹਿਬ ਪਿਤਾ ਜੀ ਮੈਂ ਲੱਧਾ ਹੈ ਟੋਲ
ਹੱਟ ਪੱਟਣ ਸੌਦਾਗਰੀ ਸਭ ਕੁਝ ਜਿਸਦੇ ਕੋਲ।"
ਇਹ ਕਹਿ ਨਾਨਕ ਡੁਬ ਗਿਆ ਡੂੰਘੇ ਕਿਸੇ ਵਿਚਾਰ
ਏਦਾਂ ਸ਼ਬਦ ਉਚਾਰਿਆ ਮਸਤੀ ਦੇ ਵਿਚਕਾਰ :

"ਮਨੁ ਹਾਲੀ ਕਿਰਸਾਣੀ ਕਰਣੀ
ਸਰਮੁ ਪਾਣੀ ਤਨੁ ਖੇਤੁ ॥
ਨਾਮੁ ਬੀਜੁ ਸੰਤੋਖੁ ਸੁਹਾਗਾ
ਰਖੁ ਗਰੀਬੀ ਵੇਸੁ ॥
ਭਾਉ ਕਰਮ ਕਰਿ ਜੰਮਸੀ
ਸੇ ਘਰ ਭਾਗਠ ਦੇਖੁ ॥ ੧ ॥
ਬਾਬਾ ਮਾਇਆ ਸਾਥਿ ਨ ਹੋਇ ।
ਇਨਿ ਮਾਇਆ ਜਗੁ ਮੋਹਿਆ
ਵਿਰਲਾ ਬੂਝੈ ਕੋਇ ॥ ਰਹਾਉ ॥

ਹਾਣੁ ਹਟੁ ਕਰਿ ਆਰਜਾ
ਸਚੁ ਨਾਮੁ ਕਰਿ ਵਥੁ ॥
ਸੁਰਤਿ ਸੋਚ ਕਰਿ ਭਾਂਡਸਾਲ
ਤਿਸੁ ਵਿਚਿ ਤਿਸ ਨੋ ਰਖੁ ॥
ਵਣਜਾਰਿਆ ਸਿਉ ਵਣਜੁ ਕਰਿ
ਲੈ ਲਾਹਾ ਮਨ ਹਸੁ ॥ ੨ ॥

ਸੁਣਿ ਸਾਸਤ ਸਉਦਾਗਰੀ
ਸਤੁ ਘੋੜੇ ਲੈ ਚਲੁ ॥
ਖਰਚੁ ਬੰਨੁ ਚੰਗਿਆਈਆ
ਮਤੁ ਮਨ ਜਾਣਹਿ ਕਲੁ ॥
ਨਿਰੰਕਾਰ ਕੈ ਦੇਸਿ ਜਾਹਿ
ਤਾ ਸੁਖਿ ਲਹਹਿ ਮਹਲੁ ॥ ੩ ॥

ਲਾਇ ਚਿਤੁ ਕਰਿ ਚਾਕਰੀ
ਮੰਨਿ ਨਾਮੁ ਕਰਿ ਕੰਮੁ ॥
ਬੰਨੁ ਬਦੀਆ ਕਰਿ ਧਾਵਣੀ
ਤਾ ਕੋ ਆਖੈ ਧੰਨੁ ॥
ਨਾਨਕ ਵੇਖੈ ਨਦਰਿ ਕਰਿ
ਚੜੈ ਚਵਗਣ ਵੰਨੁ ॥ ੪ ॥"

[ਗੁਰੂ ਗ੍ਰੰਥ, ਪੰਨਾ 595-596]

ਕਾਲੂ ਸੁਣਕੇ ਸ਼ਬਦ ਇਹ ਬੋਲਿਆ ਹੋ ਦੁਖਿਆਰ
ਸਾਡੇ ਕੰਮੋਂ ਗਿਆ ਹੁਣ ਸਮਝੋ ਬਰਖੁਰਦਾਰ ।
ਫੜ ਫਿਰ ਮੱਥਾ ਆਪਣਾ ਨਿਕਲ ਗਿਆ ਉਹ ਬਾਹਰ
ਤੇ ਨਾਨਕ ਵੀ ਲਹਿ ਗਿਆ ਡੂੰਘੇ ਕਿਸੇ ਵਿਚਾਰ ।
ਉਨ ਮਾਂ ਨੇ ਫਿਰ ਪਾ ਲਈ ਨਾਨਕ ਦੇ ਗਲ ਬਾਂਹ
ਬੋਲੀ, "ਬਚਿਆ ਤੁੱਧ ਤੋਂ ਘੋਲ ਘੁਮਾਈ ਜਾਂ
ਲਾਈ ਬੈਠਾ ਆਸ ਹੈ ਤੁੱਧ ਉਤੇ ਪਰਵਾਰ
ਲਿਆਵੇਂਗਾ ਤੂੰ ਖੱਟ ਕੇ ਕਿਸ ਦਿਨ ਛਿੱਲੜ ਚਾਰ
ਚਾਰ ਦਿਹਾੜੇ ਪੁੱਤਰਾ ਦਏਂ ਜੇ ਨਾਮ ਵਿਸਾਰ
ਪਾ ਕੇ ਚੰਗੇ ਕਪੜੇ ਫਿਰੇਂ ਜੇ ਅੰਦਰ ਬਾਹਰ
ਲੋਕਾਂ ਦਾ ਬੱਝ ਜਾਵਸੀ ਤੇਰੇ ਤੇ ਵੀਸਾਹ
ਪੁਤ ਕਾਲੂ ਦਾ ਆਖਸਣ ਆ ਗਿਆ ਸਿੱਧੇ ਰਾਹ ।"
ਸੁਣ ਸਮਝੂਨੀ ਮਾਉਂ ਦੀ ਨਾਨਕ ਸਿਰ ਨਿਹੁੜਾ
ਦੋਵੇਂ ਨੇਤਰ ਮੁੰਦ ਕੇ ਏਦਾਂ ਸ਼ਬਦ ਕਿਹਾ :
"ਆਖਾ ਜੀਵਾ ਵਿਸਰੈ ਮਰਿ ਜਾਉ ॥
ਆਖਣਿ ਅਉਖਾ ਸਾਚਾ ਨਾਉ ॥
ਸਾਚੇ ਨਾਮ ਕੀ ਲਾਗੈ ਭੂਖ ॥
ਤਿਤੁ ਭੂਖੈ ਖਾਇ ਚਲੀਅਹਿ ਦੂਖ ॥ ੧ ॥
ਸੋ ਕਿਉ ਵਿਸਰੈ ਮੇਰੀ ਮਾਇ ॥
ਸਾਚਾ ਸਾਹਿਬੁ ਸਾਚੈ ਨਾਇ ॥ ੧ ॥ ਰਹਾਉ ॥

ਸਾਚੇ ਨਾਮ ਕੀ ਤਿਲੁ ਵਡਿਆਈ ॥
ਆਖ ਥਕੇ ਕੀਮਤਿ ਨਹੀ ਪਾਈ ॥
ਜੇ ਸਭਿ ਮਿਲਿ ਕੈ ਆਖਣ ਪਾਹਿ ॥
ਵਡਾ ਨ ਹੋਵੈ ਘਾਟਿ ਨ ਜਾਇ ॥ ੨ ॥

ਨਾ ਓਹੁ ਮਰੈ ਨ ਹੋਵੈ ਸੋਗੁ ॥
ਦੇਂਦਾ ਰਹੈ ਨ ਚੂਕੈ ਭੋਗੁ ॥
ਗੁਣੁ ਏਹੋ ਹੋਰੁ ਨਾਹੀ ਕੋਇ ॥
ਨਾ ਕੋ ਹੋਆ ਨਾ ਕੋ ਹੋਇ ॥ ੩ ॥

ਜੇਵਡੁ ਆਪਿ ਤੇਵਡ ਤੇਰੀ ਦਾਤਿ ॥
ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥
ਖਸਮੁ ਵਿਸਾਰਹਿ ਤੇ ਕਮਜਾਤਿ ॥
ਨਾਨਕ ਨਾਵੈ ਬਾਝੁ ਸਨਾਤਿ ॥ ੪ ॥"

[ਗੁਰੂ ਗ੍ਰੰਥ, ਪੰਨਾ 349]

ਵੈਦ ਹਰੀਦਾਸ

ਸੁਣ ਨਾਨਕ ਦੇ ਸ਼ਬਦ ਨੂੰ ਤ੍ਰਿਪਤਾ ਹੋਈ ਉਦਾਸ
ਪੁੱਤਰ ਦੇ ਕਲਿਆਣ ਦੀ ਮੁੱਕੀ ਸਾਰੀ ਆਸ।
ਤਕ ਮਾਤਾ ਨੂੰ ਮੁੜਿਆ ਨਾਨਕ ਧਾਰੀ ਚੁੱਪ
ਧੁਰ ਅੰਦਰਲੀ ਕੋਠੜੀ ਜਾ ਬੈਠਾ ਉਹ ਛੁੱਪ।
ਨਾ ਬੋਲੇ ਨਾ ਗਲ ਕਰੇ ਨਾ ਕੁਝ ਕਰੇ ਆਹਾਰ
ਦੋਵੇਂ ਨੇਤਰ ਮੁੰਦ ਕੇ ਜੋੜੀ ਰੱਖੇ ਤਾਰ।
ਏਦਾਂ ਹੀ ਜਦ ਲੰਘ ਗਏ ਕਈ ਦਿਹੁੰ ਤੇ ਵਾਰ
ਓਦਰਿਆ ਤਕ ਓਸਨੂੰ ਬੇਦੀਆਂ ਦਾ ਪਰਵਾਰ।
ਕਿਸੇ ਆਖਿਆ ਹੋਮ ਕਰ ਪਾ ਕੇ ਘਿਉ ਤੇ ਤਿੱਲ
ਕਿਸੇ ਸੁਝਾਇਆ ਭੇਟ ਕਰ ਦੇਵੀ ਅੱਗੇ ਛਿੱਲ।
"ਇਹਨੂੰ ਤਾਂ ਕੋਈ ਪਕੜ ਹੈ!" ਕਿਹਾ ਕਿਸੇ ਸਿਰ ਫੇਰ
ਕਿਸੇ ਆਖਿਆ, "ਕਾਲੂਆ, ਵੈਦ ਲਿਆ ਕੋਈ ਘੇਰ।"
ਘਲ ਬੰਦਾ ਹਰੀਦਾਸ ਨੂੰ ਕਾਲੂ ਲਿਆ ਬੁਲਾਇ
ਸਭ ਤੋਂ ਵੱਡਾ ਵੈਦ ਜੋ ਤਪੇ ਵਿਚ ਸੁਦਾਇ।
ਨਾਨਕ ਲਾਗੇ ਬਹਿ ਗਿਆ ਆ ਕੇ ਵੈਦ ਸੁਜਾਨ
ਬਾਂਹ ਪਕੜ ਜਦ ਓਸਦੀ ਲੱਗਾ ਨਬਜ਼ ਤਕਾਣ।
ਨਾਨਕ ਅੱਖਾਂ ਖੋਲ੍ਹੀਆਂ ਤਕਿਆ ਨਾਲ ਧਿਆਨ
ਮੂੰਹੋਂ ਫੇਰ ਉਚਾਰਿਆ ਵਿਚ ਸ਼ਲੋਕ ਮਹਾਨ:
"ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ" ॥ ੧ ॥
ਘਰ ਮੁੜ ਜਾਉ ਵੈਦ ਜੀ ਅਪਣਾ ਕਰੋ ਵਿਹਾਰ
ਤੁਹਾਨੂੰ ਮੇਰੇ ਦੁਖ ਦੀ ਮੂਲ ਦਾ ਕੋਈ ਸਾਰ[1]"
ਸੁਣ ਕੇ ਡੂੰਘੇ ਬਚਨ ਇਹ ਵੈਦ ਨਾਲ ਸਤਿਕਾਰ
ਬੋਲਿਆ, "ਕਿਹੜੇ ਰੋਗ ਦੇ ਹੋਏ ਤੁਸੀਂ ਸ਼ਿਕਾਰ?

ਕਿਹੜਾ ਰੋਗ ਦੁਖ ਹੈ ਤੁਹਾਡੇ ਅੰਦਰ ਵਾਰ ?
ਦੱਸੋ ਕੁੱਝ ਨਿਸ਼ਾਨੀਆਂ ਦਾਰੂ ਕਰਾਂ ਤਿਆਰ ।"
ਮੋੜ ਵੈਦ ਵਲ ਅੱਖੀਆਂ ਭਰੀਆਂ ਨਾਲ ਪਿਆਰ
ਬਾਬੇ ਸ਼ਬਦ ਉਚਾਰਿਆ ਮਿੱਠਾ ਵਿਚ ਮਲਾਰ :
"ਦੁਖੁ ਵੇਛੋੜਾ ਇਕੁ ਦੁਖੁ ਭੂਖ ॥
ਇਕੁ ਦੁਖੁ ਸਕਤਵਾਰ ਜਮਦੂਤ ॥
ਇਕੁ ਦੁਖੁ ਰੋਗੁ ਲਗੈ ਤਨਿ ਧਾਇ ॥
ਵੈਦ ਨਾ ਭੋਲੇ ਦਾਰੂ ਲਾਇ ॥ ੧ ॥

ਦਰਦੁ ਹੋਵੈ ਦੁਖੁ ਰਹੈ ਸਰੀਰ ॥
ਐਸਾ ਦਾਰੂ ਲਗੈ ਨਾ ਬੀਰ ॥ ੧ ॥ ਰਹਾਉ ॥
ਖਸਮੁ ਵਿਸਾਰਿ ਕੀਏ ਰਸ ਭੋਗ ॥
ਤਾਂ ਤਨ ਉਠਿ ਖਲੋਏ ਰੋਗ ॥
ਮਨ ਅੰਧੇ ਕਉ ਮਿਲੈ ਸਜਾਇ ॥
ਵੈਦ ਨਾ ਭੋਲੇ ਦਾਰੂ ਲਾਇ ॥ ੨ ॥

ਚੰਦਨ ਦਾ ਫਲੁ ਚੰਦਨ ਵਾਸੁ ॥
ਮਾਣਸੁ ਕਾ ਫਲੁ ਘਟ ਮਹਿ ਸਾਸੁ ॥
ਸਾਸਿ ਗਇਐ ਕਾਇਆ ਢਲਿ ਪਾਇ ॥
ਤਾ ਕੈ ਪਾਛੈ ਕੋਇ ਨਾ ਖਾਇ ॥ ੩ ॥

ਕੰਚਨ ਕਾਇਆ ਨਿਰਮਲ ਹੰਸੁ ॥
ਜਿਸੁ ਮਹਿ ਨਾਮੁ ਨਿਰੰਜਨੁ ਅੰਸੁ ॥
ਦੂਖ ਰੋਗ ਸਭਿ ਗਇਆ ਗਵਾਇ ॥
ਨਾਨਕ ਛੂਟਸਿ ਸਾਚੈ ਨਾਇ ॥ ੪ ॥"

[ਗੁਰੂ ਗ੍ਰੰਥ, ਪੰਨਾ 1256]

ਮੁੰਦ ਲਏ ਫਿਰ ਨੈਣ ਬਾਬੇ ਸ਼ਬਦ ਉਚਾਰ ਕੇ
ਗੂੜ੍ਹ ਉਨ੍ਹਾਂ ਦੇ ਬੈਣ ਸੋਚੀਂ ਪਾਇਆ ਵੈਦ ਨੂੰ ।
ਮਨ ਉਸਦੇ ਵਿਚ ਲੋ ਹੋਈ ਹਨੇਰਾ ਬਿਨਸਿਆ
ਵਿਚ ਸਤਿਕਾਰ ਖਲੋ ਨਾਲ ਨਿਮਰਤਾ ਬੋਲਿਆ

"ਮੈਨੂੰ ਸੀ ਅਭਿਮਾਨ ਕੱਟਦਾ ਫਿਰਦਾ ਰੋਗ ਮੈਂ
ਹੋਇਆ ਅੱਜ ਗਿਆਨ ਰੋਗੀ ਤਾਂ ਮੈਂ ਆਪ ਹਾਂ।
ਭੁੱਖ, ਵਿਛੋੜਾ, ਕਾਲ, ਚਮੜੇ ਮੈਨੂੰ ਰੋਗ ਤ੍ਰੈ
ਚੰਗੇ ਭਾਗਾਂ ਨਾਲ ਕੱਟੇ ਦਯਾ-ਦ੍ਰਿਸ਼ਟ ਨੇ।"
ਕਾਲੂ ਵੱਲ ਨਿਗਾਹ ਕਰ ਕੇ ਫਿਰ ਉਹ ਬੋਲਿਆ
"ਚਿੰਤਾ ਦੇਵੋ ਲਾਹ, ਨਾਨਕ ਰੋਗੀ ਮੂਲ ਨਾ।
ਸਗੋਂ ਦੁੱਖ ਤੇ ਪੀੜ, ਇਸਨੇ ਹਰਨੀ ਜਗਤ ਦੀ
ਨਜ਼ਰ ਇਹਦੀ ਅਕਸੀਰ, ਸਿੱਕੇ ਤੋਂ ਸੋਨਾ ਕਰੇ।"
ਪਰਤ ਗਿਆ ਹਰੀਦਾਸ ਲੈ ਕੇ ਚੁਟਕੀ ਗਿਆਨ ਦੀ
ਗੁਰੂ ਨਾਨਕ ਦੀ ਬਾਸ ਤਪੇ ਦੇ ਵਿਚ ਖਿੰਡ ਗਈ।

ਖਰਾ ਸੌਦਾ

ਏਦਾਂ ਹੀ ਏਕਾਂਤ ਵਿਚ, ਸੰਝ, ਸਵੇਰ, ਦਿਹਾੜ
ਨਾਨਕ ਰਹਿੰਦਾ ਡੁਬਿਆ ਡੂੰਘੇ ਕਿਸੇ ਵਿਚਾਰ।
ਹਰਦਮ ਰਹਿੰਦਾ ਸੋਚਦਾ ਮਨ ਵਿਚ ਕੰਘੀ ਮਾਰ
ਵਿਅਕਤੀ ਅਤੇ ਸਮਾਜ ਦੇ ਰਿਸ਼ਤੇ ਗੁੰਝਲਦਾਰ।
ਕਿਉਂ ਜ਼ਾਲਿਮ ਨੂੰ ਦੇਂਵਦਾ ਬਲ ਇਤਨਾ ਭਗਵਾਨ?
ਕਿਉਂ ਆਤਰ ਹੈ ਟੁੱਕ ਤੋਂ ਕਾਮਾ ਤੇ ਕਿਰਸਾਨ?
ਕਿਉਂ ਮਹਿਲਾਂ ਵਿਚ ਪੱਕਦੇ ਭੋਜਨ ਤੇ ਪਕਵਾਨ?
ਕਿਉਂ ਸਾਧੂ ਵਿਚ ਵਣਾਂ ਦੇ ਕੰਦ ਮੂਲ ਚੁਣ ਖਾਣ?
ਕਿਉਂ ਨੇ ਰਾਜੇ ਸ਼ੀਂਹ ਬਣੇ ਅਤੇ ਮੁਕੱਦਮ ਸੁਾਨ?
ਬੈਠੀ ਸੁੱਤੀ ਖ਼ਲਕ ਨੂੰ ਹਰ ਦਮ ਆਣ ਜਗਾਣ?
ਏਸ ਅਵਸਥਾ ਵਿੱਚ ਹੀ ਲੰਘ ਗਏ ਕਈ ਮਾਸ
ਚਲਦਾ ਚਿਹੁੰ ਸੁ ਵਾਤ ਦਾ ਇੰਜੇ ਰਿਹਾ ਖਰਾਸ।
ਚੜ੍ਹਿਆ ਜਿਸ ਦਮ ਆਣ ਕੇ ਸੰਨ ਪੰਦਰਾਂ ਸੌ ਚਾਰ
ਨਾਨਕ ਆਪਾ ਚੀਨ ਕੇ ਅੰਦਰੋਂ ਆਇਆ ਬਾਹਰ।
ਹੋਈਆਂ ਖ਼ਤਮ ਉਦਾਸੀਆਂ ਮੁੜ ਲੱਗਾ ਉਹ ਕਾਰ
ਹੱਟੀ, ਮਾਲ, ਜ਼ਮੀਨ ਵਲ ਮੋੜੀ ਓਸ ਮੁਹਾਰ।
ਲਖਮੀ ਤੇ ਸਿਰੀ ਚੰਦ ਨੂੰ ਮਿਲਿਆ ਮੁੜ ਕੇ ਪਿਆਰ
ਲੱਗੀ ਗਲ ਸੁਲੱਖਣੀ ਦੋਵੇਂ ਬਾਂਹ ਪਸਾਰ।
ਕਾਲੂ ਦਾ ਦਿਲ ਵਧਿਆ, ਬੋਲਿਆ, "ਬਰਖ਼ੁਰਦਾਰ
ਸ਼ੁਕਰੇ ਮੇਰੀ ਕੁੱਲ ਤੇ ਤ੍ਰੁੱਠਾ ਹੈ ਕਰਤਾਰ।

ਤੈਨੂੰ ਰੱਬ ਦੇ ਨਾਮ ਤੋਂ ਰੋਕੀਏ ਅਸੀਂ ਨਾ ਮੂਲ
ਐਪਰ ਬਾਝੋਂ ਕਿਰਤ ਦੇ ਹੋਏ ਨਾ ਰੱਬ ਹਸੂਲ ।
ਬਣ ਕੇ ਚੰਗਾ ਖੱਤਰੀ ਕਰ ਸਾਰਾ ਦਿਨ ਕਾਰ
ਰਾਤੀਂ ਬਹਿ ਸਤਿਸੰਗ ਵਿਚ ਬੇਸ਼ਕ ਭਜ ਕਰਤਾਰ ।"
ਨਾਨਕ ਬੋਲਿਆ, "ਪਿਤਾ ਜੀ, ਤੁਹਾਡਾ ਠੀਕ ਵਿਚਾਰ
ਦਸ ਨਹੁੰਆਂ ਦੀ ਕਿਰਤ ਤੋਂ ਮੈਨੂੰ ਨਹੀਂ ਇਨਕਾਰ ।
ਦਿਲ ਮੇਰਾ ਹੈ ਚਾਹੁੰਦਾ ਬਣ ਕੇ ਤਾਬੇਦਾਰ
ਰੱਜ ਤੁਹਾਡੀ ਸੇਵਾ ਕਰਾਂ ਸਾਂਭ ਲਵਾਂ ਘਰਬਾਰ ।
ਗੁੱਝੀ ਸ਼ਕਤੀ ਕੋਈ ਪਰ ਤਗੜੀ ਤੇ ਬਲਵਾਨ
ਮੈਨੂੰ ਖਿੱਚ ਲਿਜਾਂਵਦੀ ਵੱਖਰੇ ਕਿਸੇ ਜਹਾਨ ।
ਆਵੇ ਮੇਰੇ ਅੰਦਰੋਂ ਮੈਨੂੰ ਕੋਈ ਅਵਾਜ਼
ਵਿੱਚ ਅਕਾਸ਼ਾਂ ਦੇ ਕਰੇ ਮਨ ਮੇਰਾ ਪਰਵਾਜ਼ ।
ਭਾਵੇਂ ਹੋਇਆ ਮਨ ਮੇਰਾ ਉਡਣਾ ਅਤੇ ਅਮੋੜ
ਫਿਰ ਵੀ ਕਹਿਣਾ ਤੁਸਾਂ ਦਾ ਮੰਨਾਂਗਾ ਹੱਥ ਜੋੜ ।"
ਕਾਲੂ ਨੇ ਵੀਹ ਦੱਮੜੇ ਚਿੱਟੇ ਚਿੜੀਆਂ ਹਾਰ
ਧਰ ਨਾਨਕ ਦੀ ਤਲੀ ਤੇ ਆਖਿਆ, "ਬਰਖ਼ੁਰਦਾਰ
ਚੂਹੜਕਾਣੇ ਜਾ ਕੋਈ ਸੌਦਾ ਖਰਾ ਵਿਹਾਜ
ਖੱਤਰੀਆਂ ਦੇ ਨਾਮ ਨੂੰ ਲਾਵੀਂ ਮੂਲ ਨਾ ਲਾਜ ।"
ਮੰਨ ਕੇ ਆਖਾ ਪਿਉ ਦਾ ਉਠ ਕੇ ਪ੍ਰਾਤਾ ਕਾਲ
ਨਾਨਕ ਰਾਹੇ ਪੈ ਗਿਆ ਲੈ ਮਰਦਾਨਾ ਨਾਲ ।
ਚੂਹੜਕਾਣੇ ਤੋਂ ਉਰੇ ਤਗੜੀ ਸੀ ਇਕ ਬੀੜ
ਜਿਸ ਵਿਚ ਉਤਰੀ ਹੋਈ ਸੀ ਸਾਧਾਂ ਦੀ ਇਕ ਭੀੜ ।
ਭੁੱਖੇ ਤੇ ਨੰਗੇ ਕਈ, ਰਮਤੇ ਅਤੇ ਫ਼ਕੀਰ
ਬਿਨਾ ਲੰਗੋਟੀ ਦੇ ਕੋਈ ਪਿੰਡੇ ਤੇ ਨਾ ਲੀਰ ।
ਬਾਹਾਂ ਪੱਛੀ ਵਰਗੀਆਂ, ਪੇਟ ਬੋਕਿਆਂ ਹਾਰ
ਹੜਬਾਂ ਅੰਦਰ ਧੱਸੀਆਂ, ਨਾੜਾਂ ਨਿਕਲੀਆਂ ਬਾਹਰ ।
ਜੰਗਲੀ ਥੋਹਰ ਵਾਂਗਰਾਂ ਉਹਨਾਂ ਦੀ ਕੰਗਰੋੜ
ਲਿਆ ਭੁੱਖ ਦੇ ਦੁੱਖ ਨੇ ਸਾਰਾ ਲਹੂ ਨਚੋੜ ।
ਨਾਨਕ ਸੋਚੀਂ ਪੈ ਗਿਆ ਦੇਖ ਉਨ੍ਹਾਂ ਦਾ ਹਾਲ
ਬਿਰਧ ਜਿਹੇ ਇਕ ਸਾਧ ਤੋਂ ਪੁਛਿਆ ਉਸ ਸੁਆਲ :
"ਕਿਉਂ ਹੋ ਵਿੱਚ ਉਜਾੜ ਦੇ ਆ ਬੈਠੇ ਮਹਾਰਾਜ ?

ਕਿਹੜੀ ਗਲੋਂ ਤੁਸਾਂ ਨੇ ਦਿੱਤਾ ਛੱਡ ਅਨਾਜ ?"
ਸਾਧ ਬੋਲਿਆ, "ਸੌ ਗੁਣਾਂ ਸਾਨੂੰ ਭਲੀ ਉਜਾੜ
ਜਿੱਥੇ ਮੂਲ ਨਾ ਉਪਜਦੇ ਸੰਸੇ ਅਤੇ ਵਿਕਾਰ।"
ਨਾਨਕ ਬੋਲਿਆ, "ਠੀਕ ਹੀ ਕਹਿੰਦੇ ਹੋ ਮਹਾਰਾਜ
ਐਪਰ ਤੁਸਾਂ ਤਿਆਗਿਆ ਕਾਹਨੂੰ ਅੰਨ ਅਨਾਜ ?"
ਸਾਧ ਕਿਹਾ, "ਮੰਗ ਖਾਵਣਾ ਸਾਡਾ ਨਾ ਵਿਵਹਾਰ
ਜਿਸਨੇ ਸਾਨੂੰ ਸਿਰਜਿਆ ਸੋਈ ਕਰਦਾ ਸਾਰ।
ਰਹਿੰਦਾ ਸਾਨੂੰ ਆਤਮਾ ਦਾ ਹੈ ਸਦਾ ਖ਼ਿਆਲ
ਕਰਦੇ ਅਸੀਂ ਸਰੀਰ ਦੀ ਚਿੰਤਾ ਨਹੀਂ ਰਵਾਲ।"
ਨਾਨਕ ਬੋਲਿਆ, "ਉੱਜਲੇ ਤੁਹਾਡੇ ਬੜੇ ਵਿਚਾਰ
ਐਪਰ ਕਦ ਤੋਂ ਤੁਸਾਂ ਨੇ ਕੀਤਾ ਨਹੀਂ ਅਹਾਰ ?"
"ਸਤ ਦਿਨ ਤੋਂ"
ਨਾਨਕ ਬੰਨ੍ਹ ਕੇ ਹੱਥ
ਪੈਰਾਂ ਦੇ ਵਿਚ ਬਿਰਧ ਦੇ ਦਮੜੇ ਦਿੱਤੇ ਰੱਖ।
ਤਕ ਕੇ ਦਮੜੇ ਚਿਲਕਣੇ ਬਿਰਧ ਪਿਆ ਮੁਸਕਾ
"ਅਸਾਂ ਨਾ ਛਿੱਠਾ ਅਜ ਤਕ, ਮਇਆ ਨੂੰ ਹੱਥ ਲਾ।"
ਇਹ ਸੁਣ ਨਾਨਕ ਆਖਿਆ, "ਸਤ ਬਚਨ ਮਹਾਰਾਜ
ਲੈ ਆਉਂਦੇ ਹਾਂ ਮੰਡੀਉਂ ਜਾ ਕੇ ਅਸੀਂ ਅਨਾਜ।"
ਸਰਿਆ ਨਾਨਕ ਏਸ ਤੋਂ ਸੌਦਾ ਖਰਾ ਨਾ ਹੋਰ
ਮੰਡੀ ਦੇ ਵਲ ਤੁਰ ਪਏ ਹੋ ਆਨੰਦ-ਵਿਭੋਰ।
ਕੱਠੀ ਕਰ ਸਾਮਗ੍ਰੀ ਬੁਹੜੇ ਚਿਰ ਵਿਚਕਾਰ
ਦੇ ਸਾਧਾਂ ਨੂੰ ਆਖਿਆ ਭੋਜਨ ਕਰੋ ਤਿਆਰ।
ਸੌਦਾ ਖਰਾ ਵਿਹਾਜ ਕੇ ਏਸ ਤਰ੍ਹਾਂ ਕਿਰਪਾਲ
ਤਲਵੰਡੀ ਵਲ ਮੁੜ ਪਏ ਮਰਦਾਨੇ ਦੇ ਨਾਲ।
ਪਿੰਡ ਦੇ ਲਾਗੇ ਪਹੁੰਚ ਕੇ ਇਕ ਝੰਗੀ ਵਿਚਕਾਰ
ਖ਼ਿਆਲ ਪਿਤਾ ਦਾ ਆਇਆ ਉਹਨਾਂ ਨੂੰ ਕਈ ਵਾਰ।
ਮਰਦਾਨੇ ਨੂੰ ਆਖਿਆ, "ਪਿਤਾ ਹੋਣਗੇ ਰਿੰਜ
ਤੂੰ ਕੱਲਾ ਹੀ ਪਰਤਾ ਜਾ ਅਸਾਂ ਨਾ ਜਾਣਾ ਪਿੰਡ।"
ਕੰਢੇ ਸੁੱਕੇ ਤਾਲ ਦੇ ਇਕ ਵਣ ਹੇਠਾਂ ਛੁੱਪ
ਰਾਤ ਲੰਘਾਈ ਉਨ੍ਹਾਂ ਨੇ ਵਿਚ ਹਨੇਰੇ ਘੁਪ।
ਚੂਹਕੀ ਚਿੜੀ ਸਵੇਰ ਦੀ ਲੱਗੀ ਜਿਸ ਦਮ ਲੋ
ਮਰਦਾਨੇ ਦੇ ਮੁੜਨ ਦੀ ਪਿੰਡ ਵਿਚ ਹੁੱਗੀ ਸੋ।

ਕਾਲੂ ਬੰਦਾ ਭੇਜ ਕੇ ਲਿਆ ਉਹਨੂੰ ਸਦਵਾ
ਮਰਦਾਨੇ ਸਭ ਵਿੱਥਿਆ ਦਿੱਤੀ ਤੁਰਤ ਸੁਣਾ।
ਕਾਲੂ ਅੰਦਰ ਭੜਕਿਆ ਜ਼ਾਲਮ ਕ੍ਰੋਧ ਚੰਡਾਲ
ਓਸੇ ਵੇਲੇ ਤੁਰ ਪਿਆ ਮਰਦਾਨੇ ਦੇ ਨਾਲ।
ਜਾ ਬਾਬੇ ਨੂੰ ਕੱਢਿਆ ਵਣ ਦੇ ਵਿਚੋਂ ਬਾਹਰ
ਆਪ ਬਰੋਬਰ ਪੁੱਤ ਦੀ ਦਿੱਤੀ ਪੱਤ ਉਤਾਰ।
ਲੈ ਤੁਰਿਆ ਵਲ ਪਿੰਡ ਦੇ ਮੂੰਹ ਤੇ ਚੰਡਾਂ ਮਾਰ
ਦੁਖ ਹੋਇਆ ਸਭ ਪਿੰਡ ਨੂੰ ਰੁੰਨੇ ਗਲੀ ਬਜ਼ਾਰ।
ਪਹੁੰਚੀ ਰਾਏ ਬੁਲਾਰ ਤਕ ਜਿਸ ਦਮ ਸਾਰੀ ਗੱਲ
ਸਦ ਕਾਲੂ ਨੂੰ ਝਾੜਿਆ ਉਸਨੇ ਓਸੇ ਪੱਲ।
"ਦੱਸ ਚੁਕਾ ਹਾਂ ਕਾਲੂਆਂ ਮੈਂ ਤੈਨੂੰ ਕਈ ਵਾਰ
ਤ੍ਰੁੱਠਾ ਤੇਰੇ ਪੁੱਤ ਦੇ ਉੱਪਰ ਆਪ ਗ਼ੁਫ਼ਾਰ।
ਐਪਰ ਅੱਖਾਂ ਤੇਰੀਆਂ ਵਿਚ ਬੈਠਾ ਸ਼ੈਤਾਨ
ਅੱਲਾ ਦੇ ਇਸ ਨੂਰ ਨੂੰ ਸਕਿਆ ਨਹੀਂ ਪਛਾਣ।
ਸੌੜਾ ਤੇਰਾ ਦਿਲ ਹੈ, ਭੀੜੀ ਤੇਰੀ ਨਿਗਾਹ
ਜੋ ਉਸ ਵਣਜ ਵਿਹਾਜਿਆ, ਤੈਨੂੰ ਸਮਝ ਨਾ ਆ।
ਵੱਟੇ ਉਸਦੇ ਹੋਰ ਨੇ, ਵੱਟੇ ਤੇਰੇ ਹੋਰ
ਅੱਖ ਸੁਜਾਖੀ ਓਸਦੀ, ਅੱਖ ਤੇਰੀ ਹੈ ਕੋਰ।
ਤੂੰ ਏਂ ਹਿੰਦੂ ਕਾਲੂਆ, ਮੈਂ ਹਾਂ ਮੁਸਲਮਾਨ
ਰੀਤੀ ਏਸ ਸਮਾਜ ਦੀ ਕਰਦੀ ਨਾ ਪਰਵਾਨ।
ਨਾਨਕ ਨੂੰ ਮੈਂ ਰੱਖ ਲਵਾਂ, ਨਹੀਂ ਤਾਂ ਆਪਣੇ ਕੋਲ
ਘੜਿਉਂ ਵੱਡਾ ਰਤਨ ਇਹ ਪਾ ਲਾਂ ਅਪਣੀ ਝੋਲ।"

ਕਿਤਨੇ ਦਿਨ ਡੁੱਬਾ ਰਿਹਾ ਸੋਚਾਂ ਵਿਚ ਬੁਲਾਰ
ਆਖ਼ਰ ਸਦ ਜੈਰਾਮ ਨੂੰ ਕੀਤਾ ਓਸ ਵਿਚਾਰ।
"ਮੇਰੀ ਅਕਲੇ ਠੀਕ ਹੈ ਨਾਨਕ ਦਾ ਵਿਵਹਾਰ
ਐਪਰ ਮੂਲ ਨਾ ਸਮਝਦਾ ਕਾਲੂ ਦੁਨੀਆਂ ਦਾਰ।
ਸਾਂਭ ਖੂਣੇ ਰੁੱਲੇ ਪਿਆ ਇਹ ਬਹੁ-ਮੁੱਲਾ ਲਾਲ
ਲੈ ਜਾਉ ਸੁਲਤਾਨਪੁਰ ਇਸਨੂੰ ਆਪਣੇ ਨਾਲ।"
ਬੁੱਢੇ ਰਾਏ ਬੁਲਾਰ ਨੂੰ ਕਰ ਕੇ ਦੁਆ ਸਲਾਮ
ਅਗਲੇ ਦਿਨ ਤਲਵੰਡੀਉਂ ਪਰਤ ਗਿਆ ਜੈ ਰਾਮ।

ਦੌਲਤ ਖ਼ਾਨ ਨਵਾਬ ਨੂੰ ਮਿਲਿਆ ਜਾਂਦੇ ਸਾਰ
ਦੱਸ ਨਾਨਕ ਦੀ ਵਿਦਵਤਾ ਨਾਲੇ ਚੱਜ ਅਚਾਰ।
ਸੂਝ ਹਿਸਾਬ ਕਿਤਾਬ ਦੀ ਤੇ ਸੁੱਚਾ ਵਿਵਹਾਰ
ਨਾਲ ਹਿੰਦੂਆਂ ਮੋਮਨਾਂ ਇੱਕੋ ਜਿਹਾ ਪਿਆਰ।
ਮੋਦੀ ਦਾ ਪਦ ਓਸਨੂੰ ਦਿੱਤਾ ਤੁਰਤ ਦਵਾ
ਨਾਲੇ ਬੰਦਾ ਭੇਜ ਕੇ ਨਾਨਕ ਲਿਆ ਸਦਾ।

ਮੰਨ ਆਖਾ ਜੈ ਰਾਮ ਦਾ ਉੱਠ ਸਵੇਰੇ ਸਾਰ
ਵਲ ਦੁਆਬੇ ਤੁਰ ਪਿਆ ਨਾਨਕ ਛਡ ਕੇ ਬਾਰ।
ਸਭ ਤੋਂ ਪਹਿਲਾਂ ਪਿਉ ਦਾ ਕੀਤਾ ਉਸ ਸਤਿਕਾਰ
ਚਰਨ ਪਕੜ ਫਿਰ ਮਾਉਂ ਦੇ ਘੁੱਟੇ ਨਾਲ ਪਿਆਰ।
ਤਕਦੀ ਰਹੀ ਸੁਲੱਖਣੀ, ਚੁਪ, ਅਡੋਲ, ਅਹਿੱਲ
ਪਲਕਾਂ ਅਥਰੂ-ਭਿੱਜੀਆਂ ਧਕ ਧਕ ਕਰਦਾ ਦਿਲ।
ਧਾ ਚਰਨਾਂ ਤੇ ਢਹਿ ਪਈ ਹੋ ਬੇਚੈਨ ਕਲਾਂਤ
ਪਰ ਗੁਰਦੇਵ ਉਠਾਲ ਕੇ ਕੀਤਾ ਉਸਨੂੰ ਸ਼ਾਂਤ।
ਲਖਮੀ ਤੇ ਸਿਰੀ ਚੰਦ ਨੂੰ ਘੁਟ ਲਾਇਆ ਹਿੱਕ ਨਾਲ
ਫੇਰ ਹਵੇਲੀ ਵਲ ਮੁੜੇ ਜਿੱਥੇ ਬੱਝਾ ਮਾਲ।
ਮੱਝੀਆਂ ਨੂੰ ਪੁਚਕਾਰਦੇ ਵੱਧੇ ਗਊਆਂ ਵਲ
ਕਿੰਨਾ ਚਿਰ ਗੁੰਮੇ ਰਹੇ ਲੱਗ ਉਨ੍ਹਾਂ ਦੇ ਗੱਲ।
ਅੱਖਾਂ ਕੱਜਲ-ਰੰਗੀਆਂ ਪੰਘਰੀਆਂ ਨਾਲ ਪਿਆਰ
ਮੋੜ ਅਗੋਂ ਹੈਵਾਨ ਵੀ ਹੋਣ ਲਗੇ ਬਲਿਹਾਰ।
ਸੰਮਤ ਪੰਦਰਾਂ ਸੌ ਤੇ ਤ੍ਰੈ ਵੀਹਾਂ ਇਕ ਸਾਲ
ਬਾਬਾ ਤੁਰਿਆ ਬਾਰ ਤੋਂ ਲੈ ਮਰਦਾਨਾ ਨਾਲ।
ਮੱਘਰ ਮਾਹ ਸੁਹਾਵਣਾ ਨਾ ਗਰਮੀ ਨਾ ਸੀ
ਨਿੱਖਲ ਹੋਣ ਅਕਾਸ਼ ਜਦ ਬੱਸ ਹੋ ਜਾਵਣ ਮੀਂਹ।
ਫਲੀਆ ਜਦੋਂ ਸ਼ਰੀਂਹ ਦੀਆਂ ਦੱਗਣ ਕੁੰਦਨ ਹਾਰ
ਲੱਗਾ ਗੋਇੰਦਵਾਲ ਤੋਂ ਨਾਨਕ ਪਰਲੇ ਪਾਰ।

ਬਾਬਾ ਪੈਧਾ ਸਚਿ ਖੰਡਿ
ਨਉ ਨਿਧਿ ਨਾਮੁ ਗਰੀਬੀ ਪਾਈ ।

*–ਭਾਈ ਗੁਰਦਾਸ*

# ਸੁਲਤਾਨਪੁਰ

ਕੀਤਾ ਜਦੋਂ ਤੈਮੂਰ ਨੇ ਉੱਤਰੀ ਹਿੰਦ ਵੀਰਾਨ
ਅਟਕੋਂ ਜਮਨਾ ਤੀਕਰਾਂ ਖ਼ਲਕਤ ਹੋਈ ਹੈਰਾਨ।
ਪੈਰਾਂ ਥੱਲੇ ਮਿੱਧ ਕੇ ਦਿੱਲੀ ਅਤੇ ਪੰਜਾਬ
ਜਦੋਂ ਚੁਗੱਤਾ ਪਰਤਿਆ ਟਪ ਕੇ ਪੰਜੇ ਆਬ।
ਕੁਝ ਚਿਰ ਸੱਯਦ ਬੰਸ ਨੇ ਲੈ ਮੁਗ਼ਲਾਂ ਦਾ ਨਾਂ
ਬਹਿ ਦਿੱਲੀ ਦੇ ਤਖ਼ਤ ਤੇ ਕੀਤਾ ਰਾਜ-ਨਿਆਂ।
ਪੈਰਾਂ ਹੇਠੋਂ ਨਿਕਲਦੀ ਐਪਰ ਤੱਕ ਜ਼ਮੀਨ
ਅੰਤਿਮ ਸੱਯਦ ਬਾਦਸ਼ਾਹ ਵਡਾ ਅਲਾਉੱਦੀਨ
ਵੰਜ ਬਦਾਯੂੰ ਟਿੱਕਿਆ ਹੋ ਦਿੱਲੀਉਂ ਦਿਲਗੀਰ
ਤਾਂ ਜੋ ਰੱਬ ਦੀ ਯਾਦ ਵਿਚ ਕੱਟੇ ਉਮਰ ਅਖ਼ੀਰ।
ਥਾਂ ਉਸ ਦੀ ਬਹਿਲੋਲ ਖਾਂ ਲੋਧੀ ਸਿਪਹਾ ਸਾਲਾਰ
ਲੈ ਲਈ ਅਪਣੇ ਹੱਥ ਵਿਚ ਦਿੱਲੀ ਦੀ ਸਰਕਾਰ।
ਚੌਦਾਂ ਸੌ ਪੰਜਾਹ ਵਿੱਚ ਪਹਿਨਿਆਂ ਉਸ ਨੇ ਤਾਜ
ਕੀਤਾ ਉੱਤੇ ਮੁਲਕ ਦੇ ਸਾਲ ਅਠੱਤੀ ਰਾਜ।
ਦੂਰੋਂ ਦੂਰੋਂ ਓਸ ਨੂੰ ਪੁਜਦਾ ਰਿਹਾ ਖ਼ਰਾਜ
ਓਸੇ ਦੇ ਹੀ ਰਾਜ ਵਿਚ ਜਨਮ ਲਿਆ ਮਹਾਰਾਜ।
ਓਸੇ ਦਾ ਸਿਕਦਾਰ ਸੀ ਦੌਲਤ ਖ਼ਾਨ ਨਵਾਬ
ਹੇਠਾਂ ਜਿਸ ਦੇ ਹੁਕਮ ਦੇ ਹੈ ਸੀ ਬਿਸਤ ਦੁਆਬ।
ਬਹਿ ਕੇ ਵਿਚ ਸੁਲਤਾਨਪੁਰ ਕਰਦਾ ਸੀ ਉਹ ਰਾਜ
ਜਿੱਥੇ ਕੁਲ ਦੁਆਬ ਦਾ ਪੁਜਦਾ ਸੀ ਖ਼ਰਾਜ।
ਵੱਡਾ ਨਗਰ ਸੁਹਾਵਣਾ ਹੋਵੇ ਸਿਫ਼ਤ ਨਹੀਂ
ਫ਼ੌਜਦਾਰ ਮਹਿਮੂਦ ਨੇ ਰੱਖੀ ਜਿਸ ਦੀ ਨੀਂਹ।
ਅੰਦਰ ਸਦੀ ਗਿਆਰ੍ਹਵੀਂ ਕਰ ਕੇ ਥਾਂ ਦੀ ਚੋਣ
ਸਤਲੁਜ ਅਤੇ ਬਿਆਸ ਦੀ ਬਣਦੀ ਜਿੱਥੇ ਕੋਣ।
ਚਾਰ ਚੁਫੇਰ ਹਵੇਲੀਆਂ ਭਰੀਆਂ ਰੌਣਕ ਨਾਲ

ਹੋਰ ਭਵਨ ਕਈ ਰੰਗਲੇ ਸੋਖੇ ਤੇ ਖ਼ੁਸ਼ਹਾਲ ।
ਸੱਜੇ ਪਾਸੇ ਮਹਿਲ ਦੇ ਮਸਜਿਦ ਇਕ ਮਹਾਨ
ਚੜ੍ਹ ਚੜ੍ਹ ਕੇ ਕਈ ਪੌੜੀਆਂ ਆਵੇ ਜਿਦ੍ਹਾ ਦਲਾਨ ।
ਬਾਹੀਆਂ ਉੱਤੇ ਹੁਜਰੇ ਨੁਕਰਾਂ ਤੇ ਮੀਨਾਰ
ਬਣਿਆ ਹੋਇਆ ਸਾਹਮਣੇ ਵੱਡਾ ਇਕ ਪਸਾਰ ।
ਚਤਰ ਨਕਾਸ਼ਾਂ ਚਿੱਤਰੇ ਜਿਸ ਦੇ ਦਰੋ ਦੀਵਾਰ
ਖੜੇ ਸੁਹਾਵਣ ਪਾਲ ਵਿਚ ਥਮ੍ਹ ਕਈ ਪੱਖਦਾਰ ।
ਛੱਤ ਮੁਨੱਕਸ਼ ਕੀਮਤੀ ਚਿਤਰੀ ਕਿਸੇ ਸੁਜਾਨ
ਦੇਖ ਜਿਨ੍ਹੂੰ ਸੀ ਨਿਕਲਦਾ ਮੂੰਹ ਵਿਚੋਂ ਸੁਬਹਾਨ !
ਲਹਿੰਦੇ ਪਾਸੇ ਨਗਰ ਦੇ ਖਹਿ ਕੇ ਖੇਤਾਂ ਨਾਲ
ਪਾਣੀ ਵਗਦੇ ਬਈ ਦੇ ਸੁਤ-ਉਨੀਂਦੀ ਚਾਲ ।
ਕਿਧਰੇ ਅਸਲੋਂ ਪੇਤਲੇ ਕਿਧਰੇ ਵਹਿਣ ਵਿਸ਼ਾਲ
ਕਿਧਰੇ ਢੰਨਾਂ, ਡੰਮ੍ਹ ਬਣੇ ਡੂੰਘੇ ਵਾਂਗ ਖ਼ਿਆਲ ।
ਕਲ-ਭਰਮੇਂ ਜਲ ਵੱਗਦੇ ਰਹਿੰਦੇ ਹਾੜ ਸਿਆਲ
ਚਿੱਟੇ, ਕਾਲੇ, ਭੂਸਲੇ, ਰੰਗ ਜਿਵੇਂ ਤਰਕਾਲ ।
ਕੰਢੇ ਉੱਤੇ ਝਿੱਕੀਆਂ ਖਜੀਆਂ ਦੀ ਭਰਮਾਰ
ਦੂਰ ਦੂਰ ਤਕ ਦਿਸਦੀਆਂ ਖੜੀਆਂ ਬੰਨ੍ਹ ਕਤਾਰ ।
ਸੁਖੱਤ ਤਣੇ ਸੁਹਾਵਣੇ ਖੋਹਰੇ ਤੇ ਟੱਕਦਾਰ
ਤਾਣੀ ਹਰੀਆਂ ਛਤਰੀਆਂ ਦੱਸਣ ਅਜਬ ਬਹਾਰ ।
ਬੜੀ ਪੁਰਾਣੀ ਬਈਂ ਇਹ ਉਮਰ ਹਿਸਾਬੋਂ ਬਾਹਰ
ਜ਼ਿਕਰ ਆਉਂਦਾ ਏਸ ਦਾ ਵੇਦਾਂ ਦੇ ਵਿਚਕਾਰ ।
ਵਿਚ ਦਸੂਹੇ ਛੰਭ ਇਕ ਟੇਰਕਿਆਣੇ ਕੋਲ
ਜਿਸ ਦੇ ਵਿੱਚੋਂ ਨਿਕਲ ਦੇ ਟੁਰਦੀ ਹੈ ਇਹ ਛਹਲ ।
ਸ਼ੁਰੂ ਵਿਚ ਹੈ ਲੱਗਦੀ ਜਿਉਂ ਚਾਂਦੀ ਦੀ ਤਾਰ
ਸੁਥਕ ਪੱਤਲੀ ਨਾਰ ਜਿਉਂ ਤੁਰਦੀ ਪੱਬਾਂ ਭਾਰ ।
ਫੇਰ ਮੰਜ਼ਲਾਂ ਮਾਰ ਕੇ ਵੜਦੀ ਵਿੱਚ ਪਹਾੜ
ਚਿੱਟੀ ਝੱਗ ਉਛਾਲਦੀ ਸਿਰ ਪਥਰਾਂ ਤੇ ਮਾਰ ।
ਕੱਸੀਆਂ ਵਿਚ ਗਵਾਚਦੀ ਪੈਂਦੀ ਫੇਰ ਮਦਾਨ
ਕੱਛਦੀ ਕੁਲ ਦੁਆਬ ਨੂੰ ਪੁਜਦੀ ਪੁਰ ਸੁਲਤਾਨ ।

## ਸੁਲਤਾਨਪੁਰ

ਫੇਰ ਹਰੀਕੇ ਪੱਤਣੋਂ ਦਸ ਕੋਹ ਉੱਪਰ ਵੱਲ
ਜਾਂਦੀ ਆਪਾ ਵਾਰ ਕੇ ਵਿਚ ਸਤਲੁਜ ਦੇ ਰੱਲ ।

ਪੱਤਣ ਲੰਘ ਬਿਆਸ ਦਾ ਝੱਲ ਸਰਕੜੇ ਚੀਰ
ਪਾਏ ਨਾਨਕ ਚਰਨ ਜਦ ਏਸ ਬਈ ਦੇ ਤੀਰ ।
ਵੇਲਾ ਸੀ ਪਰਭਾਤ ਦਾ ਪਹਿਲੀਆਂ ਕਿਰਨਾਂ ਨਾਲ
ਸੂਰਜ ਹੈਸੀ ਚੁੰਮ ਰਿਹਾ ਖਜੀਆਂ ਦੇ ਪੱਤ ਡਾਲ ।
ਮਦ ਤੋਰੇ ਸੀ ਵਗ ਰਿਹਾ ਬੇਈਂ ਦਾ ਪਰਵਾਹ
ਝੂੱਮ ਝੂੱਮ ਸਨ ਕਰ ਰਹੇ ਤ੍ਰੇਲਾਂ-ਭਿੱਜੇ ਘਾਹ ।
ਉੱਠ ਰਹੀ ਸੀ ਧਰਤ 'ਚੋਂ ਆਦਿਮ ਗੰਧ ਮਹਾਨ
ਖਿੜਿਆ ਚਿੱਟੇ ਕੰਵਲ ਜਿਉਂ ਸਿਰ ਉੱਤੇ ਅਸਮਾਨ ।
ਤਕ ਇਹ ਸਮਾ ਸੁਹੇਲੜਾ, ਸੁੰਦਰ, ਸਤਿ, ਸੁਹਾਣ
ਕੁਝ ਦੇਰ ਲਈ ਹੋ ਗਿਆ ਨਾਨਕ ਅੰਤਰ-ਧਿਆਨ ।
ਪਰਦੇਸੀ ਕੋਈ ਜਿਸ ਤਰ੍ਹਾਂ ਨਿੱਜ ਦੇਸ ਵਿਚ ਆਣ
ਥਾਵਾਂ ਡਿਠੀਆਂ ਭਾਖੀਆਂ ਹੋਵੇ ਰਿਹਾ ਸਿਞਾਣ ।
ਮਰਦਾਨੇ ਨੇ ਮਲਕੜੇ ਦਿੱਤਾ ਛੇੜ ਰਬਾਬ
ਰਸ ਰੰਗ ਦਾ ਰਿਹਾ ਨਾ ਅਸਲੋਂ ਕੋਈ ਹਿਸਾਬ ।
ਫਿਰ ਅੱਧ-ਮੀਟੇ ਨੇਤਰਾਂ ਵਿਚੋਂ ਨਾਲ ਪਿਆਰ
ਨਾਨਕ ਤਕ ਕੇ ਆਖਿਆ, 'ਕੁਦਰਤ ਤੋਂ ਬਲਿਹਾਰ' ।
ਫਿਰ ਬੇਈਂ 'ਚੋਂ ਲੰਘ ਕੇ ਕੱਟਣ ਲਈ ਕਲੇਸ਼
ਕੀਤਾ ਵਿਚ ਸੁਲਤਾਨਪੁਰ ਬਾਬੇ ਨੇ ਪਰਵੇਸ਼ ।
ਗਲੀਆਂ ਵਿਚੋਂ ਘੁੰਮਦੇ ਮਰਦਾਨੇ ਦੇ ਨਾਲ
ਪੁੱਜੇ ਘਰ ਜੈ ਰਾਮ ਦੇ ਹੋਈ ਭੈਣ ਨਿਹਾਲ ।
ਸਰਘੀ ਵੇਲੇ ਦੇਖਿਆ ਸੁਪਨਾ ਹੋ ਗਿਆ ਸੱਚ
ਦੌੜ ਲਗੀ ਗੱਲ ਵੀਰ ਦੇ ਕੂਣ ਨਾ ਦੇਵੇ ਗੱਚ ।
ਗਦ ਗਦ ਹੋਈ ਨਾਨਕੀ ਖਾ ਖ਼ੂਨ ਦੀ ਖਿੱਚ
ਫੁੱਟ ਖੁਸ਼ੀ ਦੇ ਅੱਥਰੂ ਆਏ ਗਲੀਆਂ ਵਿੱਚ ।
ਵੱਸ ਚੁੱਕੀ ਜਦ ਬੱਦਲੀ ਨਿੰਬਲ ਹੋਇਆ ਅਕਾਸ਼
ਮੂੜ੍ਹੇ ਉੱਤੇ ਵੀਰ ਨੂੰ ਬਿਠਲਾਇਆ ਉਸ ਪਾਸ ।
ਭਰ ਵਿਰ ਛੰਨਾ ਖੀਰ ਦਾ ਦਿੱਤਾ ਉਸਦੇ ਹੱਥ

ਚਖਿਆ ਭੈਣ-ਪਿਆਰ ਦਾ ਵੀਰੇ ਸੁਆਦ ਅਕੱਥ ।
ਨਜ਼ਰ ਉਠਾ ਫਿਰ ਦੇਖਿਆ ਨਾਨਕ ਨੇ ਚੌਫੇਰ
ਕੋਠਾ ਬੇਹਦ ਸੋਹਣਾ ਸਜਿਆ ਵਾਂਗ ਸਵੇਰ ।
ਪਲੰਘਾਂ ਦੀ ਜੋੜੀ ਪ੍ਰਈ ਬੁਣੀ ਕਿਉੜੇ ਨਾਲ
ਰੰਗਲੇ ਪਾਵੇ ਲਿਸ਼ਕਦੇ ਨੀਲੇ, ਪੀਲੇ, ਲਾਲ ।
ਥੰਮ੍ਹਾਂ ਉੱਤੇ ਹੋਇਆ ਹੈ ਸੀ ਕੰਮ ਮਹੀਨ
ਜਿਨ੍ਹਾਂ ਉੱਤੇ ਖੜੀ ਸੀ ਚਿਤਰੀ ਛੱਤ ਰੰਗੀਨ ।
ਸੱਜੇ ਪਾਸੇ ਬਾਗ਼ ਵਲ ਖੁਲ੍ਹਦਾ ਸ਼ਾਹ-ਨਸ਼ੀਨ
ਲੱਗੇ ਗਾਉ ਤੱਕੀਏ ਵਿੱਛੇ ਹੋਏ ਕਾਲੀਨ ।
ਦੋ ਘੜੀਆਂ ਜਦ ਕਰ ਲਿਆ ਨਾਨਕ ਨੇ ਆਰਾਮ
ਸੁਣ ਕੇ ਸੋ ਘਰ ਆਇਆ ਮਿਲਣ ਲਈ ਜੈ ਰਾਮ ।
ਸਿਰ ਤੇ ਲੁੰਗੀ ਰੇਸ਼ਮੀ ਕੁਰਤਾ ਕਲੀਆਂ ਦਾਰ
ਪੈਰ ਪਠਾਨੀ ਖੇੜੀਆਂ ਤੇੜ ਪਈ ਸਲਵਾਰ ।
ਅੱਗੋਂ ਕੀਤਾ ਉੱਠ ਕੇ ਨਾਨਕ ਨੇ ਪਰਨਾਮ
ਦੇਖ ਹਲੀਮੀ ਓਸਦੀ ਖਿੜ ਉਠਿਆ ਜੈ ਰਾਮ ।
ਫਿਰ ਨਾਨਕ ਦੀ ਨੌਕਰੀ ਦੀ ਚੱਲੀ ਗੱਲਬਾਤ
ਤੁਰ ਪਏ ਵਲ ਨਵਾਬ ਦੇ ਲੈ ਕੇ ਇਕ ਸੁਗਾਤ ।
ਤੱਕ ਨਾਨਕ ਦੀ ਦੱਖ ਨੂੰ ਹੋਇਆ ਨਵਾਬ ਹਰਾਨ
ਮੂੰਹੋਂ ਉਸਦੇ ਨਿਕਲਿਆ, "ਅੱਲਾ ਤੇਰੀ ਸ਼ਾਨ!"
ਅਪਣੇ ਕੋਲ ਬਿਠਾਲਿਆ ਰਤਨ ਅਮੋਲਕ ਜਾਣ
ਮੋਦੀ ਦਾ ਪਦ ਬਖਸ਼ਿਆ ਖ਼ਿਲਅਤ ਕੀਤਾ ਦਾਨ ।
ਨਾਲੇ ਥੰਨ੍ਹੀ ਓਸਦੀ ਰਸਦ ਅਤੇ ਤਨਖ਼ਾਹ
ਅਤੇ ਅਲੂਫ਼ਾ ਵੱਖਰਾ ਦੇਣ ਲਈ ਉਤਸ਼ਾਹ ।

ਮੋਦੀਖ਼ਾਨਾ

ਵਿਚ ਸਾਮੰਤੀ ਯੁੱਗ ਦੇ ਮਾਮਲਾ ਤੇ ਮਸੂਲ
ਜਿਨਸਾਂ ਦੀ ਹੀ ਸ਼ਕਲ ਵਿਚ ਹੁੰਦਾ ਸੀਗ ਵਸੂਲ ॥
ਏਸ ਤਰ੍ਹਾਂ ਉਗਰਾਹਿਆ ਦਾਣਾ ਅਤੇ ਅਨਾਜ
ਮੋਦੀ ਖ਼ਾਨੇ ਵਿੱਚ ਆ ਕੱਠਾ ਕਰਦਾ ਰਾਜ ।
ਜਿੱਥੋਂ ਫੇਰ ਨਵਾਬ ਦਾ ਅਮਲਾ, ਫੈਲਾ, ਫੌਜ,
ਨੌਕਰ ਅਤੇ ਗੁਮਾਸ਼ਤੇ ਲੈਂਦੇ ਰਸਦ ਹਰੋਜ਼ ।

ਏਸ ਤਰ੍ਹਾਂ ਵਰਤਾਇ ਕੇ ਬੱਚ ਰਹਿੰਦਾ ਜੋ ਅੰਨ
ਵੇਚ ਓਸਨੂੰ ਭੇਜਦੇ ਵਿੱਚ ਖ਼ਜ਼ਾਨੇ ਧਨ।
ਏਡੇ ਵੱਡੇ ਕੰਮ ਨੂੰ ਨਾਨਕ ਲਿਆ ਸੰਭਾਲ
ਤਕ ਉਸ ਦੇ ਵਿਵਹਾਰ ਨੂੰ ਹੋਏ ਲੋਕ ਨਿਹਾਲ।
ਬੂਹੇ ਤੋਂ ਨਾ ਮੋੜਦੇ ਖ਼ਾਲੀ ਕੋਈ ਸਵਾਲ
ਝੋਲੀਆਂ ਭਰ ਭਰ ਜਾਂਵਦੇ ਦੀਨ, ਅਨਾਥ, ਕੰਗਾਲ।
ਸਰਕਾਰੋਂ ਜੋ ਪਾਉਂਦੇ ਰਸਦ ਅਤੇ ਤਨਖ਼ਾਹ
ਅਪਣੇ ਜੋਗੀ ਰੱਖ ਕੇ ਦੇਂਦੇ ਸੱਭ ਲੁਟਾ।
ਕਰਦੇ ਨਾਲ ਹਰੇਕ ਦੇ ਨਿਆਂ ਨਾਲ ਵਰਤਾ
"ਇਹ ਤਾਂ ਕੋਈ ਭਲਾ ਹੈ!" ਸਾਖੀਕਾਰ ਗਵਾਹ।
ਮੋਦੀ ਖਾਨੇ ਬੈਠ ਕੇ ਕਰਦੇ ਪੂਰਾ ਤੋਲ
"ਦਮੜੀ ਰਖੇ ਨਾ ਕਿਸੇ ਦੀ," ਹਰ ਮੂੰਹ ਤੇ ਇਹ ਬੋਲ।
ਕਹਿੰਦੇ ਅੰਨ ਖ਼ੁਦਾਇ ਦਾ ਕਾਹਨੂੰ ਵਟੀਏ ਮੂੰਹ
ਸ਼ੱਕਰ ਤੋਲਣ ਲੱਗਿਆਂ ਕੌੜੇ ਬਣੀਏ ਕਿਉਂ?
ਘਾਟਾ ਪੈਂਦਾ ਮੂਲ ਨਾ ਵੰਡ ਖਾਵਣ ਦੇ ਨਾਲ
ਟੁੱਟ ਜਾਵੇ ਜੋ ਰੱਬ ਤੋਂ ਹੁੰਦਾ ਉਹ ਕੰਗਾਲ।
ਸੁਣ ਕੇ ਸੋਭਾ ਉਨ੍ਹਾਂ ਦੀ ਕਈ ਜਾਣੂ ਪਰਵਾਰ
ਤਲਵੰਡੀਉਂ ਸੁਲਤਾਨਪੁਰ ਆ ਗਏ ਮੰਜ਼ਲਾਂ ਮਾਰ।
ਬਾਬੇ ਸਭਨਾਂ ਵਾਸਤੇ ਲਭ ਦਿੱਤਾ ਰੁਜ਼ਗਾਰ
ਕੁਝ ਚਿਰ ਪਿਛੋਂ ਸੱਦ ਲਿਆ ਅਪਣਾ ਵੀ ਪਰਵਾਰ।

ਦਿਨ ਵੇਲੇ ਭੁਗਤਾਉਂਦੇ ਉਹ ਮੋਦੀ ਦੀ ਕਾਰ
ਬਾਕੀ ਸਮਾ ਗੁਜ਼ਾਰਦੇ ਜਪ ਕੇ ਸਤਿ ਕਰਤਾਰ।
ਅੰਮ੍ਰਿਤ ਵੇਲੇ ਉੱਠ ਕੇ ਕਰਦੇ ਉਹ ਇਸ਼ਨਾਨ
ਛਾਂ ਤਾਰਿਆਂ ਦੀ ਬੈਠ ਕੇ ਜਪਦੇ ਫਿਰ ਭਗਵਾਨ।
ਕੁਦਰਤ ਦੇ ਵਿਚ ਦੇਖਦੇ ਕਾਦਰ ਦਾ ਦੀਦਾਰ
ਵਡੇ ਦੀਆਂ ਵਡਿਆਈਆਂ ਤਕ ਹੁੰਦੇ ਬਲਿਹਾਰ।
ਏਸ ਤਰ੍ਹਾਂ ਹੀ ਰਾਤ ਨੂੰ ਕੰਮੋਂ ਵਿਹਲਿਆਂ ਹੋ
ਸਤਿ ਸੰਗੀਆਂ ਵਿਚ ਬੈਠ ਕੇ ਚਖਦੇ ਰਸ ਅਮਿਉ।
ਖਿੰਡਣ ਲਗ ਪਈ ਉਨ੍ਹਾਂ ਦੀ ਦੂਰ ਦੂਰ ਖ਼ੁਸ਼ਬੋ

ਸਰਧਾਲੂ ਬਣ ਜਾਂਵਦਾ ਦਰਸ਼ਨ ਕਰਦਾ ਜੋ ।
ਦਿਨੋ ਦਿਨ ਵਧਦਾ ਗਿਆ ਸੰਗਤ ਦਾ ਆਕਾਰ
ਰਹਿੰਦਾ ਪੰਗਤ ਵਾਸਤੇ ਲੰਗਰ ਸਦਾ ਤਿਆਰ ।
ਦਿਨੋ ਦਿਨ ਮਿਟਦਾ ਗਿਆ ਊਚ ਨੀਚ ਦਾ ਭੇਦ
ਜਾਤ ਪਾਤ ਦੇ ਵਿਤਕਰੇ ਬਾਬੇ ਦਿੱਤੇ ਛੇਦ ।
ਏਥੇ ਹੀ ਸਿਖ ਸੌਂਜਿਆ ਭਾਈ ਭਗੀਰਥ ਆਣ
ਮੈਲਸੀਹਾਂ ਦੇ ਪਿੰਡ ਦਾ ਨੰਬਰਦਾਰ ਸੁਜਾਨ ।
ਏਥੇ ਹੀ ਸਤਿਸੰਗ ਵਿਚ ਜਾਗੇ ਉਸ ਦੇ ਭਾਗ
ਸਤਿਗੁਰ ਚਰਨੀਂ ਲੱਗਿਆ ਦੁਰਗਾ ਪੂਜ ਤਿਆਗ ।
ਅੱਗੇ ਲੱਗੀ ਉਸ ਤੋਂ ਮਨਸੁਖ ਤਾਈਂ ਜਾਗ
ਵੱਡਾ ਧਨਾਢ ਲਾਹੌਰ ਦਾ ਆਇਆ ਪੈਂਡੇ ਝਾਗ ।
ਕਰਦਾ ਉਹ ਸੌਦਾਗਰੀ ਉੱਤਰੋਂ ਦੱਖਣ ਤੀਕ
ਲਦ ਲਦ ਵੱਖਰ ਭੇਜਦਾ ਦੂਰ ਅਤੇ ਨਜ਼ਦੀਕ ।
ਓਸੇ ਦਾ ਹੀ ਦੇਖ ਕੇ ਸਿੱਖੀ ਸਿਦਕ ਅਪਾਰ
ਮਨ ਵਿਚ ਲੰਕਾਪਤੀ ਦੇ ਜਾਗਿਆ ਗੁਰੂ-ਪਿਆਰ ।
ਏਦਾਂ ਹੀ ਵਧਦੇ ਗਏ ਸਿਖ ਸੇਵਕ ਕਈ ਹੋਰ
ਲੱਗੇ ਜੁੜਨ ਗੁਲਾਬ 'ਤੇ ਦੂਰੋਂ ਦੂਰੋਂ ਭੌਰ ।
ਤਕ ਕੇ ਨਾਨਕ ਦੇਵ ਦਾ ਨਿਤ ਵਧਦਾ ਸਤਿਕਾਰ
ਦੌਲਤ ਖ਼ਾਨ ਨਵਾਬ ਵੀ ਹੋਣ ਲਗਾ ਬਲਿਹਾਰ ।
ਤਕ ਕੇ ਚੱਸ ਜਲਾਲ ਦੀ ਵਿਚ ਜਮਾਲ ਰਲੀ
ਨਾਨਕ ਦੀ ਨਾ ਜਾਂਵਦੀ ਉਸ ਤੋਂ ਭੀੜ ਝਲੀ ।
ਐਪਰ ਵਧਦਾ ਦੇਖ ਕੇ ਨਾਨਕ ਦਾ ਪਰਭਾਵ
ਲੱਗੇ ਦੇਣ ਨਵਾਬ ਨੂੰ ਦੋਖੀ ਗ਼ਲਤ ਸੁਝਾਵ ।
ਲੱਗੇ ਕਰਨ ਬੁਖ਼ੀਲੀਆਂ : "ਫ਼ਕਰਾਂ ਨੂੰ ਸਿਰ ਚਾੜ੍ਹ
ਮੋਦੀ ਖ਼ਾਨਾ ਤੁਸਾਂ ਦਾ ਨਾਨਕ ਰਿਹਾ ਉਜਾੜ ।
ਵਿੱਚ ਗ਼ਰੀਬਾਂ ਆਜਜ਼ਾਂ ਵੰਡਦਾ ਅੰਨ ਹਮੇਸ਼
ਬੂਹੇ ਤੋਂ ਨਾ ਮੋੜਦਾ ਖ਼ਾਲੀ ਉਹ ਦਰਵੇਸ਼ ।
ਆ ਕੇ ਕਰੇ ਪੁਕਾਰ ਜੇ ਬਾਹਮਣ ਕੋਈ ਮੁਥਾਜ
ਦੇ ਖ਼ਰਚਾ ਭੁਗਤਾਉਂਦਾ ਧੀ ਉਸ ਦੀ ਦਾ ਕਾਜ ।
ਕਦੀ ਅੰਨ ਨੂੰ ਤੋਲਦਾ ਵਿਚ ਵਜਦ ਦੇ ਆ

ਤੇਰਾਂ ਉੱਤੇ ਪਹੁੰਚ ਕੇ ਤੇਰਾ ਆਖੀ ਜਾ।
ਵੇਲੇ ਸਿਰ ਜੇ ਏਸ ਨੂੰ ਪਾਈ ਗਈ ਨਾ ਠੱਲ੍ਹ
ਮੋਦੀ ਖ਼ਾਨਾ ਤੁਸਾਂ ਦਾ ਉਜੜਿਆ ਅਜ ਕਿ ਕੱਲ੍ਹ।"
ਕੁਝ ਚਿਰ ਦੌਲਤ ਖ਼ਾਨ ਨੇ ਕੀਤੀ ਨਾ ਪਰਵਾਹ
ਸੀਗ ਭਰੋਸਾ ਓਸ ਨੂੰ ਉੱਪਰ ਨਾਨਕ ਸ਼ਾਹ।
ਐਪਰ ਜਿਸ ਦਮ ਦੋਖੀਆਂ ਕਰ ਦਿੱਤਾ ਹਲਕਾਨ
ਲੇਖੇ ਦੀ ਪੜਤਾਲ ਦਾ ਕੀਤਾ ਉਸ ਫ਼ਰਮਾਨ।
ਕੀਤੀ ਤੋਲਿਆਂ ਮੁਨਸ਼ੀਆਂ ਖ਼ਤਮ ਜਦੋਂ ਪੜਤਾਲ
ਉਲਟਾ ਵਾਧੂ ਨਿਕਲਿਆ ਲੇਖੇ ਨਾਲੋਂ ਮਾਲ।
ਪਾਈ ਦੌਲਤ ਖ਼ਾਨ ਨੇ ਚੁਗਲਾਂ ਤਾਈਂ ਝਾੜ
ਪਹਿਲੇ ਤੋਂ ਵੀ ਵਧ ਗਿਆ ਨਾਨਕ ਦਾ ਸਤਿਕਾਰ।
ਪਰ ਨਾਨਕ ਦੇ ਮਨ ਵਿਚ ਇਸ ਘਟਨਾ ਦੇ ਨਾਲ
ਇਕ ਅਦੁੱਤੀ ਕਸ਼ਮਕਸ਼ ਦਾ ਉਠਿਆ ਭੂਚਾਲ।
ਕਈ ਸਮਾਜਿਕ ਆਤਮਿਕ ਪੈਦਾ ਹੋਏ ਸੁਆਲ
ਕੰਨੀਆਂ ਉਸਦੀ ਜਿੰਦ ਦੀਆਂ ਕੰਬ ਗਈਆਂ ਜਿਸ ਨਾਲ।
ਉਠ ਖੜਿਆ ਉਹ ਗੱਦੀਓਂ ਛਡ ਕੇ ਕਾਰ ਵਿਹਾਰ
ਲੱਥਾ ਅੰਦਰ ਆਪਣੇ ਮੋਨ ਲਈ ਉਸ ਧਾਰ।
ਅੱਖਾਂ ਉਸਦੀਆਂ ਡੂੰਘੀਆਂ ਜਿਉਂ ਸਾਗਰ ਦਾ ਨੀਰ
ਮੱਥੇ ਉੱਤੇ ਖੇਡਦੇ ਪਰਛਾਵੇਂ ਗੰਭੀਰ।

ਤਕ ਪਤੀ ਦੀ ਮੁੱਦਰਾ ਸ਼ਾਂਤ, ਅਡੋਲ, ਅਹਿੱਲ
ਸਹਿਮੀ ਮਾਤ ਸੁਲੱਖਣੀ ਫੜ ਮੁੱਠੀ ਵਿਚ ਦਿਲ।
ਹੋਇਆ ਉਸਨੂੰ ਅੰਦਰਲੀ ਸੋਝੀ ਨਾਲ ਗਿਆਨ
ਆਵਣ ਵਾਲਾ ਫੇਰ ਹੈ ਭਾਵੇਂ ਕੋਈ ਤੂਫ਼ਾਨ।
ਭੇਜ ਦਿਤੇ ਉਸ ਮਲਕੜੇ ਲਖਮੀ ਤੇ ਸਿਰੀ ਚੰਦ
ਬੰਨ੍ਹ ਲਏ ਉਡਦਾ ਪੰਖਣੂ ਖ਼ਬਰੇ ਕੱਚੀ ਤੰਦ।
ਖੋਲ੍ਹ ਅੱਖੀਆਂ ਗੁਰੂ ਨੇ ਕਰ ਲਈਆਂ ਫਿਰ ਬੰਦ
ਹੋਠਾਂ ਤੇ ਮੁਸਕਾਨ ਇਕ ਪਰਗਟ ਹੋਈ ਮੰਦ।
ਫਿਰ ਪਰਛਾਵੇਂ ਸੋਚ ਕੇ ਪਰਗਟ ਹੋਏ ਆਣ
ਜਟਿਲ ਸਮਾਜਿਕ ਗੁੰਝਲਾਂ ਲਗੀਆਂ ਕਰਨ ਹੈਰਾਨ।

ਚੀਹਰੇ ਮਸਲੇ ਧਰਮ ਦੇ ਭ੍ਰਸਟੇ ਧਰਮ-ਅਸਥਾਨ
ਗ੍ਰੱਸੇ ਮਾਇਆ-ਜਾਲ ਵਿਚ ਹਿੰਦੂ ਮੁਸਲਮਾਨ।
ਫਿਰਦੇ ਢੁੱਡਾਂ ਮਾਰਦੇ ਪਸ਼ੂ ਵਾਂਗ ਇਨਸਾਨ
ਧਰਮ ਪੰਖ ਲਾ ਉੱਡਿਆ, ਕੂੜ ਫਿਰੇ ਪਰਧਾਨ।
ਛੁਰੀ ਵਗਾਇਨ ਖ਼ਲਕ ਤੇ ਗਲ ਜਿਨ੍ਹਾਂ ਦੇ ਤੱਗ
ਕੁੱਤਿਆ ਵਾਂਗੂ ਪਾੜਦੇ ਫਿਰਨ ਮੁਕੱਦਮ ਵੱਗ।
ਕੀੜਿਆਂ ਤੋਂ ਵਧ ਸੋਚਦੇ ਸਿੱਧ ਜੋਗੀ ਤੇ ਪੀਰ
ਫਿਰ ਕਿਉਂ ਖ਼ਲਕਤ ਰੱਬ ਦੀ ਦੁਖੀ ਅਤੇ ਦਿਲਗੀਰ?
ਥਾਂ ਥਾਂ ਉੱਤੇ ਉੱਸਰੇ ਮੰਦਰ, ਮੱਠ, ਮਕਾਨ,
ਫਿਰ ਵੀ ਕਿਉਂ ਨਾ ਹੋਵਦੀ ਲੋਕਾਂ ਦੀ ਕਲਿਆਨ?
ਨਿਤ ਭਰਿਆ ਰਹਿੰਦਾ ਜਦੋਂ ਕੁਦਰਤ ਦਾ ਭੰਡਾਰ
ਭੁੱਖੀ ਖ਼ਲਕਤ ਫੇਰ ਕਿਉਂ ਟੁਕ ਲਈ ਕਰੇ ਪੁਕਾਰ?
ਕਿੱਦਾਂ ਟੁੱਟੇ ਵਰਣ ਦੀ ਅਭਿਮਾਨੀ ਦੀਵਾਰ?
ਕਿੱਦਾਂ ਹੋਵੇ ਕੂੜ ਨੂੰ ਸਚ ਦੇ ਅੱਗੇ ਹਾਰ?
ਕਿੱਦਾਂ ਗ਼ਲਤ ਸਮਾਜ ਦੇ ਗੜ੍ਹ ਨੂੰ ਲੱਗੇ ਢਾਹ?
ਕਿੱਦਾਂ ਤੋੜ ਪਹਾੜ ਨੂੰ ਨਦੀ ਬਣਾਵੇ ਰਾਹ?
ਕਿੱਦਾਂ ਹੋਵੇ ਜੱਗ ਤੇ ਸੱਚ ਨਿਆਂ ਦਾ ਰਾਜ?
ਕਿੱਦਾਂ ਖ਼ੂਨੀ ਨਹੁੰਦਰਾਂ ਲਾਹ ਕੇ ਸੁੱਟਣ ਬਾਜ?
ਜਾਗੇ ਸਿਮਰਨ ਨਾਮ ਦੀ ਮਨ ਵਿਚ ਕਿੱਦਾਂ ਪ੍ਰੀਤ?
ਕਿਰਤ ਕਰਨ ਵੰਡ ਛਕਣ ਦੀ ਕਿੱਦਾਂ ਚੱਲੇ ਰੀਤ?
ਏਥੋਂ ਤਕ ਜਦ ਅਪੜਦੀ ਉਹਨਾਂ ਦੀ ਪਰਵਾਜ਼
ਆਉਂਦੀ ਆਪਣੇ ਅੰਦਰੋਂ ਉਹਨਾਂ ਨੂੰ ਆਵਾਜ਼।
ਇਸ ਮੰਤਵ ਦੀ ਪੂਰਤੀ ਕੰਮ ਨਹੀਂ ਆਸਾਨ
ਆਉਣੇ ਨੇ ਇਸ ਰਾਹ ਵਿਚ ਮਾਰੂ ਕਈ ਤੂਫ਼ਾਨ।
ਛਡਣਾ ਪੈਣਾ ਗ੍ਰਸਥ ਦਾ ਸੁਖ ਅਤੇ ਆਰਾਮ
ਕਰਨਾ ਪੈਣਾ ਜੰਗਲਾਂ ਜੂਹਾਂ ਵਿਚ ਮਕਾਮ।
ਕਰਨਾ ਅੱਕ ਤੇ ਰੇਤ ਦਾ ਪੈਣਾ ਕਦੀ ਅਹਾਰ
ਰੋੜਾਂ ਉੱਪਰ ਕੱਟਣੀ ਰਾਤ ਪੈਣੀ ਕਈ ਵਾਰ।
ਨਾਲੇ ਪੈਣਾ ਜੂਝਣਾ ਗ਼ਲਤ ਕੀਮਤਾਂ ਨਾਲ
ਦੈਂਤ ਭਰਮ ਦਾ ਮਾਰਨਾ ਖ਼ੂਨੀ ਤੇ ਵਿਕਰਾਲ।

ਦੋ-ਰਾਹੇ ਤੇ ਪਹੁੰਚ ਕੇ ਜੱਕੋ ਤੱਕੇ ਲਾਹ
ਚੁਣਨਾ ਪੈਣ ਅੰਤ ਨੂੰ ਦੋਹਾਂ 'ਚੋਂ ਇਕ ਰਾਹ।
ਇਹਨਾਂ ਸੋਚਾਂ ਵਿੱਚ ਹੀ ਡੁੱਬੇ ਨਾਨਕ ਸ਼ਾਹ
ਅੱਖਾਂ ਦੇ ਵਿਚ ਕੱਟ ਕੇ ਦਿੱਤੀ ਰਾਤ ਲੰਘਾ।
ਵੱਜਾ ਚੌਥੇ ਪਹਿਰ ਦਾ ਜਿਸ ਵੇਲੇ ਘੜਿਆਲ
ਵਲ ਬੇਈਂ ਦੇ ਤੁਰ ਪਏ ਨੇਮ ਆਪਣੇ ਨਾਲ।
ਉੱਠੀ ਮਾਤ ਸੁਲੱਖਣੀ ਸੋਚਾਂ ਵਿਚ ਪਈ
ਆਸਨ ਤਕ ਗੁਰਦੇਵ ਦਾ ਖ਼ਾਲੀ ਸਹਿਮ ਗਈ।
ਆਏ ਉਸ ਦੇ ਮਨ ਵਿਚ ਕਈ ਚੜ੍ਹਾ ਉਤਾਰ
ਤੁਰਤ ਭਜਾਇਆ ਉਸ ਨੇ ਮਗਰੇ ਸੇਵਾਦਾਰ।
ਦਿਨ ਸੰਨ ਭਾਦੋਂ ਮਾਹ ਦੇ ਮੀਹਾਂ ਦਾ ਸੀ ਜ਼ੋਰ
ਬਈਂ ਪਈ ਸੀ ਵੱਗਦੀ ਦੋਵੇਂ ਕੰਢੇ ਤੋੜ।
ਤਕਿਆ ਨਾਨਕ ਸ਼ਾਹ ਨੂੰ ਦੂਰੋਂ ਸੇਵਾਦਾਰ
ਬੇਈਂ ਅੰਦਰ ਵੜਦਿਆਂ ਪਰ ਨਾ ਆਉਂਦਿਆਂ ਬਾਹਰ।
ਕੁਝ ਚਿਰ ਮਗਰੋਂ ਪਹੁੰਚਿਆ ਜਦ ਉਹ ਬੇਈਂ ਕੋਲ
ਉਚੀਆਂ ਵਾਜਾਂ ਮਾਰ ਕੇ ਕੀਤੀ ਉਸ ਨੇ ਟੋਲ।
ਪਰ ਨ ਲੱਭਾ ਗੁਰੂ ਦਾ ਉਸ ਨੂੰ ਕੋਈ ਨਿਸ਼ਾਨ
ਵੱਲ ਨਗਰ ਦੇ ਪਰਤਿਆ ਦੁਖੀ ਅਤੇ ਹੈਰਾਨ।
ਕਾਂ ਵੱਟੀ ਸਭ ਫਿਰ ਗਈ ਲੋਕ ਗਏ ਘਬਰਾ
ਦੌਲਤ ਖ਼ਾਨ ਨਵਾਬ ਨੇ ਮੁੰਜੇ ਤੁਰਤ ਮਲਾਹ।
ਸਾਰਾ ਦਿਨ ਗੁਰਦੇਵ ਦੀ ਕੀਤੀ ਜਿਨ੍ਹਾਂ ਭਾਲ
ਥਾਂ ਥਾਂ ਗ਼ੋਤੇ ਮਾਰ ਕੇ ਸੁੱਟ ਸੁੱਟ ਕੇ ਜਾਲ।
ਪਰ ਨਾ ਹੋਈ ਉਨ੍ਹਾਂ ਦੀ ਸਫਲੀ ਜਿਸ ਦਮ ਕਾਰ
ਤਕੀਏ ਖ੍ਵਾਜਾ ਖ਼ਿਜ਼ਰ ਦੇ ਰੋਏ ਭੁੱਬਾਂ ਮਾਰ।
ਸੋਗ ਮੰਨਾਇਆ ਨਗਰ ਨੇ ਰੋਏ ਗ਼ਰੀਬ ਅਮੀਰ
ਦੌਲਤ ਖ਼ਾਨ ਨਵਾਬ ਵੀ ਹੋਇਆ ਅਤਿ ਦਿਲਗੀਰ।
ਤੜਪੀ ਮਾਤ ਸੁਲੱਖਣੀ ਖਾ ਬਿਰਹੋਂ ਦਾ ਤੀਰ
ਪਰ ਇਕ ਬੀਬੀ ਨਾਨਕੀ ਛੱਡੇ ਮੂਲ ਨਾ ਧੀਰ।
ਆਖੇ, "ਨਿਗਲ ਨਾ ਸਕਦੀ ਮੇਰਾ ਵੀਰ ਬਈਂ
ਜਗ ਨੂੰ ਤਾਰਨ ਵਾਲੜਾ ਸਕਦਾ ਡੁੱਬ ਨਹੀਂ।"

## ਬਈਂ ਪ੍ਰਵੇਸ਼

ਏਸ ਤਰ੍ਹਾਂ ਹੈ ਦਸਦਾ ਪੁਰਾਤਨ ਸਾਖੀਕਾਰ
ਕਥਾ ਬਈਂ ਪ੍ਰਵੇਸ਼ ਦੀ ਸਾਖੀ ਦੇ ਵਿਚਕਾਰ ।
ਪਰਮੇਸ਼ਰ ਦੀ ਆਗਿਆ ਹੋਈ ਇਕ ਦਿਨ ਆਨ
ਅੰਮ੍ਰਿਤ ਵੇਲੇ ਬਈਂ ਤੇ ਬਾਬਾ ਗਿਆ ਨਹਾਣ ।
ਦਿੱਤੇ ਖ਼ਿਦਮਤਗਾਰ ਨੂੰ ਬਸਤਰ ਓਸ ਉਤਾਰ
ਗੁੰਮ ਹੋ ਗਿਆ ਨਦੀ ਵਿਚ ਡੂੰਘੀ ਟੁੱਭੀ ਮਾਰ ।
ਲੈ ਗਏ ਸੇਵਕ ਓਸ ਨੂੰ ਪਰਮੇਸ਼ਰ ਦੇ ਦੁਆਰ
"ਨਾਨਕ ਹਾਜ਼ਰ ਹੋਇਆ" ਬੋਲੇ ਅਰਜ਼ ਗੁਜ਼ਾਰ ।
ਦਰਸ਼ਨ ਹੋਇਆ ਓਸ ਨੂੰ ਵਿਚ ਸੱਚੀ ਦਰਗਾਹ
ਮਿਹਰਬਾਨ ਰੱਬ ਹੋਇਆ ਉੱਪਰ ਨਾਨਕ ਸ਼ਾਹ ।
ਦਿਤਾ ਕਟੋਰਾ ਸੇਵਕਾਂ ਭਰ ਕੇ ਅੰਮ੍ਰਿਤ ਨਾਲ
"ਅੰਮ੍ਰਿਤ ਮੇਰੇ ਨਾਮ ਦਾ ਪੀ ਲੈ" ਕਿਹਾ ਦਿਆਲ ।
ਕੀਤੀ ਸੱਚੇ ਸਾਹਬ ਨੂੰ ਤਬਿ ਨਾਨਕ ਤਸਲੀਮ
ਪਿਆਲਾ ਪੀਤਾ ਤੁੱਠਿਆ ਉਸ ਤੇ ਆਪ ਰਹੀਮ ।
ਫਿਰ ਸਾਹਿਬ ਨੇ ਆਖਿਆ, "ਮੈਂ ਹਾਂ ਤੇਰੇ ਨਾਲ
ਕੀਤਾ ਹੈ ਮੈਂ ਤੁੱਧ ਨੂੰ ਪੂਰੀ ਤਰ੍ਹਾਂ ਨਿਹਾਲ ।
ਨਾਲੇ ਕੀਤਾ ਉਨ੍ਹਾਂ ਨੂੰ ਲੈਣ ਜੋ ਤੇਰਾ ਨਾਂ
ਸਿਰ ਤੇਰੇ ਤੇ ਰਹੇਗੀ ਹਰਦਮ ਮੇਰੀ ਛਾਂ ।
ਜਾ ਕੇ ਮੇਰਾ ਨਾਮ ਜਪ ਲੋਕਾਂ ਥੀਂ ਜਪਵਾ
ਨਾਲੇ ਇਸ ਸੰਸਾਰ ਥੀਂ ਦਾਮਨ ਰੱਖ ਬਚਾ ।
ਨਾਮ ਦਾਨ ਇਸ਼ਨਾਨ ਦਾ ਨੇਮ ਸਦਾ ਦਿਰੜਾ
ਸੇਵਾ, ਸਿਮਰਨ, ਸਿਦਕ ਨੂੰ ਦਮ ਦੇ ਨਾਲ ਨਿਭਾ ।
ਤੇਰੇ ਤਾਈਂ ਆਪਣਾ ਮੈਂ ਹੈ ਨਾਮ ਦਿਤਾ
ਸਾਰੇ ਕੰਮ ਤਿਆਗ ਕੇ ਏਹੋ ਕਿਰਤ ਕਮਾ ।"
ਕੀਤਾ ਸੱਚੇ ਸਾਹਬ ਨੂੰ ਨਾਨਕ ਨੇ ਪਰਨਾਮ
ਉੱਠ ਖਲੋਤਾ ਫੇਰ ਉਹ ਪੱਲੇ ਬੰਨ੍ਹ ਕੇ ਨਾਮ ।
ਤਕ ਨਾਨਕ ਦੀ ਨਿਮਰਤਾ ਹੁਕਮ ਹੋਇਆ ਫੇਰ
"ਮੇਰੀ ਉਸਤੇ ਮਿਹਰ ਹੈ ਜਿਸ ਤੇ ਤੇਰੀ ਮਿਹਰ ।
ਨਾਂ ਮੇਰਾ ਹੈ ਪਾਰਬ੍ਰਹਮ, ਪਰਮੇਸ਼ਰ, ਕਰਤਾਰ

ਗੁਰ-ਪਰਮੇਸ਼ਰ ਨਾਂ ਤੇਰਾ ਚਲਣਾ ਵਿਚ ਸੰਸਾਰ।"
ਸੁਣ ਨਾਨਕ ਪੈਰੀਂ ਪਿਆ ਅੱਗੋਂ ਨਾਲ ਪਿਆਰ
ਇਕ ਸਿਰੋਪਾ ਬਖ਼ਸ਼ਿਆ ਉਸ ਤਾਈਂ ਦਾਤਾਰ।
ਹੁਕਮ ਹੋਇਆ ਫਿਰ ਸੇਵਕਾਂ ਖਿਨਾਂ ਕਿਸੇ ਅਟਕਾ
ਆਵੇ ਓਸੇ ਘਾਟ ਤੇ ਨਾਨਕ ਨੂੰ ਪਹੁੰਚਾ।
ਮਿਹਰਬਾਨ ਦੀ ਕਥਾ ਵੀ ਹੈ ਇਸ ਦੇ ਨਜ਼ਦੀਕ
ਪਰ ਅੰਮ੍ਰਿਤ ਥਾਂ ਦੁੱਧ ਦਾ ਵਰਤਿਆ ਉਸ ਪ੍ਰਤੀਕ।
ਨਾਲੇ ਉਸਦਾ ਰੱਬ ਵੀ ਸੂਹੇ ਬਸਤਰ ਪਾ
ਬੈਠਾ ਪੂਰੀ ਸ਼ਾਨ ਵਿਚ ਰੰਗਲਾ ਮੰਜਾ ਡਾਹ।
ਚਿੱਟੀ ਦਾਹੜੀ ਓਸਦੀ ਉਡਦੀ ਵਿਚ ਹਵਾ
ਛਤਰ ਸੁਹਾਵੇ ਸੀਸ ਤੇ ਜਿਉਂ ਸ਼ਾਹਾਂ ਦਾ ਸ਼ਾਹ।
ਹੱਥ ਬੱਧੇ ਸੇਵਕ ਖੜੇ ਮਨ ਸੇਵਾ ਦਾ ਚਾ
ਲਾਗੇ ਉਸਦੇ ਮੱਝ ਇਕ ਪਈ ਚਰੇਂਦੀ ਘਾਹ।
ਬਾਬਾ ਪੈਧਾ ਸਚਿ ਖੰਡਿ ਕਹੇ ਭਾਈ ਗੁਰਦਾਸ
ਪਾਈ ਗਰੀਬੀ ਨਾਮ ਦੀ ਜਿਥੋਂ ਉਸਨੇ ਰਾਸ।
ਸਭਨਾਂ ਆਪੋ ਆਪਣੀ ਬੁੱਧੀ ਦੇ ਅਨੁਸਾਰ
ਉੱਚ ਆਤਮਕ ਯਾਤਰਾ ਦਾ ਦਿਤੈ ਵਿਸਤਾਰ।
ਵਰਤੇ ਨੇ ਸ਼ਰਧਾਲੂਆਂ ਵੱਖੋ ਵੱਖਰੇ ਚਿੰਨ੍ਹ
ਇੱਕੋ ਮੰਤਵ ਸਭ ਦਾ ਭਾਵੇਂ ਸ਼ਬਦ ਵਿਭਿੰਨ।
ਕਥਨ ਭਾਈ ਗੁਰਦਾਸ ਦਾ ਪਰ ਸੱਚ ਦੇ ਨਜ਼ਦੀਕ
ਕਿਉਂਕਿ ਮਹਾਂ ਰਹੱਸ ਦੀ ਉਸਨੂੰ ਸਮਝ ਬਰੀਕ।

### ਸੱਚ, ਖੰਡ ਯਾਤਰਾ

"ਬਾਬਾ ਪੈਧਾ ਸਚਿ ਖੰਡਿ" ਦਾ ਹੈ ਇਹ ਵਿਸਤਾਰ:
ਜਿਸ ਦਮ ਬਾਬਾ ਲੰਘਿਆ ਬਈਉਂ ਪਰਲੇ ਪਾਰ
ਕੁੰਦੋਂ ਕਾਹੀਆਂ ਚੀਰਦਾ ਲੰਘਦਾ ਝਲ ਤੇ ਝਾੜ
ਘੁੰਮਦਾ ਬਈਂ ਬਿਆਸ ਦੇ ਬੇਲੇ ਦੇ ਵਿਚਕਾਰ
ਪੁੱਜਾ ਇਕ ਏਕਾਂਤ ਵਿਚ ਪਗਡੰਡੀ ਨੂੰ ਛੋੜ
ਜਿੱਥੇ ਬਿਰਛ ਸੁਹਾਵਣੇ ਉੱਗੇ ਸਿਰੀਆਂ ਜੋੜ।
ਉੱਗੇ ਸਨ ਉਹ ਇਸ ਤਰ੍ਹਾਂ ਜੁੜ ਕੇ ਨਾਲੇ ਨਾਲ
ਦਿਨ ਵੇਲੇ ਵੀ ਜਿਸ ਤਰ੍ਹਾਂ ਪਈ ਹੋਏ ਤਰਕਾਲ।

ਇੱਕ ਗੁਫ਼ਾ ਦੇ ਵਾਂਗਰਾਂ ਸੀਗਾ ਉਹ ਅਸਥਾਨ
ਜਿੱਥੇ ਰਹਿੰਦੀ ਹਰ ਸਮੇਂ ਛਾਈ ਚੁੱਪ ਮਹਾਨ।
ਨਾਂ ਮਾਤਰ ਸੀ ਤੋੜਦੀ ਜਿਸ ਨੂੰ ਕਦੀ ਹਵਾ
ਜਾਂ ਵਗਦਾ ਕੁਝ ਵਿੱਥ ਤੇ ਬਿਆਸਾ ਦਾ ਪਰਵਾਹ।
ਏਸੇ ਹੀ ਏਕਾਂਤ ਵਿਚ ਬਹਿ ਕੇ ਨਾਨਕ ਸ਼ਾਹ
ਚੁਣਿਆ ਲੋਕਾਂ ਵਾਸਤੇ ਖੰਨੀਉਂ ਤਿੱਖਾ ਰਾਹ।
ਕੀਤੀ ਘੋਰ ਤਪੱਸਿਆ ਮਨ ਆਪਣੇ ਨੂੰ ਮਾਰ
ਤਾਂ ਜੋ ਜਗਤ ਜਲੰਦੜਾ ਰੱਖੇ ਕਿਰਪਾ ਧਾਰ।
ਹੈਸੀ ਉਸ ਦੇ ਮਨ ਵਿਚ ਇੱਕੋ ਇੱਕ ਵਿਚਾਰ
ਭਲਾ ਕਿਵੇਂ ਸਰਬੱਤ ਦਾ ਹੋਵੇ ਵਿਚ ਸੰਸਾਰ।
ਸੀ ਭਾਵੇਂ ਸਭ ਜੱਗ ਦੀ ਦਿਲ ਉਸਦੇ ਵਿਚ ਪੀੜ
ਫਿਰ ਵੀ ਮੁਦਰਾ ਓਸਦੀ ਸ਼ਾਂਤ ਅਤੇ ਗੰਭੀਰ।
ਕੀਤੀ ਉਸ ਨੇ ਸਾਧਨਾ ਦੋ ਦਿਨ ਤੇ ਦੋ ਰਾਤ
ਤਾਂ ਜੋ ਪਰਮ ਅਨੰਦ ਦੀ ਪਾ ਸੱਕੇ ਉਹ ਦਾਤ।
ਕੀਤੀ ਓਸ ਅਰਾਧਨਾ, "ਹੇ ਮੇਰੇ ਜਗਦੀਸ਼
ਸੁਣ ਗੱਲਾਂ ਆਕਾਸ਼ ਦੀ ਕੀਟਾਂ ਆਈ ਰੀਸ।
ਪਰ ਜੇ ਹੋਵੇ ਤੁੱਧ ਦੀ ਨਦਰ ਅਤੇ ਬਖਸ਼ੀਸ਼
ਏਤੁ ਰਾਹਿ ਪਤਿ ਪਵੜੀਆਂ ਚੜੀਐ ਹੋਇ ਇਕੀਸ।"
ਬੇ ਪਰਵਾਹ ਤੋਂ ਮੰਗ ਕੇ ਇਉਂ ਮਿਹਰ ਦੀ ਖੈਰ
ਰਖਿਆ ਸੱਚੇ ਰਾਹ ਤੇ ਬਾਬੇ ਅਪਣਾ ਪੈਰ।
ਲੱਗਾ ਕੱਟਣ ਪੰਧ ਉਹ ਸਿਦਕ ਸਬੂਰੀ ਨਾਲ
ਦੇਸੋਂ ਵਲ ਅਦੇਸ ਦੇ ਕਾਲੋਂ ਵੱਲ ਅਕਾਲ।
ਜਿਉਂ ਜਿਉਂ ਵੱਧੇ ਰੂਪ ਤੋਂ ਬਾਬਾ ਵੱਲ ਅਰੂਪ
ਤਿਉਂ ਤਿਉਂ ਉਸ ਦੇ ਮੁਖ ਤੇ ਚੜ੍ਹਦਾ ਜਾਵੇ ਰੂਪ।
ਆਏ ਉਸ ਦੇ ਰਾਹ ਵਿਚ ਅਧਭੁਤ ਕਈ ਮਕਾਮ
ਪਿੱਛੇ ਰਹਿ ਗਏ ਜਿਨ੍ਹਾਂ ਤੋਂ ਕਿਤੇ ਮੋਕਸ਼ ਤੇ ਕਾਮ।
ਧਰਮ ਖੰਡ ਦੇ ਮਗਰੋਂ ਆਇਆ ਖੰਡ ਗਿਆਨ
ਕਹਿੰਦੇ ਸੂਫ਼ੀ ਲੋਕ ਨੇ ਜਿਸ ਪਦ ਨੂੰ ਇਰਫ਼ਾਨ।
ਤੱਕੇ ਬਾਬੇ ਏਸ ਥਾਂ ਕਈ ਸੂਰਜ ਤੇ ਚੰਦ
ਲੀਲ੍ਹਾ ਪਾਣੀ ਪਵਣ ਦੀ ਨਾਦ ਵਿਨੋਦ ਅਨੰਦ।

ਨਾਲੇ ਦੇਖੇ ਓਸਨੇ ਕੇਤੇ ਮੰਡਲ ਦੇਸ
ਕੇਤੇ ਰੂਪ ਤੇ ਰੰਗ ਦੇ ਨਿੱਤ ਬਦਲਦੇ ਵੇਸ।
ਧਰਮ ਖੰਡ ਫਿਰ ਆਇਆ ਬਾਣੀ ਜਿਸਦੀ ਰੂਪ
ਘਾੜਤ ਰਹੇ ਘੜੀਂਵਦੀ ਜਿਵੇ ਬਹੁਤ ਅਨੂਪ।
ਚੰਡੀ ਜਾਵੇ ਏਸ ਥਾਂ ਸੁਰਤ ਮਤ ਮਨ ਬੁੱਧ
ਨਾਲੇ ਸਿੱਧਾਂ ਸੁਰਾਂ ਦੀ ਜਾਏ ਸੰਵਾਰੀ ਸੁੱਧ।
ਗੱਲਾਂ ਏਸ ਪੜਾ ਦੀਆਂ ਕਥੀਆਂ ਮੂਲ ਨਾ ਜਾਣ
ਜੋ ਵੀ ਏਥੇ ਪਹੁੰਚਦਾ ਰਹਿ ਜਾਂਦਾ ਹੈਰਾਨ।
ਕਰਮ ਖੰਡ ਫਿਰ ਆਇਆ ਬਾਣੀ ਜਿਸ ਦੀ ਜੋਰ
ਜੋਧ ਮਹਾਬਲ ਸੂਰ ਬਿਨ ਪੁਜੇ ਨਾ ਜਿੱਥੇ ਹੋਰ।
ਸੱਚ ਖੰਡ ਦਾ ਆਇਆ ਨੇੜੇ ਜਦੋਂ ਪੜਾ
ਛੱਲਣ ਆਇਆ ਗੁਰੂ ਨੂੰ ਕਲਜੁਗ ਭੇਸ ਵਟਾ।
ਏਸ ਤਰ੍ਹਾਂ ਹੈ ਲਿਖਦਾ ਪੁਰਾਤਨ ਸਾਖੀਕਾਰ:
ਕਲਜੁਗ ਪਰਗਟ ਹੋਇਆ ਰੂਪ ਹਨੇਰੀ ਧਾਰ।
ਨਾਲ ਲਿਆਂਦਾ ਓਸਨੇ ਭਾਰੀ ਇਕ ਤੂਫ਼ਾਨ
ਕਈ ਉਖਾੜੇ ਬਿਰਛ ਜਿਸ ਕਈ ਮਰੋੜੇ ਡਾਹਣ।
ਭੌਂ ਦਾ ਆਸਨ ਡੋਲਿਆ ਕੰਬ ਗਏ ਅਸਮਾਨ
ਪਰ ਬਾਬਾ ਬੈਠਾ ਰਿਹਾ ਹੋ ਕੇ ਅੰਤਰ-ਧਿਆਨ।
ਫਿਰ ਆਇਆ ਉਹ ਸਾਹਮਣੇ ਰੂਪ ਅੱਗ ਦਾ ਧਾਰ
ਦਲ ਧੂਏਂ ਤੇ ਅਗਨ ਦੇ ਲਪਕੇ ਜੀਭਾਂ ਮਾਰ।
ਚਾਰੇ ਕੂਟਾਂ ਭੌਂ ਦੀਆਂ ਸੜ ਕੇ ਹੋਈਆਂ ਛਾਰ
ਪਰ ਨਾ ਬਾਬਾ ਡੋਲਿਆ ਟੇਕ ਏਕ ਕਰਤਾਰ।
ਰੂਪ ਮੀਂਹ ਦਾ ਧਾਰ ਕੇ ਕਲਜੁਗ ਆਇਆ ਫੇਰ
ਕਾਲੇ ਬੋਲੇ ਬੱਦਲਾਂ ਘਤਿਆ ਆਣ ਹਨੇਰ।
ਕੜ ਪਾਟਾ ਅਸਮਾਨ ਦਾ ਧਰਤੀ ਡੁੱਬੀ ਜਲ
ਪਰ ਬਾਬਾ ਬੈਠ ਰਿਹਾ ਅਡੋਲ, ਅਡੋਲ, ਅਚੱਲ।
ਰੂਪ ਦੈਂਤ ਦਾ ਧਾਰ ਕੇ ਕਲਜੁਗ ਆਇਆ ਵੱਤ
ਚੋਟੀ ਨਾਲ ਸਮਾਨ ਦੇ ਨਾਲ ਜ਼ਿਮੀਂ ਦੇ ਲੱਤ।
ਧੂੜ ਧਮਾਈ ਓਸਨੇ ਵੱਡਾ ਖੇਰੂ ਘੱਤ

ਡੋਲਿਆ ਆਸਨ ਜ਼ਿਮੀਂ ਦਾ ਅਸਮਾਨਾਂ ਦੀ ਛੱਤ ।
ਵਧਿਆ ਵਲ ਗੁਰਦੇਵ ਉਹ ਅਖੀਆਂ ਰੱਤੇ ਰੱਤ
ਐਪਰ ਅੱਗੇ ਸੱਤ ਦੇ ਹਾਰਿਆ ਅੰਤ ਕੁਸੱਤ ।
ਬਾਬੇ ਤੇ ਨਾ ਚੱਲਿਆ ਜਦ ਭੈ ਦਾ ਹਥਿਆਰ
ਕਲਜੁਗ ਪਰਗਟ ਹੋਇਆ ਰੂਪ ਮਨੁਖ ਦਾ ਧਾਰ ।
ਜੋੜ ਖਲੋਤਾ ਹੱਥ ਉਹ, ਬਾਬੇ ਪੁੱਛਿਆ "ਕੌਣ ?"
"ਮੈਂ ਕਲਜਗੁ", ਉਹ ਬੋਲਿਆ ਨੀਵੀਂ ਕਰ ਕੇ ਧੌਣ ।
"ਇਕ ਲੱਤ ਤੇ ਕਿਉਂ ਖੜਾ ਹੈਂ ?"
ਬੋਲਿਆ ਵਿਚ ਸਤਿਕਾਰ :
"ਧਰਮ ਦੀਆਂ ਸਤਿਜੁਗ ਵਿਚ ਹੈਸਨ ਲੱਤਾਂ ਚਾਰ ।
ਇਕ ਭੱਜੀ ਸਤਿਜੁਗ ਵਿਚ ਤ੍ਰੇਤੇ ਵਿਚ ਦੂਈ
ਲੱਤ ਤੀਸਰੀ ਧਰਮ ਦੀ ਦੁਆਪਰ ਵਿਚ ਟੁਟੀ ।
ਖਲਾ ਮੈਂ ਮਹਾਰਾਜ ਹਾਂ ਭਾਵੇਂ ਇਕ ਲੱਤ ਭਾਰ
ਭਰੇ ਭਕੁੰਨੇ ਫੇਰ ਵੀ ਮੇਰੇ ਅਜੇ ਭੰਡਾਰ ।"
ਬਾਬੇ ਪੁਛਿਆ ਓਸ ਤੋਂ, "ਕੀ ਹੈ ਤੇਰੇ ਕੋਲ ?"
ਗਾਏ ਮਿੱਠੇ ਸੁਰਾਂ ਵਿਚ ਕਲਜੁਗ ਨੇ ਇਹ ਬੋਲ :
"ਮੋਤੀਆਂ ਨਾਲ ਉਸਾਰਾਂ ਮੰਦਰ
ਰਤਨਾਂ ਨਾਲ ਜੜਾਵਾਂ
ਅਗਰ ਕੇਗੂ ਕਸਤੂਰੀਆਂ ਚੰਦਨ
ਭਰ ਦਿਆਂ ਵਿਚ ਹਵਾਵਾਂ

ਆਖੋ ਲਿਆਵਾਂ ?
ਛੱਡੋ ਸਲਾਹਵਾਂ !

ਹੀਰਿਆਂ ਵਿਚ ਜੜਾਵਾਂ ਧਰਤੀ
ਰੱਤਾ ਪਲੰਘ ਵਿਛਾਵਾਂ
ਰੰਗਾ-ਰੱਤੀ ਮੁਖ-ਮਣੀ ਮੋਹਣੀ
ਗਲ ਵਿਚ ਪਾਵੇ ਬਾਹਵਾਂ

ਆਖੋ ਮਿਲਾਵਾਂ ?
ਛੱਡੋ ਸਲਾਹਵਾਂ !

ਨੌ ਨਿੱਧਾਂ ਤੇ ਬਾਰਾਂ ਸਿੱਧਾਂ

ਚਰਨਾਂ ਵਿਚ ਟਿਕਾਵਾਂ
ਗੁਪਤ ਜਾਂ ਪਰਗਟ ਹੋਵੇ ਭਾਵੇਂ
ਊਂਡੇ ਥੈਂਠ ਖੜਾਵਾਂ
ਆਖੇ ਦਿਖਾਵਾਂ ?
ਛੱਡੋ ਸਲਾਹਵਾਂ !
ਸੁਲਤਾਨਾਂ ਸੁਲਤਾਨ ਬਣਾਵਾਂ
ਲਸ਼ਕਰ ਮੇਲ ਲਿਆਵਾਂ
ਸੋਨੇ ਦਾ ਮੈਂ ਘੜਾ ਸਿੰਘਾਸਨ
ਰਤਨਾਂ ਨਾਲ ਸਜਾਵਾਂ
ਆਖੇ ਬਹਾਵਾਂ ?
ਛੱਡੋ ਸਲਾਹਵਾਂ !"

ਬਾਬੇ ਸ਼ਬਦ ਉਚਾਰਿਆ ਸਿਰੀ ਰਾਗ ਵਿਚਕਾਰ
ਛਾਈਂ ਮਾਈਂ ਹੋ ਗਿਆ ਕਲਜੁਗ ਸੁਣਦੇ ਸਾਰ ।
"ਬਾਬੇ ਪਾਇਆ ਬਖਸ਼ਦਰ", ਹੋਈ ਮਿਹਰ ਅਪਾਰ
ਸੱਚ ਖੰਡ ਵਿਚ ਪਹੁੰਚਿਆ ਵਸੇ ਜਿਥੇ ਨਿਰੰਕਾਰ ।
ਦੇਖੇ ਉੱਥੇ ਓਸ ਨੇ ਲੋਅ ਲੋਅ ਆਕਾਰ
ਖੰਡ ਮੰਡਲ ਵਰਭੰਡ ਕਈ ਅੰਤ ਨਾ ਪਾਰਵਾਰ ।
ਵੇਖੇ ਸਿਰਜਣਹਾਰ ਸਭ ਵਿਗਸੇ ਕਰੇ ਵਿਚਾਰ
ਜਿਵ ਜਿਵ ਹੁਕਮ ਚਲਾਉਂਦਾ ਤਿਵ ਤਿਵ ਚੱਲੇ ਕਾਰ ।
ਅੰਮ੍ਰਿਤ ਪੀਤਾ ਓਸ ਨੇ ਭਾਉ-ਭਾਂਡੇ ਵਿਚ ਢਾਲ
ਬਾਬਾ ਨਾਨਕ ਹੋਇਆ ਨਦਰੀ ਨਦਰ ਨਿਹਾਲ ।
ਮਹਾਂ ਮਰਮ ਨੂੰ ਪਾਇਆ ਦ੍ਰਿਸ਼ਟੀ ਹੋਈ ਵਿਸ਼ਾਲ
ਸ਼ਬਦ ਲਿਆਇਆ ਨਾਲ ਉਹ ਘੜ ਸੱਚੀ ਟਕਸਾਲ :
"ਹਉ ਢਾਢੀ ਵੇਕਾਰੁ ਕਾਰੈ ਲਾਇਆ ॥
ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥
ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥
ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥
ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥

ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥
ਢਾਢੀ ਕਰੇ ਪਸਾਉ ਸਬਦੁ ਵਜਾਇਆ ॥
ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥"

[ਗੁਰੂ ਗ੍ਰੰਥ, ਪੰਨਾ 150]

ਆਸਨ ਉੱਤੋਂ ਉੱਠਿਆ ਬਾਬਾ ਸ਼ਬਦ ਉਚਾਰ
ਬੇਈਂ ਵਿਚ ਇਸ਼ਨਾਨ ਕਰ ਲੱਗਾ ਪਰਲੇ ਪਾਰ ।
ਦੇਖ ਓਹਨੂੰ ਜੀਉਂਦਾ ਲੋਕ ਹੋਏ ਹੈਰਾਨ
ਵੱਡਾ ਕੌਤਕ ਵਰਤਿਆ ਆਖੇ ਸਭ ਜਹਾਨ ।
ਦਵਾਲੇ ਉਸ ਦੇ ਜੁੜ ਗਈ ਪਲ ਵਿਚ ਤਗੜੀ ਭੀੜ
ਡੇਰਾ ਦਿੱਤਾ ਓਸਨੇ ਜਾਂਦੇ ਸਾਰ ਲੁਟਾ
ਵਿੱਚ ਗ਼ਰੀਬਾਂ ਵੰਡਿਆ ਸਾਰਾ ਮਾਲ ਮਤਾਅ ।
ਸੁੱਟੇ ਸਭ ਸਰੀਰ ਤੋਂ ਵਾਧੂ ਬਸਤਰ ਲਾਹ
ਤੇੜ ਲੰਗੋਟੀ ਇਕ ਰਹੀ ਸਾਖੀਕਾਰ ਗਵਾਹ ।
ਡੇਰੇ 'ਚੋਂ ਫਿਰ ਨਿਕਲਿਆ ਛੱਡ ਕੇ ਅਪਣੀ ਝੋਲ
ਇੱਕੋ ਤੋਸ਼ਾ ਨਾਮ ਦਾ ਰਖਿਆ ਅਪਣੇ ਕੋਲ ।

ਭਾਦੋਂ ਦੀ ਪੰਦਰਾਂ ਸੁਦੀ ਦਾ ਸੀ ਦਿਨ ਮਹਾਨ
ਬਾਬੇ ਡੇਰਾ ਲਾਇਆ ਜਾ ਵਿਚ ਕਬਰਸਤਾਨ ।
ਮਰਦਾਨਾ ਵੀ ਬਹਿ ਗਿਆ ਜਾ ਕੇ ਉਸਦੇ ਕੋਲ
ਨਿੰਮ੍ਹੀ ਧੁਨ ਰਬਾਬ ਦੀ ਦਿੱਤਾ ਜਾਦੂ ਘੋਲ ।
ਪਰ ਮੂੰਹੋਂ ਨਾ ਬੋਲਿਆ ਬਾਬਾ ਇਕ ਵੀ ਬੋਲ
ਸਾਰਾ ਦਿਨ ਬੈਠਾ ਰਿਹਾ ਸ਼ਾਂਤ, ਅਹਿੱਲ, ਅਡੋਲ ।
ਵਾਸੀ ਪੁਰ ਸੁਲਤਾਨ ਦੇ ਛਡ ਕੇ ਕਾਰ ਵਿਹਾਰ
ਪੁੱਜੇ ਕਬਰਸਤਾਨ ਵਿਚ ਕਰਨ ਲਈ ਦੀਦਾਰ ।
ਕੱਠੇ ਹੋ ਗਏ ਨਾਲ ਹੀ ਹੋਰ ਵੀ ਕਈ ਫ਼ਕੀਰ
ਕਈ ਨਿਮਾਣੇ ਰੱਬ ਦੇ ਆਜਿਜ਼ ਤੇ ਦਿਲਗੀਰ ।
ਕਈ ਆਖਦੇ ਦੇਖ ਕੇ, ਅੱਲਾ ਤੇਰੀ ਸ਼ਾਨ!
ਕਈ ਆਖਦੇ, ਜਾਈਏ ਦੀਦ ਵਿਟੋਂ ਕੁਰਬਾਨ!
ਕਈ ਆਖਦੇ, ਚੰਬੜੀ ਇਸ ਨੂੰ ਕੋਈ ਸ਼ੈ!

ਦਿਲ ਇਸ ਦੇ ਵਿਚ ਬਹਿ ਗਿਆ ਵੱਡਾ ਕੋਈ ਭੈ ।
ਕਈ ਕਹਿੰਦੇ, ਦਰਿਆ ਵਿਚ ਖਾਧੀ ਇਸ ਨੇ ਚੋਟ
ਤਕੀਏ ਖ਼੍ਵਾਜਾ ਖ਼ਿਜ਼ਰ ਦੇ ਵੰਡੇ ਜਾ ਕੇ ਰੋਟ ।
ਏਦਾਂ ਹੀ ਬੈਠਾ ਰਿਹਾ ਨਾਨਕ ਸਾਰੀ ਰਾਤ
ਐਪਰ ਅਗਲੇ ਦਿਨ ਜਦੋਂ ਆਣ ਹੋਈ ਪਰਭਾਤ ।
ਨਾਹਰਾ ਲਾਇਆ ਓਸਨੇ ਪਹਿਲਾ ਵਿਚ ਜਹਾਨ :
"ਨਾ ਹੀ ਹਿੰਦੂ ਹੈ ਕੋਈ, ਨਾ ਕੋਈ ਮੁਸਲਮਾਨ !
ਨਾ ਹੀ ਕੋਈ ਰੰਕ ਹੈ ਨਾ ਕੋਈ ਸੁਲਤਾਨ ।
ਇਕੋ ਜਿਹੇ ਜ਼ਹਾਨ ਵਿਚ ਹਨ ਸਾਰੇ ਇਨਸਾਨ ।"
ਧੁਮ ਗਈ ਵਿਚ ਨਗਰ ਦੇ ਨਾਨਕ ਦੀ ਇਹ ਗੱਲ
ਇਕ ਚਿੰਗਾਰੀ ਨਾਲ ਜਿਉਂ ਬਲ ਉਠਦਾ ਸਭ ਝੱਲ ।
ਆਖਿਆ ਵੰਜ ਨਵਾਬ ਨੂੰ ਕਾਜ਼ੀ ਨੇ, "ਸਰਕਾਰ
ਕੁਫ਼ਰ ਪਿਆ ਹੈ ਤੋਲਦਾ ਨਾਨਕ ਸਰੇ ਬਾਜ਼ਾਰ ।
ਬਾਰ ਬਾਰ ਪਿਆ ਆਖਦਾ ਬੈਠਾ ਕਬਰਸਤਾਨ
"ਨਾ ਹੀ ਹਿੰਦੂ ਹੈ ਕੋਈ, ਨਾ ਕੋਈ ਮੁਸਲਮਾਨ ।"
ਆਖਿਆ ਦੌਲਤ ਖ਼ਾਨ ਨੇ ਪੜ੍ਹ ਮੂੰਹ ਵਿਚ ਤਕਬੀਰ
"ਖ਼ਿਆਲ ਪਵੋ ਨਾ ਏਸ ਦੇ, ਇਹ ਤਾਂ ਕੋਈ ਫ਼ਕੀਰ ।"
ਪਰ ਜਦ ਮੁੱਲਾਂ ਕਾਜ਼ੀਆਂ ਖਹਿੜਾ ਕੀਤਾ ਹੋਰ
ਨਾਨਕ ਵੱਲ ਨਵਾਬ ਨੇ ਪਿਆਦਾ ਦਿੱਤਾ ਤੋਰ ।
ਵੰਜ ਪਿਆਦੇ ਆਖਿਆ ਨਾਨਕ ਤਾਈਂ ਸ਼ਤਾਬ
"ਤੇਰੇ ਤਾਈਂ ਬੁਲਾਉਂਦਾ ਦੌਲਤ ਖ਼ਾਨ ਨਵਾਬ ।"
ਬੋਲਿਆ ਵਿਚ ਜਲਾਲ ਦੇ ਅੱਗੋਂ ਨਾਨਕ ਸ਼ਾਹ
"ਮੈਨੂੰ ਤੇਰੇ ਨਵਾਬ ਦੀ ਕਾਹਦੀ ਹੈ ਪਰਵਾਹ !"
ਪਰਤਿਆ ਵੱਲ ਨਵਾਬ ਦੇ ਪਿਆਦਾ ਓਸੇ ਪੱਲ
ਜਾ ਦੱਸੀ ਦਰਬਾਰ ਵਿਚ ਉਸ ਨੇ ਸਾਰੀ ਗੱਲ ।
ਸੁਣ ਕੇ ਕਾਜ਼ੀ ਭੜਕਿਆ ਆਇਆ ਵਿਚ ਅਤਾਬ
ਸ਼ਾਨ ਫ਼ਕੀਰੀ ਦੇਖ ਪਰ ਚੁਪ ਕਰ ਗਿਆ ਨਵਾਬ ।
ਐਪਰ ਦਿੱਤਾ ਕਾਜ਼ੀਆਂ ਮੁੜ ਕੇ ਜਿਸ ਦਮ ਜ਼ੋਰ
ਫਿਰ ਦਿੱਤਾ ਉਸ ਨਫ਼ਰ ਨੂੰ ਵੱਲ ਨਾਨਕ ਦੇ ਤੋਰ ।

"ਤੈਨੂੰ ਪਿਆ ਬੁਲਾਉਂਦਾ ਖਾਨ ਵਿਚ ਦਰਬਾਰ
ਕਹਿੰਦਾ ਰੱਬ ਦੇ ਵਾਸਤੇ ਛੇਤੀ ਦਿਉ ਦੀਦਾਰ!"
ਤਕ ਨਾਨਕ ਉੱਠ ਚੱਲਿਆ ਆਖ ਏਤਨੀ ਬਾਤ
"ਹੁਣ ਹੈ ਸੱਦਾ ਘੱਲਿਆ ਸਾਹਿਬ ਮੈਨੂੰ ਆਪ!"
ਗਲ ਮੁਤੱਕਾ ਘੱਤ ਕੇ ਪੁੱਜਾ ਵਿਚ ਦਰਬਾਰ
ਅੱਗੋਂ ਉੱਠ ਨਵਾਬ ਨੇ ਕਿਹਾ ਨਾਲ ਸਤਿਕਾਰ
"ਨਾਨਕ ਭਲਾ ਫਕੀਰ ਤੂੰ, ਮੇਰੀ ਮੰਨ ਸਲਾਹ
ਬੰਨ੍ਹ ਕਮਰ ਤੂੰ ਆਪਣੀ ਗਲੋਂ ਮੁਤੱਕਾ ਲਾਹ।"
ਆਖਾ ਮੰਨ ਨਵਾਬ ਦਾ ਅੱਗੋਂ ਨਾਨਕ ਸ਼ਾਹ
ਕਮਰ ਚਾ ਬੱਧੀ ਆਪਣੀ ਗਲੋਂ ਮੁਤੱਕਾ ਲਾਹ।
"ਕਮਬਖ਼ਤੀ ਹੈ ਅਸਾਂ ਦੀ ਤੇਰੇ ਜਿਹਾ ਫਕੀਰ"
ਆਖਿਆ ਫੇਰ ਨਵਾਬ ਨੇ, "ਹੋਵੇ ਇੰਜ ਦਿਲਗੀਰ!"
ਨਾਨਕ ਨੂੰ ਬਿਠਾਇਆ ਫਿਰ ਉਸ ਅਪਣੇ ਨਾਲ
ਅਤੇ ਬੋਲਿਆ, "ਕਾਜ਼ੀਆ ਪੁਛ ਲੈ ਹੁਣੇ ਸੁਆਲ
ਕਰਦੇ ਸਾਈਂ ਲੋਕ ਨੇ ਬਹੁਤ ਘੱਟ ਗੁਫ਼ਤਾਰ
ਸੁਖਨ ਨਾ ਕਰਨਾ ਏਸ ਨੇ ਮੁੜ ਕੇ ਦੂਜੀ ਵਾਰ।"
ਤਦ ਕਾਜ਼ੀ ਨੇ ਪੁੱਛਿਆ ਨਾਲ ਸ਼ਰੇਈ ਸ਼ਾਨ
"ਕਿਉਂ ਨਾ ਹੈ ਹਿੰਦੂ ਕੋਈ, ਨਾ ਕੋਈ ਮੁਸਲਮਾਨ?
ਹਿੰਦੂ ਹੋਸਣ ਭੁਲ ਚੁਕੇ ਅਪਣਾ ਧਰਮ ਈਮਾਨ
ਪਰ ਹਾਲੇ ਹੈ ਦੀਨ ਵਿਚ ਪੱਕਾ ਮੁਸਲਮਾਨ।
ਕੀ ਮੈਂ ਮੁਸਲਮਾਨ ਨਾ, ਜਾਂ ਨਹੀਂ ਦੌਲਤ ਖ਼ਾਨ?"
ਮਾਝ ਰਾਗ ਵਿਚ ਗੁਰੂ ਨੇ ਕੀਤਾ ਇੰਜ ਬਿਆਨ:
"ਏਸ ਤਰ੍ਹਾਂ ਦਾ ਕਾਜ਼ੀਆ ਜਿਸ ਦਾ ਹੈ ਈਮਾਨ
ਮੇਰੀ ਸਮਝੇ ਉਹੀ ਹੈ ਸੱਚਾ ਮੁਸਲਮਾਨ।
ਮੁਸਲਮਾਨ ਕਹਾਵਣਾ ਨਹੀਂਗਾ ਕੰਮ ਆਸਾਨ
ਮਿੱਠਾ ਕਰ ਕੇ ਮੰਨਣਾ ਪਹਿਲਾਂ ਪਵੇ ਈਮਾਨ।
ਫੇਰ ਲੋਭ ਹੰਕਾਰ ਦਾ ਦਿਲ ਤੋਂ ਜ਼ੰਗ ਉਤਾਰ
ਪੈਂਦਾ ਹੈ ਚਮਕਾਉਣਾ ਉਸ ਨੂੰ ਸ਼ੀਸ਼ੇ ਹਾਰ।
ਦਸ ਨੌਹਾਂ ਦੀ ਕਿਰਤ ਕਰ ਖਾਣਾ ਪਵੇ ਹਲਾਲ

ਵਿਚ ਗਰੀਬਾਂ ਵੰਡਣਾ ਨਾਲੇ ਵਾਧੂ ਮਾਲ ।
ਭਰਮ ਜੀਣ ਤੇ ਮਰਨ ਦਾ ਜਿਹੜਾ ਦਏ ਚੁਕਾ
ਰਹਿ ਕੇ ਵਿਚ ਰਜ਼ਾਇ ਦੇ ਦੇਵੇ ਆਪ ਗੰਵਾ ।
ਨਾਲੇ ਮੰਨੇ ਕੰਮ ਸਭ ਕਰਦਾ ਆਪ ਖ਼ੁਦਾ
ਨਾਲ ਰੱਬ ਦੇ ਜੀਆਂ ਦੇ ਨੇਕ ਕਰੇ ਵਰਤਾ ।"
ਦੌਲਤ ਖ਼ਾਨ ਨਵਾਬ ਦੇ ਖਾਨੇ ਪੈ ਗਈ ਗੱਲ
ਤਕਿਆ ਨਾਲ ਕਨੱਖੀਆਂ ਉਸ ਨੇ ਕਾਜ਼ੀ ਵੱਲ ।
ਫਿਰ ਕਾਜ਼ੀ ਨੇ ਪੁਛਿਆ, "ਤੇਰਾ ਕੀ ਈਮਾਨ ?"
"ਨਾ ਮੈਂ ਹਿੰਦੂ ਕਾਜ਼ੀਆ, ਨਾ ਮੈਂ ਮੁਸਲਮਾਨ ।
ਸਾਰੇ ਮੇਰੀ ਨਜ਼ਰ ਵਿਚ ਇਕ ਜਹੇ ਇਨਸਾਨ
ਸਾਰੇ ਰਬ ਦੇ ਧਰਮ ਨੇ ਮੇਰੇ ਲਈ ਸਮਾਨ ।"
ਤਦ ਕਾਜ਼ੀ ਨੇ ਆਖਿਆ, "ਠੀਕ ਤੇਰੀ ਜੇ ਗਲ
ਤਾਂ ਫਿਰ ਚਲ ਨਮਾਜ਼ ਵਿਚ ਨਾਲ ਅਸਾਡੇ ਰੱਲ ।"
ਵਲ ਕਾਜ਼ੀ ਦੇ ਦੇਖਿਆ ਬਾਬੇ ਨੇ ਮੁਸਕਾ
"ਮੈਨੂੰ ਕੋਈ ਉਜ਼ਰ ਨਾ ਹਰ ਥਾਂ ਜਦੋਂ ਖ਼ੁਦਾ ।"
ਤੁਰ ਪਏ ਵੱਲ ਮਸੀਤ ਦੇ ਕਾਜ਼ੀ ਮੁਫਤੀ ਖ਼ਾਨ
ਮਹਿਰ, ਮੁਕੱਦਮ, ਚੌਧਰੀ, ਸੱਯਦ ਅਤੇ ਪਠਾਣ ।
ਦਿਨ ਜੁੰਮੇ ਦਾ ਸੀਗ ਉਹ ਜੁੜੀ ਲੁਕਾਈ ਆਣ
ਭਰ ਗਿਆ ਨਾਲ ਨਮਾਜ਼ੀਆਂ ਮਸਜਿਦ ਦਾ ਦਾਲਾਨ ।
ਅੱਗੇ ਖੜਾ ਨਮਾਜ਼ ਦੇ ਕਾਜ਼ੀ ਵਾਂਗ ਇਮਾਮ
ਪਿੱਛੇ ਦੌਲਤ ਖ਼ਾਨ, ਫਿਰ ਨਾਨਕ, ਮਗਰ ਅਵਾਮ ।
ਤਕ ਕਾਜ਼ੀ ਵਲ ਹੱਸਿਆ ਬਾਬਾ ਵਿਚ ਨਮਾਜ਼
ਕਾਜ਼ੀ ਤਕ ਕੇ ਖਿੱਝਿਆ ਸਮਝ ਨ ਸਕਿਆ ਰਾਜ਼ ।
ਔਪਰ ਜਿਸਦਮ ਆਣਕੇ ਹੋਈ ਖ਼ਤਮ ਨਮਾਜ਼
ਕਾਜ਼ੀ ਆਖਿਆ ਖ਼ਾਨ ਨੂੰ, "ਇਹ ਕੈਸਾ ਅੰਦਾਜ਼ !
ਹਸੇ ਵਿਚ ਨਮਾਜ਼ ਦੇ ਹੁੰਦਾ ਹੈ ਇਹ ਕੌਣ ?
ਵਿਚ ਸ਼ਰਾ ਦੇ ਕਟਣੀ ਵਾਜਬ ਇਸਦੀ ਧੌਣ ।"
ਪੁਛਿਆ ਨਾਨਕ ਸ਼ਾਹ ਤੋਂ ਦੌਲਤ ਖ਼ਾਨ ਨਵਾਬ
"ਕੀ ਹੈ ਇਸ ਇਲਜ਼ਾਮ ਦਾ ਤੇਰੇ ਕੋਲ ਜਵਾਬ ?"

ਬਾਬਾ ਨਾਨਕ ਬੋਲਿਆ ਪੂਰੀ ਦ੍ਰਿੜਤਾ ਨਾਲ
ਕਾਜ਼ੀ ਦਾ ਸੀ ਉਖੜਿਆ ਵਿਚ ਨਮਾਜ਼ ਖ਼ਿਆਲ।
ਤਨ ਇਸਦਾ ਸੀ ਜੁਟਿਆ ਭਾਵੇਂ ਵਿਚ ਨਮਾਜ਼
ਮਨ ਇਸਦਾ ਸੀ ਕਰ ਰਿਹਾ ਹੋਰ ਕਿਤੇ ਪਰਵਾਜ਼।
ਨਵੇਂ ਵਛੇਰੇ ਵਲ ਸੀ ਇਸਦਾ ਰਿਆ ਧਿਆਨ
ਛੱਡ ਆਇਆ ਸੀ ਜਿਨ੍ਹੂੰ ਉਹ ਖੁੱਲ੍ਹਾ ਵਿਚ ਦਲਾਨ।
ਕਿਉਂਕਿ ਉਸਦੇ ਸਿਹਨ ਵਿਚ ਖੂਹੀ ਸੀ ਇਕ ਕੋਲ
ਡਰਦਾ ਸੀ ਨਾ ਡਿਗ ਪਵੇ ਉਸਦੇ ਵਿਚ ਅਭੋਲ।
ਏਸ ਤਰ੍ਹਾਂ ਹੀ ਤੁਸੀਂ ਵੀ ਖਲੇ ਵਿਚ ਕਤਾਰ
ਘੋੜੇ ਰਹੇ ਖਰੀਦ ਸੀ ਕਾਬਲ ਦੇ ਵਿਚਕਾਰ।"
ਬਾਬੇ ਨੇ ਜਦ ਸੱਚ ਦਾ ਕੀਤਾ ਇੰਜ ਐਲਾਨ
ਕਾਜ਼ੀ ਚਰਨੀਂ ਡਿੱਗਿਆ ਨਾਲੇ ਦੌਲਤ ਖ਼ਾਨ।
ਫਿਰ ਬਾਬੇ ਨੇ ਮੋੜਿਆ ਲੋਕਾਂ ਵਲ ਧਿਆਨ
ਸੱਚੇ ਮੁਸਲਮਾਨ ਦੀ ਦਸੀ ਇੰਜ ਪਛਾਣ:

"ਰੱਬ ਦੀ ਮਿਹਰ ਮਸੀਤੀ ਬਣਾ
ਸਿਦਕ ਮੁਸੱਲਾ ਹੇਠ ਵਿਛਾ
ਕਿਰਤ ਕਮਾਈ ਕਰਕੇ ਖਾ
ਹੱਕ ਨੂੰ ਜਾਣ ਕੁਰਾਨ
ਤਾਂ ਤੂੰ ਮੁਸਲਮਾਨ।

ਕੀ ਹੈ ਸੁੰਨਤ ਸ਼ਰਮ ਖੁਦਾ
ਕੀ ਹੈ ਰੋਜ਼ਾ ਸੀਲ ਸੁਭਾ
ਕੀ ਹੈ ਕਾਅਬਾ ਅਮਲ ਖਰਾ
ਮੁਰਸ਼ਦ ਸੱਚ ਪਛਾਣ
ਤਾਂ ਤੂੰ ਮੁਸਲਮਾਨ।

ਰੱਬ ਹੈ ਵੱਡਾ ਬੇਮੁਹਤਾਜ
ਜਿਹੜਾ ਰਖਦਾ ਸਭ ਦੀ ਲਾਜ
ਭਾਣਾ ਉਸਦਾ ਤਸਬੀ ਸਾਜ
ਕਰਮ ਨੂੰ ਕਲਮਾ ਜਾਣ
ਤਾਂ ਤੂੰ ਮੁਸਲਮਾਨ।

ਹੱਕ ਪਰਾਇਆ ਮੂਲ ਨਾ ਖਾ
ਇਹ ਹੈ ਉਸ ਸੂਅਰ ਉਸ ਗਾਂ
ਮੂੰਹ ਦੇ ਵਿਚ ਮੁਰਦਾਰ ਨਾ ਪਾ
ਹੱਕ ਹਲਾਲ ਪਛਾਣ
ਤਾਂ ਤੂੰ ਮੁਸਲਮਾਨ।
ਗਲੀਂ ਭਿਸ਼ਤ ਨਾ ਸਕੀਏ ਜਾ
ਵਿਚ ਹਰਾਮ ਮਸਾਲੇ ਪਾ
ਸਕੇ ਨਾ ਕੋਈ ਹਲਾਲ ਬਣਾ
ਕੂੜ ਨਹੀਂ ਪਰਵਾਣ
ਤਾਂ ਤੂੰ ਮੁਸਲਮਾਨ।
ਪੰਜ ਨਮਾਜ਼ਾਂ ਵਿਚ ਇਸਲਾਮ
ਪੰਜ ਵਖਤ ਤੇ ਪੰਜੇ ਨਾਮ
ਫ਼ਜਰ, ਜ਼ੁਹਰ, ਪੇਸ਼ੀ ਤੇ ਸ਼ਾਮ
ਅੰਤਿਮ ਇਸ਼ਾ ਪਛਾਣ
ਤਾਂ ਤੂੰ ਮੁਸਲਮਾਨ।
ਪਹਿਲੀ ਸੱਚ ਤੇ ਦੂਈ ਹਲਾਲ
ਤੀਜੀ ਖ਼ੈਰ ਖ਼ੁਦਾ ਦੀ ਭਾਲ
ਚੌਥੀ ਨੀਅਤ ਰਾਸ ਸੰਭਾਲ
ਪੰਜਵੀਂ ਸਿਫਤ ਰਹਿਮਾਨ
ਤਾਂ ਤੂੰ ਮੁਸਲਮਾਨ।"

ਸੁਣ ਬਾਬੇ ਦੇ ਮੁੱਖ ਤੋਂ ਇਹ ਉੱਚਾ ਪੈਗ਼ਾਮ
ਕੀਤਾ ਹਿੰਦੂਆਂ ਮੋਮਨਾਂ ਉਸ ਨੂੰ ਝੁਕ ਸਲਾਮ।
ਗੋਡਿਆਂ ਪਰਨੇ ਹੋਇ ਫਿਰ ਬੋਲਿਆ ਦੌਲਤ ਖ਼ਾਨ
"ਨੂਰ ਖ਼ੁਦਾ ਦਾ ਤੁਸਾਂ ਵਿਚ ਬੰਦੇ ਲਿਆ ਪਛਾਣ।
ਹੱਥ ਬੱਧਾ ਹਾਂ ਤੁਸਾਂ ਦਾਂ ਦਮਾਂ ਬਾਝ ਗੁਲਾਮ
ਹੋਇਆ ਰਾਜ ਤੇ ਮਾਲ ਤੋਂ ਦਿਲ ਮੇਰਾ ਉਪਰਾਮ।
ਕਦਮਾਂ ਦੇ ਵਿਚ ਤੁਸਾਂ ਦੇ ਹਾਜ਼ਰ ਜਾਨ ਤੇ ਮਾਲ
ਨਾਲੇ ਹਾਸਲ ਹੁਕਮ ਵੀ ਮੈਥੋਂ ਲਵੋ ਸੰਭਾਲ।"
ਤਦ ਬਾਬੇ ਨੇ ਆਖਿਆ, "ਇਹ ਸਭ ਰਾਜ ਤੇ ਮਾਲ

ਨਾਲੇ ਮਹਿਲ ਤੇ ਮਾੜੀਆਂ ਸੋਭਣ ਤੇਰੇ ਨਾਲ ।
ਰਾਜ ਕਾਜ ਦੇ ਮਾਮਲੇ ਕਾਰ ਅਤੇ ਵਿਵਹਾਰ
ਅਸਾਂ ਫਕੀਰਾਂ ਵਾਸਤੇ ਅਸਲੋਂ ਹਨ ਬੇਕਾਰ ।
ਗਾਹਣੇ ਹਨ ਹੁਣ ਅਸਾਂ ਨੇ ਜੰਗਲ ਅਤੇ ਪਹਾੜ
ਦਿਨ ਕਟਣੇ ਵਿਚ ਬਸਤੀਆਂ ਰਾਤਾਂ ਵਿਚ ਉਜਾੜ ।
ਤੁਰ ਕੇ ਥਲ ਮੁਕਾਵਣੇ ਤਰ ਕਰਨੇ ਜਲ ਪਾਰ
ਦੂਰ ਦੂਰ ਤਕ ਅਪੜਨਾ ਲੰਬੇ ਪੈਂਡੇ ਮਾਰ ।
ਤਾਂ ਜੇ ਸੱਚੇ ਸਾਹਬ ਤੋਂ ਮਿਲਿਆ ਜੋ ਪੈਗਾਮ
ਲੋਕਾਂ ਤੀਕ ਪਹੁੰਚਾਈਦੇ ਬਿਨਾ ਕਿਸੇ ਵਿਸ਼ਰਾਮ ।
ਤਾਂ ਜੇ ਸਾਡੀ ਹਿੱਕ ਜੋ ਚਿਣਗ ਪਾਈ ਕਰਤਾਰ
ਹੋਰ ਮਘਾ ਕੇ ਵੰਡੀਏ ਚਾਨਣ ਵਿਚ ਸੰਸਾਰ ।"
ਬਾਤ ਏਤਨੀ ਆਖਕੇ ਨਿਕਲ ਮਸੀਤੋਂ ਬਾਹਰ
ਬਾਬਾ ਜਾਕੇ ਬਹਿ ਗਿਆ ਦਰਵੇਸ਼ਾਂ ਵਿਚਕਾਰ ।
ਅਗੋਂ ਫਕਰਾਂ ਉਠ ਕੇ ਕੀਤਾ ਬਹੁ ਸਤਿਕਾਰ
ਝੂਮ ਉਠੇ ਕਈ ਵਜਦ ਵਿਚ ਉਚੀ ਜੱਲੀ ਮਾਰ ।
ਖਿੜੀ ਪੇਸ਼ਾਨੀ ਗੁਰੂ ਦੀ ਤਕ ਕੇ ਹੋਏ ਨਿਹਾਲ
ਖ਼ਾਕ ਪੈਰਾਂ ਦੀ ਚੁੰਮ ਕੇ ਲਾਵਣ ਚਸ਼ਮਾਂ ਨਾਲ ।
ਫੈਲ ਗਈ ਵਿਚ ਨਗਰ ਦੇ ਵਿੱਚ ਪਲਾਂ ਦੇ ਬਾਸ
ਬਾਬਾ ਨਾਨਕ ਹੋ ਗਿਆ ਲੋਕਾਂ ਲਈ ਉਦਾਸ ।
ਛਡ ਕੇ ਕਾਰ ਵਿਹਾਰ ਨੂੰ ਲੋਕੀਂ ਲਗ ਪਏ ਆਣ
ਮਹਿਰ, ਮੁਕੱਦਮ, ਚੌਧਰੀ ਸੱਯਦ ਅਤੇ ਪਠਾਣ ।
ਘਰ ਛੱਡੇ ਘਰ ਬਾਰਨਾਂ ਖ਼ਤਰੀਆਂ ਹੱਟ ਬਜ਼ਾਰ
ਮੰਡੀਆਂ ਛਡੀਆਂ ਖੋਜਿਆਂ ਕਰਨ ਲਈ ਦੀਦਾਰ ।
ਪੈਰ ਚੁੰਮਣ ਖਤਰਾਣੀਆਂ ਚਰਨ-ਧੂੜ ਮੁਖ ਲਾ
ਦਰਸ਼ਨ ਕਰਨ ਪਠਾਣੀਆਂ ਉੱਚੇ ਬੁਰਕੇ ਚਾ ।

ਕਾਲੂ ਵਲ ਸੁਨੇਹੜਾ ਘਲ ਦਿੱਤਾ ਜੈ ਰਾਮ
ਮੂਲ ਚੰਦ ਨੂੰ ਨਾਲ ਹੀ ਭੇਜ ਦਿੱਤਾ ਪੈਗਾਮ ।
ਸੁਣਦੇ ਸਾਰ ਸੁਨੇਹੜਾ ਹੋਏ ਝੱਬ ਤਿਆਰ
ਆਣ ਵੜੇ ਸੁਲਤਾਨਪੁਰ ਲੰਬੇ ਪੈਂਡੇ ਮਾਰ ।

ਰਾਤ ਲੰਘਾਈ ਉਨ੍ਹਾਂ ਨੇ ਫਿਕਰਾਂ ਦੇ ਵਿਚਕਾਰ
ਵਲ ਬਾਬੇ ਦੇ ਤੁਰ ਪਏ ਉਠ ਸਵੇਰੇ.ਸਾਰ ।
ਤਕ ਪਿਤਾ ਨੂੰ ਖੜ੍ਹ ਗਿਆ ਨਾਨਕ ਵਿਚ ਸਤਿਕਾਰ
ਮਾਂ ਤ੍ਰਿਪਤਾ ਤੋਂ ਫਿਰ ਲਿਆ ਓਕੜ ਕੇ ਉਸ ਪਿਆਰ ।
ਮੂਲ ਚੰਦ ਦੇ ਗੋਡਿਆਂ ਨੂੰ ਲਾਇਆ ਫਿਰ ਹੱਥ
ਫਿਰ ਪੁਤਰਾਂ ਨੂੰ ਪਿਆਰ ਦੇ ਲਿਆ ਸੁਆਦ ਅਕੱਥ ।
ਕਾਲੂ ਨੇ ਸਮਝਾਇਆ ਪਿਉ ਦੇ ਦਾਈਏ ਨਾਲ
ਪਾਇਆ ਤ੍ਰਿਪਤਾ ਮਾਉਂ ਨੇ ਦੁੱਧ ਦਾ ਫੇਰ ਸੁਆਲ ।
ਅੱਗੇ ਵਧੀ ਨਾਨਕੀ ਫੇਰ ਭੈਣ ਦੇ ਮਾਣ
"ਜਾਵਾਂ ਮਾਂ ਪਿਉ ਜਾਇਆ ਤੁਧ ਉਤੋਂ ਕੁਰਬਾਨ ।
ਕਰ ਅਪਣੇ ਪਰਵਾਰ ਦਾ ਵੀਰਾ ਕੁਝ ਖ਼ਿਆਲ
ਜਾ ਨਾ ਏਦਾਂ ਛੋੜ ਕੇ ਚੰਦ ਜਿਹੇ ਦੋ ਬਾਲ ।
ਸਾਊ ਨਾਰ ਸੁਲੱਖਣੀ ਨਾ ਕਰ ਇੰਝ ਮੁਥਾਜ
ਰਖਣੀ ਚਾਹੀਏ ਵੀਰਨਾ ਲੜ ਲਗਿਆਂ ਦੀ ਲਾਜ ।"
ਅੱਗੋਂ ਬਾਬਾ ਬੋਲਿਆ ਪੰਘਰ ਵਿੱਚ ਪਿਆਰ
"ਸਰਬ ਮਨੁਖਤਾ, ਭੈਣ ਨੀ, ਹੈ ਮੇਰਾ ਪਰਵਾਰ ।
ਨਿੱਜ ਤੋਂ ਪਰ ਵਲ ਵਧਣ ਦੀ ਅਸਾਂ ਸੰਭਾਲੀ ਕਾਰ
ਜੱਗ-ਸੇਵਾ ਹੀ ਅਸਲ ਵਿਚ ਹੈ ਸੇਵਾ ਕਰਤਾਰ ।
ਜਿਹੜਾ ਸਭ ਸੰਸਾਰ ਦੀ ਕਰਦਾ ਪਿਆ ਸੰਭਾਲ
ਮੇਰੇ ਵੀ ਪਰਵਾਰ ਨੂੰ ਲੈਸੀ ਆਪੇ ਪਾਲ ।
ਹਾਂ ਭਾਵੇਂ ਮੈਂ ਚੱਲਿਆ ਦੂਰ ਦੁਰਾਡੇ ਦੇਸ
ਪਿਆਰ ਮੇਰਾ ਪਰ ਰਹੇਗਾ ਤੇਰੇ ਕੋਲ ਹਮੇਸ਼ ।
ਯਾਦ ਜਦੋਂ ਵੀ ਕਰੇਂਗੀ ਭੈਣੇ ਨਾਲ ਪਿਆਰ
ਅਪੜਾਂਗਾ ਤੁਧ ਕੋਲ ਮੈਂ ਲੰਬੇ ਪੈਂਡੇ ਮਾਰ ।"
ਇਹ ਕਹਿ ਬਾਬੇ ਲਾਇਆ ਘੁਟ ਭੈਣ ਨੂੰ ਗਲ
ਆਪ ਮੁਹਾਰਾ ਸਿੰਮਿਆ ਅੱਖਾਂ ਵਿਚੋਂ ਜਲ ।
ਭਜ ਲੱਤਾਂ ਨੂੰ ਚੰਬੜੇ ਪਿਛੋਂ ਦੋਏ ਜ਼ਵਾਕ
ਕੁਝ ਚਿਰ ਲਈ ਸਭ ਹੋ ਗਏ ਗੁੰਮ ਸੁੰਮ ਅਤੇ ਅਵਾਕ ।
ਖੋਲ੍ਹ ਆਲਿੰਗਨ ਦੇਖਿਆ ਬਾਬੇ ਫੇਰ ਚੁਫੇਰ

ਮਾਤ ਸੁਲਖਣੀ ਖੜੀ ਸੀ ਨਿਰਮਲ ਜਿਵੇਂ ਸਵੇਰ ।
ਅੰਦਰ ਜਵਾਲਾ ਭੜਕਦੀ ਬਾਹਰੋਂ ਸ਼ਾਂਤ ਗੰਭੀਰ
ਰੰਨੀਆਂ ਵਿਚ ਗਲੇਡੂਆਂ ਦੀ ਅਣ-ਦਿਸਦੀ ਭੀੜ ।
ਉਠਦੀ ਉਸ ਦੇ ਅੰਦਰੋਂ ਜਜ਼ਬਿਆਂ ਦੀ ਪਰਛੱਲ
ਹੋਠਾਂ ਤੀਕਰ ਅਪੜਦੀ ਪਰ ਨਾ ਬਣਦੀ ਗੱਲ ।
ਭਾਵੇਂ ਮੂਲ ਨਾ ਕੱਢਦੀ ਅੰਦਰੋਂ ਉਹ ਹਵਾੜ
ਦਸਦਾ ਸਪੰਦਨ ਹਿੱਕ ਦਾ ਜਜ਼ਬਿਆਂ ਦੀ ਰਫਤਾਰ ।
ਮੱਥੇ ਉੱਤੇ ਪੀੜ ਦੀ ਬੇਮਾਲੂਮੀ ਪੈੜ
ਵਿਚ ਵਿਚ ਹੋਠ ਕੰਬਾਉਂਦਾ ਜਜ਼ਬਾ ਕੋਈ ਅਵੈੜ ।
ਅੱਖਾਂ ਉਸ ਦੀਆਂ ਨੀਵੀਆਂ ਤੱਕਣ ਵੱਲ ਜ਼ਮੀਨ
ਥਰਕਣ ਪਲਕਾਂ ਕਾਲੀਆਂ ਲੰਮੀਆਂ ਅਤੇ ਮਹੀਨ ।
ਐਪਰ ਬੋਲੇ ਬਾਝ ਉਹ ਬੋਲ ਗਈ ਕਈ ਬੋਲ
ਨਾਲ ਨਿਗਾਹਾਂ ਨੀਵੀਆਂ ਭੇਤ ਗਈ ਕਈ ਖੋਹਲ ।
ਵਧੇ ਵਲ ਸੁਲੱਖਣੀ ਸਤਿਗੁਰ ਜਾਣੀ ਜਾਣ
ਹੱਥ ਧਰ ਉਸ ਦੇ ਸੀਸ ਤੇ ਕੀਤਾ ਸ਼ਾਂਤ ਤੂਫਾਨ ।
ਲਖਮੀ ਤੇ ਸਿਰੀ ਚੰਦ ਨੂੰ ਕਰ ਕੇ ਫੇਰ ਪਿਆਰ
ਮੂਲ ਚੰਦ ਨੂੰ ਗੁਰੂ ਨੇ ਸੌਂਪ ਦਿੱਤਾ ਪਰਵਾਰ ।

ਬਾਬਾ ਆਇਆ ਤੀਰਥੈ
ਤੀਰਥਿ ਪੁਰਬਿ ਸਭੇ ਫਿਰਿ ਦੇਖੈ ।

*–ਭਾਈ ਗੁਰਦਾਸ*

# ਪਹਿਲੀ ਉਦਾਸੀ

ਪੰਦਰਾਂ ਸੌ ਤੇ ਚੌਹਠ ਦਾ ਸੰਮਤ ਭਾਗ ਭਰਾ
ਹੈਸਨ ਦਿਨ ਸਰਾਧ ਦੇ ਚੜ੍ਹਿਆ ਅੱਸੂ ਮਾਹ ।
ਵਾ ਵਿਚ ਖੁਨਕੀ ਆ ਗਈ ਡੋਡੇ ਪਈ ਕਪਾਹ
ਵਣ ਹੋਏ ਹਰਿਆਵਲੇ ਘਾਹਾਂ ਕੱਜੇ ਰਾਹ ।
ਚਰ੍ਹੀਆਂ ਹੋਈਆਂ ਉੱਚੀਆਂ ਰੱਤੇ ਬੁੰਬਲ ਕੱਢ
ਖੇਦੇ ਕੱਕੇ ਰੰਗ ਦੇ ਛੱਲੀਆਂ ਦਿੱਤੇ ਛੱਡ ।
ਉੱਚੇ ਹੋਏ ਬਾਜਰੇ ਲੱਦੇ ਸਿਟਿਆਂ ਨਾਲ
ਦੂਰ ਦੂਰ ਤਕ ਝੋਨਿਆਂ ਕੱਜੇ ਖੇਤ ਵਿਸ਼ਾਲ ।
ਏਸ ਸੁਹਾਣੀ ਰੁੱਤ ਵਿਚ ਉੱਠ ਪ੍ਰਾਤਾਕਾਲ
ਬਾਬਾ ਨਾਨਕ ਤੁਰ ਪਿਆ ਲੈ ਮਰਦਾਨਾ ਨਾਲ ।
ਪੂਰਬ ਵਿਚੋਂ ਨਿਕਲਿਆ ਸੂਰਜ ਜਿਸ ਦਮ ਕੰਬ
ਪ੍ਰਿਥਮ ਉਦਾਸੀ ਆਪਣੀ ਦਿੱਤੀ ਓਸ ਅਰੰਭ ।
ਏਸ ਤਰ੍ਹਾਂ ਹੈ ਲਿਖਦਾ ਪੁਰਾਤਨ ਸਾਖੀਕਾਰ
ਬਾਬੇ ਭੇਸ ਵਟਾਇਆ ਅਪਣਾ ਇਸ ਪਰਕਾਰ :
ਇਕ ਬਸਤਰ ਉਸ ਅੰਬੂਆ ਇਕ ਬਸਤਰ ਚਿਟਿਆਰ
ਇਕ ਪੱਬ ਜੁੱਤੀ ਬਾਰ ਦੀ, ਦੂਜੇ ਪੱਬ ਪੇਜ਼ਾਰ ।
ਸਿਰ ਤੇ ਕੁਲਹ ਕਲੰਦਰੀ, ਹੱਥ ਹੱਡੀਆਂ ਦੀ ਮਾਲ
ਕਫਨੀ ਪੈਰਾਂ ਤੀਕਰਾਂ, ਕੇਸਰ-ਟਿੱਕਾ ਭਾਲ ।
ਲਿਖਿਆ ਸਾਖੀਕਾਰ ਨੇ ਜੋ ਆਈ ਉਸ ਮੌਜ
ਐਪਰ ਦਸਦੀ ਅਸਾਂ ਨੂੰ ਪਿਛੋਂ ਹੋਈ ਖੋਜ ।
ਸਾਦਾ ਭੇਸ ਬਣਾਇਆ ਬਾਬੇ ਸਾਧਾਂ ਹਾਰ
ਸਿਰ ਪਗੜੀ, ਗੱਲ ਗੇਰੂਆਂ ਕੁੜਤਾ ਕਲੀਆਂਦਾਰ ।
ਡੋਬ ਗੇਰੂਏ ਰੰਗ ਵਿਚ ਕੁੜਤਾ ਤੇ ਦਸਤਾਰ
ਲਿਆ ਉਜੇਹਾ ਭੇਸ ਹੀ ਮਰਦਾਨੇ ਵੀ ਧਾਰ ।
ਨਾਲ ਉਨ੍ਹਾਂ ਨੇ ਆਪਣੇ ਲਈ ਨਾ ਕੋਈ ਵੱਥ

ਰੱਖ ਭਰੋਸਾ ਰੱਬ ਤੇ ਤੁਰ ਪਏ ਖ਼ਾਲੀ ਹੱਥ ।
ਗੱਲ ਇਕ ਕਿੱਸਾਕਾਰ ਨੇ ਆਖੀ ਬੜੀ ਵਿਸ਼ੇਸ਼
"ਤੋਸ਼ਾ ਕਦੀ ਨਾ ਰੱਖਦੇ ਪੰਛੀ ਤੇ ਦਰਵੇਸ਼ !"

ਬਾਬਾ ਕੁਝ ਪਲ ਰੁੱਕਿਆ ਬੇਈਂ ਉੱਤੇ ਆਣ
ਕੁਦਰਤ-ਵੱਸੇ ਉੱਪਰੋਂ ਹੋਣ ਲਈ ਕੁਰਬਾਨ ।
ਖਜੀਆਂ ਦੀਆਂ ਛਤਰੀਆਂ ਰੰਗੀਆਂ ਕਿਰਨਾਂ ਨਾਲ
ਢਲਵਾਨਾਂ ਘਾਹ-ਕੱਜੀਆਂ ਉੱਪਰ ਚਰਦਾ ਮਾਲ ।
ਘਾਹਾਂ ਉੱਤੇ ਖਿੱਲਰੀ ਝੰਮ ਝੰਮ ਕਰਦੀ ਤ੍ਰੇਲ
ਨਾਲ ਕੰਢਿਆਂ ਬਈਂ ਦਾ ਪਾਣੀ ਕਰਦਾ ਕੇਲ ।
ਤਕ ਕੇ ਬਾਬਾ ਹੋਇਆ ਕੁਦਰਤ ਤੋਂ ਬਲਿਹਾਰ
ਰਚਿਆ ਉਸ ਦੀ ਕਲਪਨਾ ਅਧਭੁਤ ਇਕ ਸੰਸਾਰ ।
ਫਿਰ ਬੇਈਂ 'ਚੋਂ ਲੰਘ ਕੇ ਲੱਗਾ ਪਰਲੇ ਪਾਰ
ਵਧਿਆ ਵਲ ਬਿਆਸ ਦੇ ਮਲ੍ਹਿਆਂ ਨੂੰ ਲਤਿਆੜ ।
ਹੋਇਆ ਖੱਬੇ ਰੁੱਖ ਫਿਰ ਪਗਡੰਡੀ ਨੂੰ ਛੋੜ
ਜਿੱਥੇ ਖਿਰਛ ਸੁਹਾਵਣੇ ਉੱਗੇ ਸਿਰੀਆਂ ਜੋੜ ।
ਇਹ ਉਹੀਓ ਅਸਥਾਨ ਸੀ ਜਿੱਥੇ ਇਕ ਪਰਭਾਤ
ਪਾਈ ਗ਼ਰੀਬੀ ਨਾਮ ਦੀ ਬਾਬੇ ਨੇ ਸੀ ਦਾਤ ।
ਕੀਤਾ ਉਸ ਅਸਥਾਨ ਨੂੰ ਬਾਬੇ ਝੁਕ ਪਰਨਾਮ
ਫਿਰ ਰਸਤੇ ਤੇ ਪੈ ਗਿਆ ਬਾਝੋਂ ਕਿਸੇ ਕਲਾਮ ।
ਦਰਿਆ ਕੰਢੇ ਉੱਗਿਆ ਝੱਲ ਵੱਡਾ ਫਿਰ ਚੀਰ
ਪੱਤਣ ਉੱਤੇ ਬਿਆਸ ਦੇ ਪੁੱਜਾ ਆਣ ਅਖ਼ੀਰ ।
ਭਰਿਆ ਕੰਢਿਆਂ ਤੀਕਰਾਂ ਵਗਦਾ ਸੀ ਦਰਿਆ
ਦਿੱਸਣ ਢਿੱਗਾਂ ਢਹਿੰਦੀਆਂ ਸੱਟ ਪਾਣੀ ਦੀ ਖਾ ।
ਸਰਕਸ ਘੋੜਿਆਂ ਵਾਂਗਰਾਂ ਲਹਿਰਾਂ ਦੀ ਰਫ਼ਤਾਰ
ਕੰਨੀਂ ਝੱਪੇ ਚਾੜ੍ਹਦੀ ਪਾਣੀ ਦੀ ਸ਼ੂਕਾਰ ।
ਹੌਲੀ ਹੌਲੀ ਭਰ ਗਈ ਬੇੜੀ ਦੀ ਜਦ ਝੋਲ
ਸਿਮਰ ਮਲਾਹਾਂ ਖ਼ਿਜ਼ਰ ਨੂੰ ਸੰਗਲ ਦਿੱਤੇ ਖੋਹਲ ।
ਦੋ ਨੇਜ਼ੇ ਜਦ ਧੀਜ ਤੋਂ ਉੱਚਾ ਹੋਇਆ ਭਾਨ
ਬਾਬਾ ਨਾਨਕ ਲੱਗਿਆ ਪਰਲੇ ਕੰਢੇ ਆਣ ।

ਬੇੜੀ ਵਿਚੋਂ ਉਤਰ ਕੇ ਤੱਕਿਆ ਓਸ ਚੁਫੇਰ
ਤਕ ਕੇ ਭੂਮ ਰੰਗਾਵਲੀ ਖਿੜਿਆ ਵਾਂਗ ਸਵੇਰ।
ਚਛੂ ਢੱਕੀ ਫਿਰ ਬਹਿ ਗਿਆ ਇਕ ਝਿੜੀ ਵਿਚਕਾਰ
ਜਿੱਥੋਂ ਦ੍ਰਿਸ਼ ਬਿਆਸ ਦਾ ਖਿਚਦਾ ਟੂਣੇਕਾਰ।
ਹੌਲੀ ਹੌਲੀ ਖਿੰਡ ਗਈ ਪੱਤਣ ਤੋਂ ਜਦ ਭੀੜ
ਰੁੰਮ ਹੋਇਆ ਵਿਸਮਾਦ ਵਿਚ ਬਾਬਾ ਨੇਤਰ ਭੀੜ।
ਭਾਗ ਭਰੀ ਉਸ ਧਰਤ ਨੂੰ ਏਦਾਂ ਲੱਗਾ ਭਾਗ
ਪਈ ਓਸ ਅਸਥਾਨ ਦੀ ਸੁੱਤੀ ਕਿਸਮਤ ਜਾਗ।
ਇਹ ਉਹੀਓ ਅਸਥਾਨ ਹੈ ਲੱਗਾ ਨਾਲ ਬਿਆਸ
ਜਿੱਥੇ ਤੀਜੇ ਪਾਤਸ਼ਾਹ ਕੀਤਾ ਸੀਗ ਨਿਵਾਸ।
ਧਰਤੀ ਮਾਝੇ ਦੇਸ ਦੀ ਹੈਸੀ ਉਦੋਂ ਉਜਾੜ
ਫਿਰਦੇ ਸਨ ਵਿਚ ਜੰਗਲਾਂ ਪਾਹੜੇ ਤੇ ਬਘਿਆੜ।
ਕਿਕਰਾਂ ਅਤੇ ਫਲਾਹ ਦਾ ਨਹੀਂ ਸੀ ਅੰਤ ਸ਼ੁਮਾਰ
ਕਿਧਰੇ ਬੋਹੜਾਂ ਪਿੱਪਲਾਂ ਪਾਇਆ ਵੱਡਾ ਖਿਲਾਰ।
ਰੇੜੂ ਅਤੇ ਕਰੀਰ ਦੇ ਕਿਧਰੇ ਸੰਘਣੇ ਝਾੜ
ਫੁੱਲ ਕਾਸ਼ਨੀ ਅੱਕ ਦੇ ਛਡਦੇ ਤੇਜ਼ ਹਵਾੜ।
ਕਿਤੇ ਕਿਤੇ ਜਦ ਆਉਂਦਾ ਕੋਈ ਪਿੰਡ ਜਾਂ ਪੀਹੜ
ਆਉਂਦੀ ਦਰਸ਼ਨ ਵਾਸਤੇ ਸੰਗਤ ਘੱਤ ਵਹੀਰ।
ਰਾਤੀਂ ਕਰਦੇ ਕੀਰਤਨ ਬਾਣੀ ਦਾ ਪਰਚਾਰ
ਪੈ ਜਾਂਦੇ ਫਿਰ ਰਾਹ ਤੇ ਉੱਠ ਸਵੇਰੇ ਸਾਰ।
ਏਦਾਂ ਮਾਝਾ ਤਾਰਦੇ ਪਿੰਡ ਲੰਘਦੇ ਕਈ ਹੋਰ
ਲੰਮੇ ਪੈਂਡੇ ਮਾਰਦੇ ਪੁੱਜੇ ਵਿਚ ਲਾਹੌਰ।

## ਲਾਹੌਰ

ਭਾਈ ਜਵਾਹਰ ਮਲ ਦੇ ਚੌਹਰਟੇ ਦੇ ਪਾਸ
ਰਾਤ ਗੁਜ਼ਾਰਨ ਵਾਸਤੇ ਕੀਤਾ ਗੁਰਾਂ ਨਿਵਾਸ।
ਸਿਰੀਆਂ ਵਾਲੀ ਗਲੀ ਵਿਚ ਚੌਹਰਟੇ ਦੇ ਨਾਲ
ਦੂਲੀ ਚੰਦ ਸੀ ਵੱਸਦਾ ਖਤਰੀ ਇਕ ਖੁਸ਼ਹਾਲ।
ਹੈ ਸਨ ਦਿਨ ਸਰਾਧ ਦੇ ਭੋਜਾਂ ਦਾ ਸੀ ਜ਼ੋਰ
ਪਾਇਆ ਹੰਦੇ-ਖਾਨਿਆਂ ਘਰ ਉਸਦੇ ਵਿਚ ਸ਼ੋਰ।
ਉੱਠ ਸਵੇਰੇ ਹੋ ਗਏ ਸਤਿਗੁਰ ਜਦੋਂ ਤਿਆਰ

ਪਿੱਪਲ ਹੇਠਾਂ ਥੜ੍ਹੇ ਤੇ ਬਹਿ ਗਏ ਆਸਨ ਮਾਰ ।
ਤਕ ਕੇ ਬਸਤਰ ਉਨ੍ਹਾਂ ਦੇ ਰੰਗੇ ਸਾਧਾਂ ਹਾਰ
ਦੂਨੀ ਚੰਦ ਘਰ ਲੈ ਗਿਆ ਨਾਲ ਵੱਡੇ ਸਤਿਕਾਰ ।
ਜਿਹੜੇ ਵੇਲੇ ਹੋ ਗਿਆ ਵੱਡਾ ਭੋਜ ਤਿਆਰ
ਖਾਣ ਵਾਸਤੇ ਬਹਿ ਗਏ ਬਾਹਮਣ ਚੌਕੜ ਮਾਰ ।
ਦੂਨੀ ਚੰਦ ਤੋਂ ਪੁੱਛਿਆ ਬਾਬੇ ਨਾਲ ਪਿਆਰ
"ਕਿਹੜੀ ਖ਼ਾਤਰ ਭੋਜ ਇਹ ਕੀਤਾ ਤੁਸਾਂ ਤਿਆਰ ?"
ਦੂਨੀ ਚੰਦ ਨੇ ਆਖਿਆ ਅੱਤ ਨਿਮਰਤਾ ਨਾਲ
"ਪਿਉ ਅਪਣੇ ਦੇ ਸਰਾਧ ਮੈਂ ਕਰਦਾ ਹਾਂ ਹਰ ਸਾਲ ।
ਇਸ ਵਾਰੀ ਵੀ ਪ੍ਰਭੂ ਦੀ ਵੱਡੀ ਕਿਰਪਾ ਨਾਲ
ਸੌ ਬਾਹਮਣ ਮੈਂ ਜੇਵਿਆ ਪੰਗਤ ਵਿਚ ਬਹਾਲ ।"
ਬਾਬੇ ਨੇ ਸਮਝਾਇਆ, "ਕਹਿੰਦਾ ਹੈਂ ਤੂੰ ਠੀਕ
ਪਰ ਨਾਂ ਪਹੁੰਚੇ ਇਸ ਤਰਾਂ ਭੋਜਨ ਪਿਤਰਾਂ ਤੀਕ ।
ਕਿਉਂਕਿ ਤਕਿਆ ਅਸਾਂ ਹੈ ਦਿੱਬ-ਦ੍ਰਿਸ਼ਟੀ ਮਾਰ
ਛੇ ਮੀਲਾਂ ਦੀ ਵਿੱਥ ਤੇ ਏਥੋਂ ਵਿੱਚ ਉਜਾੜ ।
ਪਿਉ ਤੇਰਾ ਭੁੱਖਾਂ ਪਿਆ ਵਿੱਚ ਜੂਨ ਬਘਿਆੜ
ਦੋ ਦਿਨ ਤੋਂ ਨਹੀਂ ਲੱਭਿਆ ਜਿਸਨੂੰ ਕੋਈ ਅਹਾਰ ।"
ਦੂਨੀ ਚੰਦ ਦੇ ਦਵਾਰ ਤੇ ਫਿਰ ਕੁਝ ਝੰਡੇ ਦੇਖ
ਬਾਬੇ ਨਾਨਕ ਪੁੱਛਿਆ, "ਇਹਨਾਂ ਦਾ ਕੀ ਭੇਤ ?"
ਦੂਨੀ ਚੰਦ ਨੇ ਆਖਿਆ, "ਜਾਵਾਂ ਮੈਂ ਬਲਿਹਾਰ
ਜਿਤਨੇ ਝੰਡੇ ਝੂਲਦੇ ਉੱਪਰ ਮੇਰੇ ਦਵਾਰ ।
ਉਤਨੇ ਹੀ ਲੱਖ ਦੌਮੜੇ ਲੀਤੇ ਹਨ ਮੈਂ ਜੋੜ
ਏਦਾਂ ਮੇਰੇ ਕੋਸ਼ ਵਿਚ ਹੋ ਗਏ ਕਈ ਕਰੋੜ ।"
ਸਤਿਗੁਰ ਨਾਨਕ ਦੇਵ ਨੇ ਮੰਦ ਜਿਹੇ ਮੁਸਕਾ
ਸੂਈ ਉਸਦੇ ਹੱਥ ਵਿਚ ਦਿੱਤੀ ਇਕ ਫੜਾ ।
ਬੋਲੇ, "ਰਖ ਲੈ ਕੋਲ ਤੂੰ ਸਾਡੀ ਇਹ ਅਮਾਨ
ਮੰਗ ਲਵਾਂਗੇ ਤੁਧ ਤੋਂ ਅਗਲੇ ਅਸੀਂ ਜਹਾਨ ।"
ਦੂਨੀ ਚੰਦ ਨੇ ਆਖਿਆ, "ਇਹ ਨਾ ਸੌਖਾ ਕਾਜ
ਸੂਈ ਨਾਲ ਲਿਜਾਵਣੀ ਸੰਭਵ ਨਹੀਂ ਮਹਾਰਾਜ ।"
"ਸੂਈ ਲਿਜਾਣੀ ਕਠਨ ਜੇ", ਬਾਬੇ ਆਖਿਆ ਮੋੜ

"ਕਿੱਦਾਂ ਨਾਲ ਲਿਜਾਏਂਗਾ ਦਮੜੇ ਲੱਖ ਕਰੋੜ।
ਦੁਨੀ ਚੰਦ ਚਰਨੀਂ ਪਿਆ ਸੁਣ ਬਾਬੇ ਦੇ ਬੋਲ
ਬੂਹੇ ਆਪਣੇ ਕੋਸ਼ ਦੇ ਦਿੱਤੇ ਉਸਨੇ ਖੋਹਲ।
ਸਮਾਚਾਰ ਇਹ ਦੇਖ ਜਦ ਕੱਠੇ ਹੋ ਗਏ ਲੋਕ
ਪੜ੍ਹਿਆ ਆਸਾ ਰਾਗ ਵਿਚ ਬਾਬੇ ਇੰਜ ਸ਼ਲੋਕ:

"ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥
ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥
ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ ॥
ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ ॥
ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ ॥
ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥
ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥
ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ ॥
ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥ ੧ ॥"

[ਗੁਰੂ ਗ੍ਰੰਥ, ਪੰਨਾ 468]

## ਸੈਦਪੁਰ

ਕਰਕੇ ਵਿੱਚ ਲਾਹੌਰ ਦੇ ਸੱਚ ਦਾ ਇਉਂ ਪਰਚਾਰ
ਬਾਬਾ ਨਾਨਕ ਲੰਘਿਆ ਰਾਵੀਉਂ ਪਰਲੇ ਪਾਰ।
ਮਨ ਓਸਦਾ ਟਹਿਕਿਆ ਨਿਤ ਰਹਿੰਦਾ ਵਿਚ ਓਜ
ਪੈਰ ਓਸਦੇ ਵਧਦੇ ਜਿੱਧਰ ਆਉਂਦੀ ਮੌਜ।
ਏਦਾਂ ਸੰਗਤਾਂ ਤਾਰਦਾ ਬੇੜੇ ਲਾਉਂਦਾ ਪਾਰ
ਸੈਦਪੁਰ ਆ ਨਿਕਲਿਆ ਬਾਬਾ ਆਖਰਕਾਰ।
ਲਹਿੰਦੇ ਪਾਸੇ ਸ਼ਹਿਰ ਦੇ ਕੀਤਾ ਗੁਰਾਂ ਉਤਾਰ
ਬਹਿ ਗਏ ਇਕ ਏਕਾਂਤ ਵਿਚ ਰੋੜਾਂ ਦੇ ਵਿਚਕਾਰ।
ਇਹ ਉਹੀਉ ਅਸਥਾਨ ਹੈ ਜਿਸਨੂੰ ਅੱਜ ਪੰਜਾਬ
ਅਤੀ ਪਵਿੱਤਰ ਜਾਣ ਕੇ ਆਖੇ ਰੋੜੀ ਸਾਹਿਬ।
ਸੀਗ ਘਟਾਉੜਾ ਗੋਤ ਦਾ ਉੱਥੇ ਇਕ ਤਰਖਾਣ
ਲਾਲੋ ਲਾਲੋ ਆਖ ਕੇ ਲੋਕੀ ਜਿਨੂੰ ਬੁਲਾਣ।
ਕਰਦਾ ਸਾਰਾ ਦਿਨ ਉਹ ਦਸ ਨੌਹਾਂ ਦੀ ਕਾਰ
ਨਾਲ ਹੋਰਨਾਂ ਵੰਡ ਕੇ ਕਰਦਾ ਫੇਰ ਅਹਾਰ।
ਆਉਂਦੇ ਜਾਂਦੇ ਸਾਧੂਆਂ ਤੋਂ ਪਹਿਲਾਂ ਕਈ ਵਾਰ

ਪਹੁੰਚ ਚੁਕੀ ਸੀ ਓਸ ਤਕ ਬਾਬੇ ਦੀ ਮਹਿਕਾਰ ।
ਸੁਣ ਕੇ ਆਮਦ ਗੁਰੂ ਦੀ ਚੜ੍ਹਿਆ ਉਸਨੂੰ ਚਾ
ਲੈ ਆਇਆ ਘਰ ਆਪਣੇ ਪਲਕਾਂ ਹੇਠ ਵਿਛਾ ।
ਪੀਹ ਕੇ ਉਸ ਨੇ ਕੋਧਰਾ ਭੋਜਨ ਕੀਤਾ ਤਿਆਰ
ਨਾਲੇ ਸਾਗ ਬਣਾਇਆ ਰੀਝਾਂ ਨਾਲ ਸੰਵਾਰ ।
ਹੱਥ ਜੋੜ ਫਿਰ ਬੋਲਿਆ, "ਚੱਲੋ ਹੇ ਮਹਾਰਾਜ
ਮਿੱਸੀ ਤਿੱਸੀ ਖਾ ਲਵੋ ਚੌਂਕੇ ਵਿਚ ਬਿਰਾਜ ।"
ਸਿਦਕ ਓਸਦਾ ਦੇਖ ਕੇ ਬਾਬੇ ਆਖਿਆ ਮੋੜ
"ਏਥੇ ਹੀ ਖਾ ਲਵਾਂਗੇ ਚੌਂਕੇ ਦੀ ਨਹੀਂ ਲੋੜ
ਚੌਕਾ ਸਾਡੇ ਵਾਸਤੇ ਹੈ ਸਾਰਾ ਸੰਸਾਰ
ਝੂਠੀ ਸੁਚਮਣ ਸੋਹਣਿਆਂ ਸਾਨੂੰ ਨਾ ਦਰਕਾਰ ।"
ਤੱਕ ਲਾਲੋ ਦੀ ਦੀਨਤਾ ਸਿਦਕ ਅਤੇ ਵਿਸ਼ਵਾਸ
ਕੀਤਾ ਕੁਝ ਦਿਨ ਗੁਰਾਂ ਨੇ ਉਸਦੇ ਕੋਲ ਨਿਵਾਸ ।
ਤੱਕ ਕੇ ਸੰਗਤਾਂ ਜੁੜਦੀਆਂ ਨਿੱਤ ਬਾਬੇ ਦੇ ਕੋਲ
ਓਸ ਨਗਰ ਦੇ ਬਾਹਮਣਾਂ ਦੇ ਮਨ ਵਿੱਚ ਉਠਿਆ ਹੋਲ ।
ਜਿਉਂ ਜਿਉਂ ਤਕਦੇ ਗੁਰੂ ਦਾ ਵਧਦਾ ਆਦਰ ਭਾ
ਸੜ ਸੜ ਕੇ ਵਿਚ ਈਰਖਾ ਹੁੰਦੇ ਜਾਣ ਸਵਾਹ ।
ਰਲ ਕੇ ਨਾਲ ਮੁਲਾਣਿਆਂ ਗੁੰਦੀ ਉਹਨਾਂ ਗੋਂਦ
ਲਾਈ ਭਾਗੋ ਮਲਕ ਦੇ ਮਨ ਜ਼ਹਿਰੀਲੀ ਪਿਉਂਦ ।
ਹਾਕਮ ਸੀ ਉਸ ਨਗਰ ਦਾ ਜ਼ਾਲਿਮ ਖ਼ਾਨ ਪਠਾਣ
ਖਤਰੀ ਹੋਹੜ ਜਾਤ ਦਾ ਜਿਸ ਦਾ ਸੀ ਦੀਵਾਨ ।
ਮਲਕ ਭਾਗੋ ਦੇ ਨਾਮ ਤੋਂ ਜਿਹੜਾ ਸੀ ਮਸ਼ਹੂਰ
ਖਾ ਖਾ ਜਿਸ ਨੇ ਰਿਸ਼ਵਤਾਂ ਖ਼ਲਕ ਕੀਤੀ ਮਜਬੂਰ ।
ਕੀਤਾ ਹੈ ਸੀ ਓਸ ਨੇ ਪਿਉ ਦੇ ਨਾਮ ਸਰਾਧ
ਬ੍ਰਹਮ ਭੋਜ ਤੇ ਓਸ ਨੇ ਸਦਵਾਏ ਸਭ ਸਾਧ ।
ਬਾਬੇ ਨੂੰ ਵੀ ਓਸਨੇ ਬੁਲਵਾਇਆ ਕਈ ਵਾਰ
ਪਰ ਸਤਿਗੁਰੂ ਨੇ ਜਾਣ ਤੋਂ ਕਰ ਦਿੱਤਾ ਇਨਕਾਰ ।
ਲਾਪਰਵਾਹੀ ਗੁਰੂ ਦੀ ਸਕਿਆ ਉਹ ਨਾ ਝੱਲ
ਜ਼ੋਰੀਂ ਸਦਿਆ ਗੁਰਾਂ ਨੂੰ ਓਸ ਪਿਆਦੇ ਘੱਲ ।
ਨਾਲ ਰੋਹ ਦੇ ਗੁਰੂ ਨੂੰ ਕੀਤਾ ਫੇਰ ਸੁਆਲ

"ਮੇਰੇ ਨਾਲੋਂ ਤੁਸਾਂ ਨੂੰ ਚੰਗਾ ਕਿਵੇਂ ਕੰਗਾਲ ?
ਖਤਰੀ ਹੋ ਕੇ ਕਿਸ ਤਰ੍ਹਾਂ ਭੋਜਨ ਛੱਡ ਰਸਾਲ
ਰੋਟੀ ਖਾਵੇਂ ਨਿਤ ਤੁਸੀਂ ਲਾਲੋ ਸੂਦਰ ਨਾਲ ?"
ਬਾਬਾ ਨਾਨਕ ਬੋਲਿਆ, "ਨੀਵੀਂ ਕੋਈ ਨਾ ਜ਼ਾਤ
ਜਿਹੜਾ ਖਸਮ ਵਿਸਾਰਦਾ ਉਹੀਓ ਹੈ ਕਮਜ਼ਾਤ ।
ਫੱਕੜ ਸਾਡੀ ਜ਼ਾਤ ਹੈ, ਫੱਕੜ ਸਾਡਾ ਨਾਉਂ
ਉੱਪਰ ਸਭਨਾਂ ਜੀਆਂ ਦੇ ਹੈ ਇੱਕੋ ਦੀ ਛਾਉਂ ।
ਨੀਚਾਂ ਅੰਦਰ ਨੀਚ ਜਾਤਿ ਨੀਚੀ ਹੂ ਅਤਿ ਨੀਚੁ
ਨਾਨਕ ਤਿਨ ਕੇ ਸੰਗਿ ਸਾਥਿ ਵਡਿਆ ਸਿਉਂ ਕਿਆ ਰੀਸ ।"
ਜਦ ਨਾ ਜ਼ਾਤ-ਅਭਿਮਾਨ ਦਾ ਚਲ ਸਕਿਆ ਹਥਿਆਰ
ਨਵਾਂ ਪੈਂਤੜਾ ਬਦਲ ਕੇ ਭਾਗੋ ਕੀਤਾ ਵਾਰ
"ਜ਼ਾਤ ਪਾਤ ਦੇ ਵਿਤਕਰੇ ਜੇਕਰ ਸਾਰੇ ਕੂੜ
ਇੱਕ ਬਰਾਬਰ ਲੋਕ ਸਭ ਜੇ ਤੁਹਾਡਾ ਦਸਤੂਰ ।
ਤਾਂ ਫਿਰ ਮੇਰੇ ਭੋਜ ਤੋਂ ਕੀਤਾ ਕਿਉਂ ਇਨਕਾਰ ?
ਦਿੱਤੇ ਉੱਤੇ ਕੋਧਰੇ ਖੀਰ ਪੂੜੇ ਕਿਉਂ ਵਾਰ ?"
ਬਾਬੇ ਨਾਨਕ ਦਸਿਆ ਅੱਤ ਨਰਮੀ ਨਾਲ
"ਵਿਚ ਪੂੜੇ ਤੇ ਕੋਧਰੇ ਅੰਤਰ ਨਹੀਂ ਰਵਾਲ ।
ਦਸਾਂ ਨੌਹਾਂ ਦੀ ਕਿਰਤ ਕਰ ਖਾਈਏ ਜਿਹੜਾ ਅੰਨ
ਖਾ ਕੇ ਉਸ ਨੂੰ ਹੋਵਦਾ ਚਿੱਤ ਸਦਾ ਪਰਸੰਨ ।
ਪਰ ਜੇ ਨਾਲ ਹਰਾਮ ਦੇ ਭੋਜਨ ਕਰੀਏ ਤਿਆਰ
ਤਿਤ ਖਾਧੇ ਤਨ ਪੀੜੀਏ ਮਨ ਮੇਂ ਚਲੇ ਬਿਕਾਰ ।
ਟੁਕ ਲਾਲੋ ਦਾ ਸ਼ੁਧ ਹੈ ਪੂੜਾ ਤੇਰਾ ਅਸ਼ੁੱਧ
ਅੰਨ ਤੇਰੇ ਵਿਚ ਖ਼ੂਨ ਹੈ ਅੰਨ ਉਸ ਦੇ ਵਿਚ ਦੁੱਧ ।"
ਏਸ ਤਰ੍ਹਾਂ ਹੈ ਲਿਖਦਾ ਪੁਰਾਤਨ ਸਾਖੀਕਾਰ
ਆਇਆ ਨਾ ਜਦ ਏਸ ਦਾ ਭਾਗੋ ਨੂੰ ਅਤਬਾਰ ।
ਇੱਕ ਹੱਥ ਬਾਬੇ ਰੱਖਿਆ ਪੂੜੇ ਤਾਈਂ ਮਰੋੜ
ਦੂਜੇ ਹੱਥ ਫੜ ਕੋਧਰਾ ਦਿੱਤਾ ਜਦੋਂ ਨਚੋੜ ।
ਇਕ 'ਚੋਂ ਲਹੂ ਨੁਚੜਿਆ ਦੂਜਿਉਂ ਦੁੱਧ ਦੀ ਧਾਰ
ਤਕ ਕੇ ਕੌਤਕ ਵਰਤਿਆ ਮਲਕ ਹੋਇਆ ਬਲਿਹਾਰ ।
ਲੋਕਾਂ ਦੇ ਵਿਚ ਵਧ ਗਿਆ ਬਾਬੇ ਦਾ ਸਤਿਕਾਰ

ਦੂਰੋਂ ਦੂਰੋਂ ਸੰਗਤਾਂ ਆਈਆਂ ਕਰਨ ਦੀਦਾਰ ।
ਤਕ ਕੇ ਅਪਣੀ ਸਾਖ ਨੂੰ ਲਗਦੀ ਏਦਾਂ ਢਾਹ
ਰਲ ਕੇ ਪੰਡਤਾਂ ਕਾਜ਼ੀਆਂ ਨਵਾਂ ਚਲਾਇਆ ਦਾਅ ।
ਜ਼ਾਲਿਮ ਖ਼ਾਨ ਪਠਾਣ ਦਾ ਪੁੱਤਰ ਪਿਆ ਬੀਮਾਰ
ਕਰ ਕਰ ਦਾਰੂ ਓਸ ਦਾ ਵੈਦ ਗਏ ਸਭ ਹਾਰ ।
ਆਖਿਆ ਉਨ੍ਹਾਂ ਨਵਾਬ ਨੂੰ ਸ਼ਹਿਰ ਸਾਡੇ ਵਿਚਕਾਰ
ਕੀਤਾ ਨਾਨਕ ਸ਼ਾਹ ਨੇ ਭਾਗਾਂ ਨਾਲ ਉਤਾਰ ।
ਲੋਕੀਂ ਸਮਝਣ ਓਸ ਨੂੰ ਕਰਨੀ ਵਾਲਾ ਪੀਰ
ਤਕ ਲਉ ਉਸ ਦੇ ਹੱਕ ਵਿਚ ਕਿਤਨੀ ਹੈ ਤਾਸੀਰ ।
ਬੰਦਾ ਭੇਜ ਨਵਾਬ ਨੇ ਨਾਨਕ ਲਿਆ ਬੁਲਾ
ਬੋਲਿਆ, "ਪਤਾ ਨਾ ਮੁਝ ਥੀਂ ਹੋਈ ਕੌਣ ਖ਼ਤਾ
ਰਾਜ਼ੀ ਮੂਲ ਨਾ ਹੋਵਦਾ ਲਾ ਥੱਕੇ ਸਭ ਵਾਹ
ਬਖ਼ਸ਼ੋ ਮੇਰੇ ਪੁਤ ਨੂੰ ਮਿਹਰਾਂ ਨਾਲ ਸ਼ਫ਼ਾ ।"
ਬਾਬੇ ਵਲ ਫ਼ਰਜ਼ੰਦ ਦੇ ਤਕਿਆ ਨਾਲ ਪਿਆਰ
ਆਖਿਆ ਫੇਰ ਨਵਾਬ ਨੂੰ, "ਸੱਯਦਪੁਰ ਵਿਚਕਾਰ
ਲਿਆਵੋ ਕਿਸੇ ਗ਼ਰੀਬ ਤੋਂ ਚੱਪਾ ਟੁੱਕਰ ਪਿੰਨ
ਮੂੰਹ ਪਾਉ ਬੀਮਾਰ ਦੇ ਨਾਮ ਖ਼ੁਦਾ ਦਾ ਘਿੰਨ ।"
ਸੁੱਚਾ ਅੰਨ ਗ਼ਰੀਬ ਦਾ ਮੂੰਹ ਵਿਚ ਪਾਂਦੇ ਸਾਰ
ਜਾਤਕ ਉਠ ਕੇ ਬਹਿ ਗਿਆ ਲੋਕ ਹੋਏ ਬਲਿਹਾਰ ।
ਏਦਾਂ ਸੁੱਚੀ ਕਿਰਤ ਦਾ ਕਰਦੇ ਉਹ ਪਰਚਾਰ
ਲੰਬੀਆਂ ਮੰਜ਼ਲਾਂ ਮਾਰਦੇ ਪਹੁੰਚੇ ਹਰਿਦੁਆਰ ।

## ਹਰਿਦੁਆਰ

ਤੀਰਥ ਹਰਿਦੁਆਰ ਦਾ ਸੁੰਦਰ ਅਤੇ ਮਹਾਨ
ਜਿੱਥੇ ਨਿਕਲ ਪਹਾੜ ਤੋਂ ਗੰਗਾ ਪਵੇ ਮਦਾਨ ।
ਪੁਜ ਕੇ ਇਸ ਅਸਥਾਨ ਤੇ ਗੰਗਾ ਦੀ ਜਲਧਾਰ
ਕਟਦੀ ਵੱਡਾ ਮੋੜ ਇਕ ਰਾਮ ਧਨੁਸ਼ ਦੇ ਹਾਰ ।
ਕੰਢਿਆਂ ਤੇ ਹਰਿਆਵਲੀ ਦਾ ਨਾ ਅੰਤ ਸ਼ੁਮਾਰ
ਵੱਡੇ ਬਿਰਛ ਸੁਹਾਵਣੇ ਉੱਗੇ ਕੰਘੀ ਮਾਰ ।
ਜੰਗਲ ਕੈਲ ਤੇ ਚੀਲ ਦੇ ਸੰਘਣੇ ਅਤੇ ਵਿਸ਼ਾਲ
ਜਿੱਥੇ ਸਿਖਰ ਦੁਪਹਿਰ ਵੀ ਪਈ ਰਹੇ ਤਰਕਾਲ ।

ਜਿਨ੍ਹਾਂ ਦੀ ਏਕਾਂਤ ਵਿਚ ਰਿਸ਼ੀ ਮੁਨੀ ਜਟਧਾਰ
ਲਭਦੇ ਆਏ ਯੁਗਾਂ ਤੋਂ ਗੁੱਝਾ ਮੋਖ-ਦੁਆਰ।
ਕਈਆਂ ਉਮਰਾਂ ਗਾਲੀਆਂ ਸੁਨ-ਸਮਾਧੀ ਧਾਰ
ਤਾਂ ਜੇ ਮਹਾਂ-ਰਹੱਸ ਦੀ ਪਾ ਸੱਕਣ ਕੁਝ ਸਾਰ।
ਨਾਲ ਨਾਲ ਦਰਿਆਉ ਦੇ ਬਣਿਆ ਵੱਡਾ ਘਾਟ
ਅਰਧ-ਚੰਦਰਮਾਂ ਵਾਂਗਰਾਂ ਵਿੰਗੀ ਜਿਸ ਦੀ ਕਾਟ।
ਕਾਲੇ ਪੱਥਰ ਕਟ ਕੇ ਕੀਤਾ ਕਿਸੇ ਤਿਆਰ
ਥਾਂ ਥਾਂ ਲਥੀਆਂ ਪੌੜੀਆਂ ਪਾਣੀ ਦੇ ਵਿਚਕਾਰ।
ਇਕ ਪਾਸੇ ਹੈ ਖੇਡਦੀ ਨਾਲ ਇਹਦੇ ਜਲਧਾਰ
ਦੂਜੇ ਪਾਸੇ ਉੱਸਰੇ ਮੰਦਰ ਬਹੁ-ਪ੍ਰਕਾਰ।
ਡੇਰੇ, ਬੁੰਗੇ, ਮੱਠ ਕਈ ਹੋਰ ਧਰਮ-ਅਸਥਾਨ
ਹਰ ਮਤ ਤੇ ਹਰ ਭੇਖ ਦੇ ਵੱਖੋ ਵੱਖ ਨਿਸ਼ਾਨ।
ਕਿਧਰੇ ਪੂਜਾ ਸ਼ਿਵਾਂ ਦੀ ਕਿਤੇ ਗੋਪੀਆਂ ਸ਼ਾਮ
ਪ੍ਰਤਿਮਾ ਕਿਤੇ ਗਣੇਸ਼ ਦੀ ਕਿਤੇ ਸੀਆਪਤਿ ਰਾਮ।
ਪੁੱਜੇ ਨਾਨਕ ਦੇਵ ਜੀ ਜਿਸ ਦਿਨ ਹਰਿਦੁਆਰ
ਵੈਸਾਖੀ ਦਾ ਪੁਰਬ ਸੀ ਵੱਡ ਪਾਵਨ ਤਿਉਹਾਰ।
ਮੇਖ ਰਾਸ 'ਚੋਂ ਨਿਕਲ ਕੇ ਸੂਰਜ ਦਾ ਅਸਵਾਰ
ਪੁਜਦਾ ਜਿਹੜੇ ਦਿਵਸ ਹੈ ਬਿਰਖ ਰਾਸ ਵਿਚਕਾਰ।
ਸਾਰੇ ਭਾਰਤਵਰਸ਼ 'ਚੋਂ ਲੋਕਾਂ ਦਾ ਪਰਵਾਹ
ਜੁੜਿਆ ਹੈ ਸੀ ਓਸ ਥਾਂ ਭਰਿਆ ਨਾਲ ਉਮਾਹ।
ਇਕ ਨੁਕਤੇ ਤੇ ਜੁੜ ਗਏ ਆ ਕੇ ਸਾਰੇ ਰਾਹ
"ਪਵੇਂ ਸਮੁੰਦ ਨਾ ਜਾਣੀਏ ਨਦੀਆਂ ਅਤੇ ਵਾਹ।"
ਸੈ ਮਤ ਤੇ ਸੈ ਜਾਤੀਆਂ ਸੈ ਵਰਣ ਸੈ ਵੇਸ
ਆਏ ਮੰਜ਼ਲਾਂ ਮਾਰ ਕੇ ਕੱਟਣ ਲਈ ਕਲੇਸ਼।
ਕਿਧਰੇ ਬੈਠੇ ਯਾਤਰੀ ਭੋਜਨ ਪਏ ਪਕਾਣ
ਕਿਧਰੇ ਸਾਧੂ-ਮੰਡਲੀਆਂ ਕਰ ਰਹੀਆਂ ਵਖਿਆਨ।
ਦੋ ਸਾਧਾਂ ਵਿਚ ਚੱਲਦਾ ਕਿਧਰੇ ਚੁੰਜ-ਗਿਆਨ
ਕਿਧਰੇ ਹੈ ਅਵਧੂ ਕੋਈ ਬੈਠਾ ਅੰਤਰ-ਧਿਆਨ।
ਕਿਸਮਤ ਦਸਦੇ ਜੋਤਸ਼ੀ ਕਿਤੇ ਪਤਰੀਆਂ ਖੋਲ੍ਹ
ਦੱਸ ਰਹੇ ਬੰਸਾਵਲੀ ਪਾਂਡੇ ਵਹੀਆਂ ਫੋਲ।

ਇਕ ਨੁਕਰੇ ਇਕ ਵੈਸ਼ਨੂੰ ਚੌਕਾ ਪੋਚ ਸਵਾਰ
ਲੱਗਾ ਆਪਣੇ ਵਾਸਤੇ ਭੋਜਨ ਕਰਨ ਤਿਆਰ ।
ਜਾ ਮਰਦਾਨੇ ਅੱਗ ਦਾ ਪਾਇਆ ਜਦੋਂ ਸਵਾਲ
ਚੌਕਾ ਉਸ ਦਾ ਭਿਟ ਗਿਆ ਪਰਛਾਵੇਂ ਦੇ ਨਾਲ ।
ਚੋ ਚੁਕ ਪਿੱਛੇ ਦੌੜਿਆ ਸਾਧੂ ਖਾ ਕੇ ਸੇਕ
ਪਰ ਮਰਦਾਨੇ ਦੌੜ ਕੇ ਲਈ ਗੁਰਾਂ ਦੀ ਟੇਕ ।

ਨਾਲ ਦਯਾ ਦੇ ਦੇਖਿਆ ਬਾਬੇ ਸਾਧੂ ਵੱਲ
ਦੱਸਿਆ ਸੁਚਮਣ ਬਾਹਰਲੀ ਨਾਲ ਨਾ ਬਣਦੀ ਗੱਲ ।
ਉੱਪਰ ਇਹਨਾਂ ਚੌਕਿਆਂ ਰੀਝੇ ਨਾ ਭਗਵਾਨ
ਵਿਚ ਮਨੁੱਖੀ ਹਿਰਦਿਆਂ ਕਰਦਾ ਜੋ ਅਸਥਾਨ ।
ਜਿਹੜੇ ਹਿਰਦਿਆਂ ਵਿਚ ਹੈ ਭਰਿਆ ਕ੍ਰੋਧ ਵਿਕਾਰ
ਉਹਨਾਂ ਲੋਕਾਂ ਨਾਲ ਨਾ ਕਰਦਾ ਪ੍ਰਭੂ ਪਿਆਰ ।

ਫਿਰ ਕੀਤਾ ਸਤਿਗੁਰੂ ਨੇ ਗੰਗਾ ਵੱਲ ਧਿਆਨ
ਜਿੱਥੇ ਲੱਖਾਂ ਯਾਤਰੀ ਕਰਦੇ ਸਨ ਇਸ਼ਨਾਨ ।
ਅੱਖੀਂ ਛੱਟੇ ਮਾਰ ਕੇ ਮੂੰਹ ਉੱਪਰ ਨੂੰ ਚੁੱਕ
ਸੂਰਜ ਵੱਲ ਉਛਾਲਦੇ ਪਾਣੀ ਭਰ ਭਰ ਬੁੱਕ ।
ਜੈ ਮਾਤਾ ! ਸ਼ਿਵ-ਪੁੱਤਰੀ ! ਮੂੰਹਾਂ ਉਤੇ ਬੋਲ
ਪਿਤਰ-ਲੋਕ ਪਏ ਭੇਜਦੇ ਪਾਣੀ ਪਿਤਰਾਂ ਕੋਲ ।
ਬਾਬਾ ਨਾਨਕ ਵੀ ਪਿਆ ਪਾਣੀ ਦੇ ਵਿਚ ਠੱਲ
ਜਲ ਉਛਾਲਣ ਲਗ ਪਿਆ ਲਹਿੰਦੇ ਪਾਸੇ ਵੱਲ ।
ਪੁੱਛਣ ਲੱਗੇ ਯਾਤਰੂ ਅੱਤ ਹੈਰਾਨੀ ਨਾਲ
"ਇਹ ਕੀ ?" ਕੀਤਾ ਗੁਰੂ ਨੇ ਅੱਗੋਂ ਮੋੜ ਸਵਾਲ ।
"ਕੀ ਕਰਦੇ ਹੋ ਖ਼ੁਦ ਤੁਸੀਂ ? ਪਹਿਲਾਂ ਦੱਸੋ ਖੋਲ੍ਹ ।"
"ਸੂਰਜ ਰਾਹੀਂ ਭੇਜੀਏ ਪਾਣੀ ਪਿਤਰਾਂ ਕੋਲ
ਲੱਖ ਕੋਹਾਂ ਦੀ ਵਿੱਥ ਤੇ ਹੈ ਜਿਨ੍ਹਾਂ ਦਾ ਵਾਸ
ਪਿਤਰ-ਲੋਕ ਵਿਚ ਆਉਂਦਾ ਜਿਹੜਾ ਲੰਘ ਅਕਾਸ ।"
ਦਬਾਦਬ ਸਤਿਗੁਰੂ ਵੀ ਸੁਣ ਉਹਨਾ ਦੀ ਗੱਲ
ਮੁੜ ਕੇ ਛੱਟਣ ਲਗ ਪਏ ਪਾਣੀ ਲਹਿੰਦੇ ਵੱਲ ।
ਤਕ ਉਹਨਾਂ ਨੂੰ ਲੋਕ ਜਦ ਹੋਏ ਹੋਰ ਹੈਰਾਨ

ਬਾਬਾ ਨਾਨਕ ਬੋਲਿਆ ਭਰ ਹੋਠੀਂ ਮੁਸਕਾਨ :
"ਵਿਚ ਲਹਿੰਦੇ ਦੇ ਸੁਹਣਿਉਂ ਰਾਵੀਉਂ ਪਰਲੇ ਪਾਰ
ਮੇਰੇ ਵੀ ਕੁਝ ਖੇਤ ਨੇ ਤਲਵੰਡੀ ਵਿਚਕਾਰ।
ਲੱਖ ਕੋਹਾਂ ਦੀ ਵਿੱਥ ਤੇ ਪੁੱਜੇ ਜੇ ਤੁਹਾਡਾ ਜੱਲ
ਕਿਉਂ ਮੈਂ ਅਪਣੇ ਖੇਤ ਤਕ ਸਕਾਂ ਨਾ ਪਾਣੀ ਘੱਲ ?"
ਸੁਣ ਕੇ ਉੱਤਰ ਗੁਰੂ ਦਾ ਲੋਕੀਂ ਹੋਏ ਨਿਹਾਲ
ਚਰਨਾਂ ਉੱਤੇ ਢਹਿ ਪਏ ਪੂਰੀ ਸ਼ਰਧਾ ਨਾਲ।
ਕੀਤਾ ਸੀ ਸਤਿਗੁਰਾਂ ਨੇ ਜਿਹੜੀ ਥਾਉਂ ਮੁਕਾਮ
ਅਜੇ ਤੀਕ ਉਸ ਥਾਉਂ ਦਾ ਨਾਨਕ-ਵਾੜਾ ਨਾਮ।

## ਗੋਰਖ ਮੱਤਾ

ਤੁਰ ਪਏ ਹਰਿਦੁਆਰ ਤੋਂ ਪੂਰਬ ਗਿਆ ਜਦ ਖਿੰਡ
ਨਾਲ ਨਾਮ ਦੇ ਤਾਰਦੇ ਰਾਹ ਵਿਚ ਪੈਂਦੇ ਪਿੰਡ।
ਰੁਖ ਉਹਨਾਂ ਫਿਰ ਮੋੜਿਆ ਦੱਖਣ-ਪੂਰਬ ਵੱਲ
ਰਮਤੇ ਰਮਤੇ ਅੱਪੜੇ ਕੋਟ ਦੁਆਰੇ ਚੱਲ।
ਵਿਚ ਟੀਹਰੀ ਗੜ੍ਹਵਾਲ ਦੇ ਨੱਗਰ ਜੋ ਰਮਣੀਕ
ਗ੍ਰੱਸੇ ਭਰਮ ਭੁਲੇਖਿਆਂ ਜਿੱਥੇ ਦੇ ਵਸਨੀਕ।
ਜਾਂ ਉਹ ਦੇਵੀ ਪੂਜਦੇ ਜਾਂ ਅਵਤਾਰ ਵਰਾਹ
ਰਖਦੇ ਉਸ ਦੀ ਮੂਰਤੀ ਗਲ ਦੇ ਵਿਚ ਲਟਕਾ।
ਕੁਝ ਦਿਨ ਕੀਤਾ ਗੁਰਾਂ ਨੇ ਉਹਨਾਂ ਵਿਚ ਪਰਚਾਰ
ਹੌਲੀ ਹੌਲੀ ਸਾਰਿਆਂ ਪਾਹਨ ਦਿੱਤੇ ਉਤਾਰ।
ਜਿਹੜੀ ਥਾਂ ਤੇ ਗੁਰੂ ਨੇ ਕੀਤਾ ਸੀਗ ਮੁਕਾਮ
'ਚਰਨ-ਪਾਦਕਾ' ਰੱਖਿਆ ਲੋਕਾਂ ਉਸ ਦਾ ਨਾਮ।

ਫਿਰ ਵਧੇ ਗੁਰਦੇਵ ਜੀ ਅਲਮੋੜੇ ਦੇ ਵੱਲ
ਵਿਚ ਕਮਾਊਂ ਦੇ ਵੜੇ ਸੰਘਣੇ ਜਿੱਥੇ ਝੱਲ।
ਜੰਗਲ ਬਹੁਤ ਡਰਾਉਣੇ ਚਾਰ ਚੁਫੇਰ ਉਜਾੜ
ਵਿੱਚ ਟੋਲਿਆਂ ਵੱਤਦੇ ਪਾਹੜੇ ਤੇ ਬੱਘਿਆੜ।
ਦਿਸਦੇ ਦੂਰੋਂ ਲੰਘਦੇ ਉਹਨਾਂ ਨੂੰ ਕਈ ਵੇਰ
ਕਾਲੀਆਂ ਮਹਿੰਦੀ-ਰੰਗੀਆਂ ਧਾਰੀਆਂ ਵਾਲੇ ਸ਼ੇਰ।
ਰਾਹ ਵਿਚ ਆਏ ਉਨ੍ਹਾਂ ਦੇ ਕਈ ਪਹਾੜੀ ਰਾਜ

ਸਨ ਪ੍ਰਚੱਲਿਤ ਜਿਨ੍ਹਾਂ ਵਿਚ ਆਦਿਮ ਕਈ ਰਵਾਜ।
ਨੰਦਾ ਦੇਵੀ ਪੂਜਦੇ ਸਨ ਜਿੱਥੋਂ ਦੇ ਲੋਕ
ਝੋਟੇ ਵਢ ਚੜ੍ਹਾਉਂਦੇ ਬਿਨਾਂ ਰੋਕ ਜਾਂ ਟੋਕ।
ਸਭ ਤੋਂ ਵੱਡਾ ਉਨ੍ਹਾਂ ਵਿਚ ਦੇਵੀ ਦਾ ਤਿਉਹਾਰ
'ਹੁਰਕੇ'* ਤੇ ਜਦ ਨੱਚਦੇ ਲੋਕੀ ਅੱਡੀ ਮਾਰ।
ਰੰਗਲੇ ਕਪੜੇ ਪਹਿਨ ਕੇ ਨਚਦੀ ਹਰ ਮੁਟਿਆਰ
ਚੁਕਿਆ ਚਾਂਦੀ ਭੂਖਣਾਂ ਦਾ ਨਾ ਜਾਵੇ ਭਾਰ।
ਸਭ ਤੋਂ ਵਧ ਪ੍ਰਸਿੱਧ ਸੀ ਜਿੱਥੇ ਝੋੜਾ ਨਾਚ
ਜਾਵਣ ਮਰਦ ਤ੍ਰੀਮਤਾਂ ਚੱਕਰ ਵਿਚ ਗਵਾਚ।
ਕਦੀ ਛਪੇਲੀ ਨੱਚਦੇ ਵਧੀਆ ਨਾਚ-ਪਿਆਰ
ਪ੍ਰੇਮੀ-ਜੋੜੇ ਨਚਦੇ ਜਿਸ ਵਿਚ ਵਾਰੋ ਵਾਰ।
ਇਕ ਹੱਥ ਸ਼ੀਸ਼ਾ ਪਕੜ ਕੇ ਦੂਜੇ ਵਿਚ ਰੁਮਾਲ।
ਤਕਦੇ ਰੰਗ ਕਰਤਾਰ ਦੇ ਤੁਰਦੇ ਗਏ ਦਿਆਲ।
ਇਉਂ ਅਲਮੋੜੇ ਨਗਰ ਵਿਚ ਪਹੁੰਚੇ ਜਦ ਮਹਾਰਾਜ
ਪਤਾ ਲਗਾ ਉਸ ਥਾਉਂ ਤੇ ਚੰਦ ਜਾਤਿ ਦਾ ਰਾਜ।
ਪਰਦੇਸੀ ਰਾਹ ਗੁਜ਼ਰੂਆਂ ਦਾ ਜੋ ਸੀਸ ਉਤਾਰ
ਦੇਂਦੇ ਬਿਨਾਂ ਕਰੀਚ ਦੇ ਚੰਡੀ ਅੱਗੇ ਚਾਹੜ।
ਬਾਬੇ ਨਾਨਕ ਵੇਖਿਆ ਜਦ ਇਹ ਅਤਿਆਚਾਰ
ਚੰਦ ਰਾਜੇ ਦੇ ਨਾਲ ਜਾ ਕੀਤਾ ਉਨ੍ਹਾਂ ਵਿਚਾਰ।
ਨਾਲ ਪਿਆਰ ਸਮਝਾਇਆ ਮੂਰਤੀਆਂ ਬੇਜਾਨ
ਪਿੱਛੇ ਕਦੀ ਨਾ ਕੋਹੀਦੇ ਨਿਰਦੋਸ਼ੇ ਇਨਸਾਨ।
ਮਹਿੰਗੀ ਰੱਤ ਮਨੁੱਖ ਦੀ ਪੱਥਰਾਂ ਉਤੇ ਡੋਲ੍ਹ
ਨਾਲ ਕਾਮਨਾ ਕਿਸੇ ਦੀ ਭਰੀ ਨਾ ਅਜ ਤਕ ਝੋਲ।

ਇਉਂ ਲੋਕਾਂ ਨੂੰ ਪ੍ਰਭੂ ਦੀ ਭਗਤੀ ਦੇ ਵਿਚ ਜੋੜ
ਬਾਬੇ ਗੋਰਖ ਮੱਤੇ ਵਲ ਵਾਗਾਂ ਲਈਆਂ ਮੋੜ।
ਕੰਨ ਪਾਟਿਆਂ ਜੋਗੀਆਂ ਦਾ ਸੀ ਜਿਹੜਾ ਗੜ੍ਹ
ਆਇਆ ਟਿੱਲਾ ਨਾਥ ਦਾ ਕਈ ਚੜ੍ਹਾਈਆਂ ਚੜ੍ਹ।
ਚਾਰੇ ਪਾਸੇ ਫੈਲਿਆ ਨਾਥਾਂ ਦਾ ਸੀ ਜਾਲ

*ਇਕ ਪ੍ਰਕਾਰ ਦਾ ਢੋਲ

ਲੋਕ ਡਰਾਏ ਜਿਨ੍ਹਾਂ ਨੇ ਰਿਧੀਆਂ ਸਿਧੀਆਂ ਨਾਲ ।
ਸਹਿਮੇ ਸੀਗ ਪਹਾੜੀਏ ਨਾਥਾਂ ਦੇ ਭੈ ਹੇਠ
ਹੈ ਸਨ ਸਮਾ ਗੁਜ਼ਾਰਦੇ ਦੋਵੇਂ ਕੰਨ ਵਲ੍ਹੇਟ ।
ਨਿੱਤ ਚੜ੍ਹਾਵੇ ਭੇਜਦੇ ਰਹਿੰਦੇ ਨਾਥ ਦੁਆਰ
ਕਈ ਚੜ੍ਹਾਉਂਦੇ ਬਾਲਕੇ ਸੁੰਦਰ ਰੂਪ ਅਪਾਰ ।
ਤਲਵੰਡੀ ਵਿਚ ਰਹਿੰਦਿਆਂ ਨਾਥ ਜੋਗੀਆਂ ਨਾਲ
ਹੱਲ ਕੀਤੇ ਸਨ ਗੁਰੂ ਨੇ ਚੀਹੜੇ ਕਈ ਸਵਾਲ ।
ਤਾਹੀਉਂ ਪਹਿਲੇ ਉਨ੍ਹਾਂ ਤੋਂ ਨਾਥਾਂ ਦੇ ਵਿਚਕਾਰ
ਪਹੁੰਚ ਚੁਕਾ ਸੀ ਉਨ੍ਹਾਂ ਦੀ ਪ੍ਰਤਿਭਾ ਦਾ ਚਮਕਾਰ ।
ਇਸ ਲਈ ਪੁੱਜੇ ਜਦੋਂ ਉਹ ਟਿੱਲੇ ਉੱਪਰ ਆਣ
ਲੀਤਾ ਝੰਗਰ ਨਾਥ ਨੇ ਦੇਖਣ ਸਾਰ ਪਛਾਣ ।
ਆ ਕੇ ਭੰਗਰ ਨਾਥ ਵੀ ਬਹਿ ਗਿਆ ਝੰਗਰ ਕੋਲ
ਰਲ ਦੋਹਾਂ ਸਤਿਗੁਰੂ ਦੇ ਨਾਲ ਵਟਾਏ ਬੋਲ ।
ਲੰਬੀ ਚਰਚਾ ਮਗਰੋਂ ਨਾਥ ਗਏ ਜਦ ਹਾਰ
ਗਿਆਨ ਨਾਲ ਸਤਿਗੁਰਾਂ ਨੇ ਦੂਰ ਕੀਤਾ ਅੰਧਕਾਰ ।
ਠੀਕ ਨਾ ਜੱਗ ਤੋਂ ਭੱਜਣਾ ਠੀਕ ਨਹੀਂ ਅਪਸਾਰ
ਠੀਕ ਹੈ ਜੋਗ ਕਮਾਉਣਾ ਰਹਿ ਕੇ ਵਿਚ ਸੰਸਾਰ ।
ਠੀਕ ਨਾ ਕੰਦਰੀਂ ਲੁੱਕਣਾ ਛੱਡ ਲੋਕਾਂ ਦਾ ਸਾਥ
ਦੁਖ ਬਗਾਨਾ ਵੰਡੇ ਜੋ ਉਹੀਉ ਸੱਚਾ ਨਾਥ ।
ਕਾਇਮ ਕੀਤਾ ਗੁਰੂ ਨੇ ਫਿਰ ਉੱਥੇ ਸਤਿਸੰਗ
ਚਾੜ੍ਹਿਆ ਉੱਪਰ ਸੰਗਤਾਂ ਸਤਿਨਾਮ ਦਾ ਰੰਗ ।
ਜਿਉਂ ਜਿਉਂ ਵਧਿਆ ਗੁਰੂ ਦਾ ਉੱਥੇ ਆਦਰ ਮਾਣ
ਲੱਗ ਪਿਆ ਗੋਰਖ ਮੱਤਾ ਨਾਨਕ ਮੱਤਾ ਕਹਾਣ ।
ਸਿੱਖ ਉਦਾਸੀ ਵੱਸਦੇ ਉੱਥੇ ਹਾਲੇ ਤੀਕ
ਨਾਨਕ ਨੂੰ ਸਭ ਜਾਣਦੇ ਦੂਰ ਅਤੇ ਨਜ਼ਦੀਕ ।

## ਰੀਠਿਆਂ ਦਾ ਜੰਗਲ

ਜੰਗਲ ਸੀਗ ਡਰਾਉਣੇ ਗੋਰਖੇ ਮੱਤੇ ਦਵਾਲ
ਫਿਰਨ ਜਾਨਵਰ ਜਿਨ੍ਹਾਂ ਵਿਚ ਖੂਨੀ ਤੇ ਵਿਕਰਾਲ ।
ਉਹਨਾਂ ਵਿਚੋਂ ਲੰਘਦੇ ਮਰਦਾਨੇ ਦੇ ਨਾਲ
ਚਾਲ੍ਹੀ ਕੋਹ ਦੀ ਵਿੱਥ ਤੇ ਪਹੁੰਚੇ ਜਦੋਂ ਦਿਆਲ ।

ਰਾਹ ਵਿਚ ਆਇਆ ਉਨ੍ਹਾਂ ਦੇ ਰੀਠਿਆਂ ਦਾ ਇਕ ਵਣ
ਲੀਲ੍ਹਾ ਸਿਰਜਨਹਾਰ ਦੀ ਦੇਖ ਹੋਏ ਪਰਸੰਨ।
ਵੱਡੇ ਬਿਰਛ ਸੁਹਾਵਣੇ ਲੱਦੇ ਰੀਠਿਆਂ ਨਾਲ
ਟੰਗੀ ਲੱਖ ਚਰਾਗ ਜਿਉਂ ਟਹਿਣੀਆਂ ਉਤੇ ਬਾਲ।
ਵਿੱਚ ਹਵਾ ਦੇ ਪੱਸਰੀ ਇਕ ਅਲੌਕਿਕ ਗੰਧ
ਆਈ ਨਾਨਕ ਦੇਵ ਨੂੰ ਥਾਂ ਉਹ ਬੜੀ ਪਸੰਦ।
ਬੈਠ ਗਏ ਇਕ ਸਿੱਲ ਤੇ ਡੁੱਬੇ ਵਿਚ ਅਨੰਦ
ਛੇੜੇ ਤਾਰ ਰਬਾਬ ਦੇ ਮਰਦਾਨੇ ਨੇ ਮੰਦ।
ਜੰਗਲ ਵਿਚ ਜਦ ਗੂੰਜੀਆਂ ਤਰਬਾਂ ਟੂਣੇ ਹਾਰ
ਨਾਥਾਂ ਦੀ ਇਕ ਮੰਡਲੀ ਕੀਤਾ ਆਣ ਉਤਾਰ।
ਕੰਨ ਪਾਟੇ ਕਈ ਭਾਂਤ ਦੇ ਅੱਤ ਲਿੱਸੇ ਤੇ ਸੁਹਲ
ਕੰਨ ਵਿਚ ਪਾਈਂ ਮੁੰਦਰਾਂ ਹੱਥ ਚੁੱਕੀ ਕਚਕੌਲ।
ਸਾਹਵੇਂ ਨਾਨਕ ਦੇਵ ਦੇ ਬੈਠ ਗਏ ਉਹ ਆਣ
ਉੱਪਰ ਰਿੱਧੀਆਂ ਸਿੱਧੀਆਂ ਸੀਗ ਜਿਨ੍ਹਾਂ ਨੂੰ ਮਾਣ।
ਸੋਚਣ ਲੱਗੇ ਕਿਸ ਤਰ੍ਹਾਂ ਬਾਬੇ ਨੂੰ ਪਤਿਆਣ
ਖਾਣ ਲਈ ਕੁਝ ਮੰਗਿਆ ਜੰਗਲ ਵੇਖ ਵੀਰਾਨ।
ਐਪਰ ਅਪਣੀ ਚਾਲ ਵਿਚ ਹੋਏ ਨਾਥ ਨਿਰਾਸ
ਕਿਉਂਕਿ ਬੈਠੇ ਸਤਿਗੁਰੂ ਜਿਸ ਰੀਠੇ ਦੇ ਪਾਸ।
ਨਜ਼ਰ ਮਿਹਰ ਦੀ ਸੁਟ ਕੇ ਓਸ ਬਿਰਛ ਦੇ ਵੱਲ
ਨਾਥਾਂ ਤਾਈਂ ਆਖਿਆ ਖਾ ਲਉ ਇਸ ਦਾ ਫੱਲ।
ਆਖਣ, ਵਾਂਗ ਛੁਹਾਰਿਆਂ ਰੱਬ ਦੀ ਕੁਦਰਤ ਨਾਲ
ਕੌੜੇ ਰੀਠੇ ਹੋ ਗਏ ਮਿੱਠੇ ਅਤੇ ਰਸਾਲ।

### ਅਯੁੱਧਿਆ

ਤੁਰ ਕੇ ਗੋਰਖ ਮੱਤੇ ਤੋਂ ਦੱਖਣ ਪੂਰਬ ਵੱਲ
ਕੰਢੇ ਸਰਜੂ ਨਦੀ ਦੇ ਸਤਿਗੁਰ ਪਹੁੰਚੇ ਚੱਲ।
ਹੈਸੀ ਰੁੱਤ ਸੁਹਾਵਣੀ ਕੱਤਕ ਦਾ ਸੀ ਮਾਸ
ਭਰੀ ਹੋਈ ਸੀ ਪੌਣ ਵਿਚ ਭਿੰਨੀ ਭਿੰਨੀ ਬਾਸ।
ਕੀਤਾ ਉਨ੍ਹਾਂ ਵਸਿਸ਼ਟ ਦੇ ਆਸ਼੍ਰਮ ਕੋਲ ਨਿਵਾਸ
ਰਾਮ ਚੰਦ੍ਰ ਦਾ ਗੁਰੂ ਜੋ ਉੱਘਾ ਵਿਚ ਇਤਿਹਾਸ।
ਬੜਾ ਪੁਰਾਣਾ ਨਗਰ ਇਹ ਹੋਵੇ ਸਿਫਤ ਨਹੀਂ

ਇਕਸਵਾਂਕ ਮਹਾਰਾਜ ਨੇ ਰੱਖੀ ਜਿਸ ਦੀ ਨੀਂਹ ।
ਸੂਰਜਬੰਸੀ ਖੱਤਰੀ ਝੱਲੀ ਜਾਏ ਨਾ ਝਾਲ
ਰਾਜਾ ਦਸਰਥ ਹੋਇਆ ਜਿਸ ਦੇ ਬੰਸ ਵਿਚਾਲ ।
ਆਏ ਸਨ ਕਈ ਵੈਸ਼ਨਵ ਲੰਬੇ ਪੈਂਡੇ ਮਾਰ
ਕੰਢੇ ਸਰਜੂ ਨਦੀ ਦੇ ਚਿੰਨ੍ਹ ਵਿਸ਼ਨੂ ਦੇ ਧਾਰ ।
ਕਈਆਂ ਪਾਈ ਹੋਈ ਸੀ ਗਲ ਤੁਲਸੀ ਦੀ ਮਾਲ
ਗੋਪੀ ਚੰਦਨ ਲਿੱਪਿਆ ਹੋਇਆ ਉੱਪਰ ਭਾਲ ।
ਰੱਖੇ ਕਈਆਂ ਜਿਸਮ ਤੇ ਸੰਖ ਚਕ੍ਰ ਸਨ ਛਾਪ
ਤੁਲਸੀ ਸਾਲਗ੍ਰਾਮ ਦਾ ਕਈ ਕਰੇਂਦੇ ਜਾਪ ।
ਬਹਿ ਗਏ ਨਾਨਕ ਦੇਵ ਜੀ ਇਕ ਬੈਰਾਗੀ ਕੋਲ
ਬੋਲੇ, "ਚਿੱਕੜ ਲਾਇਆ ਕਿਉਂ ਮੱਥੇ ਤੇ ਘੋਲ ?"
ਬਾਬੇ ਦੇ ਵਲ ਸਾਧ ਨੇ ਤਕਿਆ ਹੈਰਤ ਨਾਲ
ਬੋਲਿਆ, "ਪਾਸ ਦੁਆਰਕਾ ਹੈ ਇਕ ਗੋਪੀ-ਤਾਲ
ਜਿੱਥੇ ਕ੍ਰਿਸ਼ਨ ਮਹਾਰਾਜ ਨੇ ਤਿਆਗੇ ਜਦੋਂ ਪ੍ਰਾਣ
ਨਾਲ ਮੋਈਆਂ ਕਈ ਗੋਪੀਆਂ ਖਾ ਬਿਰਹੋਂ ਦਾ ਬਾਣ
ਮਿੱਟੀ ਉਸ ਅਸਥਾਨ ਦੀ ਗੋਪੀ ਚੰਦਨ ਜਾਣ
ਸਭ ਬੈਰਾਗੀ ਓਸ ਨੂੰ ਮੱਥੇ ਉੱਪਰ ਲਾਣ ।"
ਸੀ ਲਾਗੇ ਉਸ ਸਾਧ ਦੇ ਬੈਰਾਗੀ ਇਕ ਹੋਰ
ਨਾੜਾਂ ਜਿਸ ਦੀਆਂ ਨਿਕਲੀਆਂ ਕਾਂ ਖਾਧੀ ਕੰਗਰੋੜ ।
ਲਟਕਾਇਆ ਸੀ ਓਸ ਨੇ ਗਲ ਵਿਚ ਸਾਲਗ੍ਰਾਮ
ਸੀ ਜਿਸ ਉੱਤੇ ਚਕ੍ਰ ਦਾ ਦੈਵੀ ਇਕ ਨਿਸ਼ਾਨ ।
ਬਾਬੇ ਨਾਨਕ ਪੁੱਛਿਆ ਉਸ ਤੋਂ ਆਦਰ ਨਾਲ
"ਨਿਰਜਿੰਦ ਪਾਹਨ ਕਿਸ ਲਈ ਗਲ ਵਿਚ ਰਖਿਆ ਡਾਲ ?"
ਮੋੜਿਆ ਸੁਣ ਕੇ ਸਾਧ ਨੇ ਬਾਬੇ ਵਲ ਧਿਆਨ
ਬੋਲਿਆ, "ਆਉਂਦੀ ਕਥਾ ਇਕ ਵਿਚ ਵੈਵਰਤ ਪੁਰਾਣ
ਰਾਧਾ ਦੀ ਇਕ ਸਖੀ ਸੀ ਵਿਚ ਗੋਕਲ ਦੇ ਧਾਮ
ਅੱਤ ਸੁਨੱਖੀ ਸੋਹਣੀ ਤੁਲਸੀ ਜਿਸ ਦਾ ਨਾਮ
ਇਕ ਦਿਨ ਰਾਧਾ ਦੇਖਿਆ ਕ੍ਰਿਸ਼ਨ ਮੁਰਾਰੀ ਸੰਗ
ਰੁੱਝੀ ਕ੍ਰੀੜਾ ਪ੍ਰੇਮ ਦੀ ਖੁੱਲ੍ਹੀ ਅਤੇ ਨਿਸੰਗ
"ਏਸ ਜਨਮ ਨਹੀਂ ਧੁੱਪਣਾ ਸਖੀਏ ਤੇਰਾ ਪਾਪ

ਧਾਰਨ ਕਰੇਂ ਸਰੀਰ ਤੂੰ!" ਰਾਧਾ ਦਿਤਾ ਸਰਾਪ
ਰਾਜਾ ਧਰਮ ਧ੍ਵਜ ਦੇ ਜਨਮ ਲਿਆ ਉਸ ਧਾਰ
ਪਰਨਾਈ ਸੰਖਚੂੜ ਨੂੰ ਹੋਈ ਜਦ ਮੁਟਿਆਰ
ਰਾਕਸ਼ ਜੋ ਭੀਆਵਲਾ ਵੱਡਾ ਸ਼ਕਤੀਵਾਨ
ਹੈਸੀ ਮਿਲਿਆ ਹੋਇਆ ਜਿਸ ਨੂੰ ਇਹ ਵਰਦਾਨ :
"ਭੰਗ ਨਾ ਤੇਰੀ ਨਾਰ ਦਾ ਹੋਸੀ ਜਦ ਤਕ ਸੱਤ
ਜਿਤ ਨਾ ਤੈਨੂੰ ਸਕੇਗਾ ਕੋਈ ਓਦੋਂ ਤੱਕ ।"
ਇਕ ਇਕ ਕਰ ਸਭ ਦੇਵਤੇ ਗਏ ਓਸ ਤੋਂ ਹਾਰ
ਵਿਸ਼ਨੂੰ ਅੱਗੇ ਉਨ੍ਹਾਂ ਨੇ ਕੀਤੀ ਵੰਜ ਪੁਕਾਰ ।
ਭੇਸ ਵਟਾ ਸੰਖਚੂੜ ਦਾ ਵਿਸ਼ਨੂੰ ਆਇਆ ਲੰਘ
ਤੇ ਤੁਲਸੀ ਦੇ ਸੱਤ ਨੂੰ ਕੀਤਾ ਉਸ ਨੇ ਭੰਗ ।
"ਪੱਥਰ ਹੋ ਜਾ!" ਸਤ ਕੇ ਤੁਲਸੀ ਦਿਤਾ ਸਰਾਪ
ਵਿਸ਼ਨੂੰ ਨੇ ਵੀ ਮੋੜ ਕੇ ਆਖਿਆ ਵਿਚ ਸੰਤਾਪ :
"ਤੂੰ ਵੀ ਰੂਪ ਤਿਆਗ ਇਹ ਰਹਿਸੇਂ ਮੇਰੇ ਨਾਲ
ਗੰਡਕ ਬਣਸੀ ਤਨ ਤੇਰਾ ਤੁਲਸੀ ਤੇਰੇ ਵਾਲ!"
ਵਿਸ਼ਨੂੰ ਵੱਸ ਸਰਾਪ ਦੇ ਬਣਿਆ ਸਾਲਗ੍ਰਾਮ
ਤੁਲਸੀ ਬੂਟਾ ਬਣ ਗਈ ਜਗ ਕਰਦਾ ਪਰਨਾਮ ।
ਕੰਢੇ ਗੰਡਕ ਨਦੀ ਦੇ ਪਿੰਡ ਇਕ ਸਾਲਗ੍ਰਾਮ
ਸਾਲ-ਵਣਾਂ ਪਿਛੇ ਪਿਆ ਸੀ ਜਿਸ ਦਾ ਇਹ ਨਾਮ ।
ਲਭਦੇ ਨੇ ਇਸ ਨਦੀ ਚੋਂ ਏਸ ਪਿੰਡ ਦੇ ਕੋਲ
ਨਿਕੇ ਨਿਕੇ ਪੱਥਰ ਕਈ ਅੱਤ ਸੁੰਦਰ ਤੇ ਗੋਲ ।
ਹੁੰਦਾ ਉੱਪਰ ਇਨ੍ਹਾਂ ਦੇ ਦੈਵੀ ਇਕ ਨਿਸ਼ਾਨ
ਹਿੰਦੂ ਜਿਸ ਨੂੰ ਪੂਜਦੇ ਵਿਸ਼ਨੂੰ ਚੱਕਰ ਜਾਣ ।
ਸਭ ਬੈਰਾਗੀ ਇਨ੍ਹਾਂ ਨੂੰ ਕਹਿੰਦੇ ਸਾਲਗ੍ਰਾਮ
ਏਸੇ ਪਿੰਡ ਦੇ ਨਾਮ ਤੇ ਪਿਆ ਇਨ੍ਹਾਂ ਦਾ ਨਾਮ ।"
ਸੁਣ ਕੇ ਦਿੱਤਾ ਗੁਰੂ ਨੇ ਸਾਧਾਂ ਨੂੰ ਉਪਦੇਸ਼ :
"ਪਾਹਨ ਕੱਟ ਨਾ ਸੱਕਦੇ ਜਗ ਦੇ ਕਦੀ ਕਲੇਸ਼ ।
ਕੇਵਲ ਇਕ ਪਰਮਾਤਮਾ ਦੇ ਸਿਮਰਨ ਦੇ ਨਾਲ
ਕਟ ਸਕਦਾ ਹੈ ਸੁਹਣਿਉਂ ਮਾਯਾ ਦਾ ਜੰਜਾਲ ।"
ਕੀਤਾ ਉੱਥੇ ਗੁਰੂ ਨੇ ਕੁਝ ਦਿਨ ਹੋਰ ਉਤਾਰ

ਤਾਂ ਜੋ ਸੱਕਣ ਦੇਖ ਉਹ ਮਸਿਆ ਦਾ ਤਿਉਹਾਰ।
ਕੱਤਕ ਦੀ ਇਹ ਮੱਸਿਆ ਲਿਆਵੇ ਖ਼ੁਸ਼ੀ ਅਪਾਰ
ਅੱਤ ਪਾਵਨ ਜਾਵੇ ਗਿਣੀ ਵਿਚ ਹਿੰਦੂ ਸੰਸਾਰ।
ਕਿਉਂਕਿ ਰਾਮ ਮੁਕਾਇਆ ਏਸੇ ਦਿਨ ਬਨਬਾਸ
ਕੀਤਾ ਵਿਚ ਅਯੁੱਧਿਆ ਬਾਰ੍ਹੀਂ ਵਰ੍ਹੀਂ ਨਿਵਾਸ।
ਏਸੇ ਦਿਨ ਸਰਜੂ ਨਦੀ ਹੋਈ ਫੇਰ ਨਿਹਾਲ
ਖ਼ੁਸ਼ੀ ਮਨਾਈ ਨਗਰ ਨੇ ਲੱਖਾਂ ਦੀਵੇ ਬਾਲ।
ਪੂਜਾ ਲਛਮੀ ਦੀ ਕਰਨ ਹਿੰਦੂ ਏਸੇ ਰਾਤ
ਜਿਹੜੀ ਮੰਨੀ ਜਾਂਵਦੀ ਕਾਮਦੇਵ ਦੀ ਮਾਤ।
ਨਾਲੇ ਏਸੇ ਰਾਤ ਹੀ ਧਰਮ ਧ੍ਰੱਜ ਦੇ ਦਵਾਰ
ਹੋਇਆ ਤੁਲਸੀ ਜਨਮ ਸੀ ਦੂਖ ਨਿਵਾਰਨਹਾਰ।

ਪ੍ਰਯਾਗ

ਬਾਬਾ ਨਾਨਕ ਦੇਖ ਕੇ ਇਹ ਤੇਹਰਾ ਤਿਉਹਾਰ
ਪੁੱਜੇ ਵਿੱਚ ਪ੍ਰਯਾਗ ਦੇ ਲੰਮੇ ਪੈਂਡੇ ਮਾਰ।
ਗੰਗਾ ਜਮਨਾ ਸੁਸਵਤੀ ਦਾ ਹੈ ਜਿੱਥੇ ਮੇਲ
ਤਿੰਨੇ ਪਾਣੀ ਰੱਲ ਕੇ ਕਰਦੇ ਅਧਭੁਤ ਕੇਲ।
ਦੋ ਪ੍ਰਤੱਖ ਤੇ ਗੁਪਤ ਇਕ ਤਿੰਨ ਨਦੀਆਂ ਰਲ ਵਹਿਣ
ਤਾਹੀਉਂ ਇਸ ਅਸਥਾਨ ਨੂੰ ਲੋਕ ਤ੍ਰਿਬੈਣੀ ਕਹਿਣ।
ਹੈਸੀ ਆਉਣ ਵਾਲੜਾ ਮਾਘੀ ਦਾ ਤਿਉਹਾਰ
ਅਤੀ ਪਵਿਤਰ ਦਿਵਸ ਜੋ ਹਿੰਦੂ ਮਤ ਅਨੁਸਾਰ।
ਵਿੱਚ ਤ੍ਰਿਬੈਣੀ ਏਸ ਦਿਨ ਜੋ ਕਰਦਾ ਇਸ਼ਨਾਨ।
ਚੌਰਾਸੀ ਦੇ ਗੇੜ 'ਚੋਂ ਹੋਏ ਉਹਦੀ ਕਲਿਆਨ।
ਤੀਰਥ ਵੱਡਾ ਪ੍ਰਯਾਗ ਦਾ ਪਾਵਨ ਅਤੇ ਮਹਾਨ
ਜਿਸ ਦੇ ਬਾਰੇ ਇਕ ਕਥਾ ਆਉਂਦੀ ਵਿੱਚ ਪੁਰਾਣ।
ਸੰਖੋਂ ਜੰਮਿਆਂ ਦੈਂਤ ਇਕ ਸੰਖਾਸੁਰ ਵਿਕਰਾਲ
ਵਿਚ ਸਾਗਰ ਜਾ ਲੁਕਿਆ ਚਾਰੇ ਵੇਦ ਸੰਭਾਲ।
ਕੀਤੀ ਵੰਜ ਬ੍ਰਾਹਮਣਾਂ ਵਿਸ਼ਨੂੰ ਅਗੇ ਪੁਕਾਰ
ਪਰਗਟਿਆ ਜੋ ਧਰਤ ਤੇ ਧਾਰ ਮੱਛ ਅਵਤਾਰ।
ਸੰਖਾਸੁਰ ਉਸ ਮਾਰਿਆ ਕਰ ਕੇ ਇੱਕੋ ਵਾਰ
ਦਿੱਤੇ ਵੇਦ ਸੰਭਾਲ ਫਿਰ ਬ੍ਰਹਮਾ ਨੂੰ ਉਸ ਚਾਰ।

ਬ੍ਰਹਮਾ ਕੀਤੇ ਖ਼ੁਸ਼ੀ ਵਿਚ ਏਸ ਥਾਉਂ ਦਸ ਯੱਗ
ਤਾਹੀਉਂ ਇਸ ਅਸਥਾਨ ਦਾ ਨਾਮ ਪਿਆ ਪ੍ਰਯਾਗ।
ਬਾਰਾਂ ਸਾਲਾਂ ਮਗਰੋਂ ਨਾਲੇ ਏਸੇ ਥਾਨ
ਮੇਲਾ ਲੱਗੇ ਕੁੰਭ ਦਾ ਪਾਵਨ ਅਤੇ ਮਹਾਨ।
ਇਸ ਬਾਰੇ ਵੀ ਕਥਾ ਇਕ ਵਿੱਚ ਸਕੰਧ ਪੁਰਾਣ :
"ਰਲ ਦੈਂਤਾਂ ਤੇ ਦਿਉਤਿਆਂ ਘੱਤ ਸੁਮੇਰ ਮਧਾਣ
ਰਿੜਕਿਆ ਖੀਰ ਸਮੁੰਦ ਨੂੰ ਸਾਂਝੀ ਸ਼ਕਤੀ ਨਾਲ
ਲੀਤੇ ਸਾਗਰ-ਗਰਭ 'ਚੋਂ ਚੌਦਾਂ ਰਤਨ ਨਿਕਾਲ।
ਇਹਨਾਂ 'ਚੋਂ ਇਕ ਕੁੰਭ ਸੀ ਭਰਿਆ ਅੰਮ੍ਰਿਤ ਨਾਲ
ਇੰਦਰ ਨੂੰ ਧੰਨਵੰਤਰੀ ਦਿੱਤਾ ਜੋ ਸੰਭਾਲ।
ਅੱਗੋਂ ਪੁਤ ਜੈਵੰਤ ਨੂੰ ਇੰਦਰ ਦਿੱਤਾ ਜਾ
ਤਾਂ ਜੋ ਵਿਚ ਸਵਰਗ ਦੇ ਉਸ ਨੂੰ ਦਏ ਪੁਚਾ।
ਐਪਰ ਲੈ ਕੇ ਕੁੰਭ ਨੂੰ ਤੁਰਿਆ ਜਦੋਂ ਜੈਵੰਤ
ਰੋਕਣ ਉਸ ਦੇ ਰਾਹ ਨੂੰ ਦੈਂਤ ਜੁੜੇ ਬੇਅੰਤ।
ਦੈਂਤਾਂ ਦੇ ਗੁਰ ਸ਼ੁਕ੍ਰ ਨੇ ਦਿੱਤਾ ਜਦ ਆਦੇਸ਼
ਅੰਮ੍ਰਿਤ-ਕੁੰਭ ਖੋਹ ਲੈਣ ਦਾ ਵਧਿਆ ਬੜਾ ਕਲੇਸ਼।
ਬਾਰਾਂ ਦਿਨ ਲੜਦੇ ਰਹੇ ਦੈਂਤ ਦਿਉਤਿਆਂ ਨਾਲ
ਘੋਰ ਯੁੱਧ ਹੁੰਦਾ ਰਿਹਾ ਖ਼ੂਨੀ ਤੇ ਵਿਕਰਾਲ।
ਅੰਮ੍ਰਿਤ ਦਾ ਕੁੰਭ ਉਛਲ ਕੇ ਡੁਲ੍ਹਿਆ ਹਰਿਦੁਆਰ
ਕੁੱਝ ਪ੍ਰਯਾਗ, ਉਜੈਨ ਕੁਝ, ਕੁਝ ਨਾਸਿਕ ਵਿਚਕਾਰ।
ਤਾਹੀਉਂ ਸੂਰਜ ਆਏ ਜਦ ਮਕਰ ਰਾਸ ਦੇ ਲਾਗ
ਵੱਡਾ ਮੇਲਾ ਕੁੰਭ ਦਾ ਲਗਦਾ ਵਿੱਚ ਪ੍ਰਯਾਗ।"
ਬੀਤ ਗਏ ਜਦ ਫਿਰਦਿਆਂ ਏਦਾਂ ਕੁਝ ਦਿਹਾਰ
ਆਇਆ ਵਿੱਚ ਪ੍ਰਯਾਗ ਦੇ ਮਾਘੀ ਦਾ ਤਿਉਹਾਰ।
ਦੂਰੋਂ ਦੂਰੋਂ ਯਾਤਰੀ ਆਏ ਪੁਰਬ ਮੰਨਾਣ
ਪੂਰਨਮਾਸ਼ੀ ਪੋਹ ਦੀ ਕਰਨ ਲਈ ਇਸ਼ਨਾਨ।
ਪੀਜ ਤੀਕਰਾਂ ਫੈਲਿਆ ਤਰਬੈਣੀ ਦਾ ਪਾਟ
ਵੰਨ ਵੰਨਾਂ ਦੇ ਯਾਤਰੂ ਫਿਰਦੇ ਉੱਪਰ ਘਾਟ।
ਬੱਝੇ ਨਾਲ ਪਰੰਪਰਾ ਅਗਿਆਨੀ ਅਨਜਾਣ
ਸਮਝਣ ਨਾਲ ਇਸ਼ਨਾਨ ਹੀ ਹੋ ਜਾਵੇ ਕਲਿਆਨ।

ਸਿਰ ਸੁੱਟੀ ਜਾਵਣ ਤੁਰੇ ਜਿਉਂ ਕੋਹਲੂ ਦੇ ਬੈਲ
ਜਾਣਨ ਪਿੰਡਾ ਧੋਤਿਆਂ ਲੱਥੇ ਮਨ ਦੀ ਮੈਲ ।
ਲੋਕਾਂ ਨੂੰ ਸਮਝਾਇਆ ਬਾਬੇ ਨਾਲ ਪਿਆਰ
ਸਭ ਤੋਂ ਵੱਡੀ ਯਾਤਰਾ ਜਾਣੋ ਸ਼ਬਦ-ਵਿਚਾਰ ।
ਤੀਰਥ ਕੋਈ ਨਾ ਦਿੱਲ ਤੋਂ ਵੱਡਾ ਵਿਚ ਜਹਾਨ
ਸਤਿਸੰਗ ਹੀ ਅਸਲ ਵਿਚ ਤਰਬੈਣੀ ਇਸ਼ਨਾਨ ।
ਫਿਰ ਭੋਲੇ ਸ਼ਰਧਾਲੂਆਂ ਦੇ ਕਟ ਭਰਮ-ਜ਼ੰਜੀਰ
'ਅਖੈ ਵੱਟ' ਦੇ ਭੇਦ ਨੂੰ ਕੀਤਾ ਲੀਰੋ ਲੀਰ ।
ਉਥੋਂ ਦਿਆਂ ਪਾਂਡਿਆਂ ਚੁਣ ਇਕ ਵੱਡਾ ਬੋਹੜ
'ਅਕ੍ਸ਼ਯ ਵਟ' ਸੀ ਰੱਖਿਆ ਨਾਮ ਓਸ ਦਾ ਜੋੜ ।
ਭਾਵ ਬਿਰਛ ਇਹ ਬੋਹੜ ਦਾ ਹੋਣਾ ਕਦੇ ਨਾ ਨਾਸ
ਉਹ ਵੀ ਅਕ੍ਸ਼ਯ ਹੋਵਦਾ ਜੋ ਕਰਦਾ ਵਿਸ਼ਵਾਸ ।
ਇਸ ਲਈ ਸ਼ਰਧਾਵਾਨ ਜੋ ਸਭ ਕੁਝ ਕਰ ਕੇ ਦਾਨ
ਡਿਗ ਮਰੇ ਇਸ ਬੋਹੜ ਤੋਂ ਹੋਏ ਉਹਦੀ ਕਲਿਆਨ ।
ਐਪਰ ਪਿਛੋਂ ਲੋਕ ਜਦ ਮੂੰਹ ਬਾਬੇ ਤੋਂ ਮੋੜ
ਪਹਿਲਾਂ ਵਾਂਗਰ ਲਗ ਪਏ ਪੂਜਣ ਅਕ੍ਸ਼ਯ ਬੋਹੜ ।
ਤਕ ਬ੍ਰਾਹਮਣ ਨੂੰ ਕਰਦਿਆਂ ਲੋਕਾਂ ਨੂੰ ਗੁਮਰਾਹ
ਜਹਾਂਗੀਰ ਨੇ ਹੁਕਮ ਦੇ ਦਿੱਤਾ ਸੀ ਕਟਵਾ ।

### ਬਨਾਰਸ

ਪੂਰਬ ਦੇ ਵਲ ਮੋੜਿਆ ਬਾਬੇ ਫੇਰ ਮੁਹਾਣ
ਵਿਚ ਬਨਾਰਸ ਉਤਰੇ ਗੰਗਾ ਕੰਢੇ ਆਣ ।
'ਹੈਸੀ ਰੁੱਤ ਬਸੰਤ ਦੀ ਮੂਲੀ ਛਡਿਆ ਬੀਂ,
ਧੁੱਪਾਂ ਪਰਗਟ ਹੋਈਆਂ ਘਰ ਉਠ ਚੱਲੇ ਸੀਂ ।'
ਵਿਚ ਹਵਾਵਾਂ ਪੱਸਰੀ ਮਿੱਠੀ ਮਿੱਠੀ ਠੰਢ
ਆਣ ਝਕੋਲੇ ਪੌਣ ਦੇ ਲੱਦੇ ਨਾਲ ਸੁਗੰਧ ।
ਸ਼ਿਵਜੀ ਦੀ ਇਹ ਨਗਰੀ ਲੱਗੀ ਗੰਗਾ ਨਾਲ
ਯੁਗਾਂ ਯੁਗਾਂ ਤੋਂ ਵੱਸਦੀ ਰੱਜੀ ਤੇ ਖ਼ੁਸ਼ਹਾਲ ।
ਪਾਵਨ ਪੁਰੀਆਂ ਸਤ ਜੋ ਵਿਚ ਹਿੰਦੂ ਸੰਸਾਰ
ਅਤ ਪਾਵਨ ਜਾਵੇ ਗਿਣੀ ਉਹਨਾਂ ਦੇ ਵਿਚਕਾਰ ।
ਕਾਂਸ਼ੀ ਇਸ ਦਾ ਨਾਮ ਸੀ ਵਿਚ ਪੁਰਾਤਨ ਕਾਲ

ਵੱਡਾ ਕੇਂਦਰ ਕਲਾ ਦਾ ਵਿਦਿਆ ਦੀ ਟਕਸਾਲ ।
ਐਪਰ ਔਰੰਗਜ਼ੇਬ ਨੇ ਕਰ ਇਸ ਨੂੰ ਬਰਬਾਦ
ਰੱਖ ਦਿੱਤਾ ਸੀ ਏਸ ਦਾ ਨਾਮ ਮੁਹੰਮਦਾਬਾਦ ।
ਤੇ ਵਿਸਵੇਸ੍ਵਰ ਨਾਥ ਦਾ ਉੱਘਾ ਮੰਦਰ ਢਾਹ
ਦਿੱਤੀ ਸੀ ਉਸ ਥਾਉਂ ਤੇ ਮਸਜਿਦ ਇਕ ਬਣਵਾ ।
ਇਕ ਉਹੀਉ ਅਸਥਾਨ ਸੀ ਪਾਵਨ ਅਤੇ ਮਹਾਨ
ਜਿਸ ਦੇ ਵਿਚ ਬ੍ਰਾਹਮਣਾਂ ਕਰਨ ਲਈ ਕਲਿਆਨ ।
ਸ਼ਿਵਜੀ ਦਾ ਕਲਵੱਤਰ ਇਕ ਰਖਿਆ ਸੀਗ ਸੰਭਾਲ
ਤੇ ਲੋਕਾਂ ਦੀ ਅਕਲ ਤੇ ਪਾਇਆ ਸੀ ਇਹ ਜਾਲ :
'ਜਿਹੜਾ ਸਭ ਕੁਝ ਆਪਣਾ ਕਰ ਕੇ ਪੁੰਨ ਤੇ ਦਾਨ
ਆਰੇ ਥੱਲੇ ਲੇਟ ਕੇ ਕਰੇ ਨਿਛਾਵਰ ਜਾਨ ।
ਪਹੁੰਚੇਗਾ ਸ਼ਿਵਪੁਰੀ ਵਿਚ ਸਿੱਧਾ ਉਹ ਇਨਸਾਨ
ਤੇ ਹੋ ਜਾਵੇ ਓਸ ਦੀ ਸਦਾ ਲਈ ਕਲਿਆਨ ।'

ਬਾਬੇ ਲਕ੍ਸਾ ਮਹਿਲ ਵਿਚ ਕੀਤਾ ਸੀਗ ਉਤਾਰ
ਨੇੜੇ ਸੀ ਸ਼ਿਵਰਾਤਰੀ ਦਾ ਪਾਵਨ ਤਿਉਹਾਰ ।
ਇਹ ਉਹੀਉ ਅਸਥਾਨ ਹੈ ਗੰਗਾ ਦੇ ਤਟ ਲਾਗ
ਅਜ ਤਕ ਜਿਸ ਨੂੰ ਆਖਦੇ ਲੋਕ 'ਗੁਰੂ ਕਾ ਬਾਗ' ।
ਬਾਬੇ ਡਿੱਠਾ ਆ ਰਹੇ ਲੋਕ ਮੰਜ਼ਲਾਂ ਮਾਰ
ਖਚਾ ਖੱਚ ਭਰਦਾ ਪਿਆ ਕਾਂਸ਼ੀ ਦਾ ਬਾਜ਼ਾਰ ।
ਬੈਲ ਗਡੀਆਂ ਵਿਚ ਕਈ ਕਈ ਊਠ ਅਸਵਾਰ
ਕੰਨ ਵਿਚ ਮਿਸਰੀ ਘੋਲਦੀ ਟੱਲੀਆਂ ਦੀ ਛਣਕਾਰ ।
ਕਈਆਂ ਪੈਰੀਂ ਜੁੱਤੀਆਂ ਕਈਆਂ ਨੰਗੇ ਪੈਰ
ਛਕ ਕੇ ਬੂਟੀ ਸ਼ਿਵਾਂ ਦੀ ਕਈ ਆਏ ਵਿਚ ਲਹਿਰ ।
ਕਈਆਂ ਹੱਥ ਤ੍ਰਿਸ਼ੂਲੀਆਂ ਕਈ ਹੱਥ ਮੁਤਹਿਰ
ਸਾਨ੍ਹ ਸ਼ਿਵਾਂ ਦੇ ਵੱਤਦੇ ਗਲੀਆਂ ਦੇ ਵਿਚ ਵਹਿਰ ।
ਕਈਆਂ ਅਖੀਂ ਕੱਜਲੇ ਜਾਣ ਮਚਾਂਦੇ ਕਹਿਰ
ਕਈਆਂ ਮੱਥੇ ਬਿੰਦੀਆਂ ਦੀਵੇ ਬਲਣ ਦੁਪਹਿਰ ।
ਆਏ ਕੰਨ ਪਾਟੇ ਕਈ ਕਰ ਕੇ ਲੰਬੀ ਵਾਟ
ਆਦਿ ਨਾਥ ਦੇ ਬਾਲਕੇ ਫਿਰਦੇ ਉੱਪਰ ਘਾਟ ।

ਪਹਿਲੀ ਉਦਾਸੀ

ਕੰਨੀਂ ਮੁੰਦਰਾਂ ਦਰਸ਼ਨੀ, ਚਿੱਪੀ, ਖੱਪਰ ਹੱਥ
ਖੋਹਰੇ ਮੁੰਜ ਦੇ ਮੇਖਲੇ ਵੱਲ਼ੀ ਉੱਪਰ ਲੱਕ ।
ਕਿਧਰੇ ਸੁੰਨ ਸਮਾਧੀਆਂ ਵਿਚ ਡੁੱਬੇ ਅਵਧੂਤ
ਵੱਸ ਕਰਨ ਲਈ ਕਾਮ ਨੂੰ ਮਲੀ ਤਨ ਭਭੂਤ ।
ਜਟਾ ਜੂਟ ਸਨ ਕਿਧਰੇ ਰਹੇ ਰੰਗ ਵਿਚ ਝੂਲ
ਗਲ ਮਾਲਾ ਰੁਦਰਾਖ ਦੀ ਹੱਥਾਂ ਵਿਚ ਤ੍ਰਿਸ਼ੂਲ ।
ਅੱਖਾਂ ਵਿਚੋਂ ਕਿਸੇ ਦੇ ਚੋਂਦੀ ਦਿੱਸੇ ਰੱਤ
ਲੋਹ-ਜਾਂਘੀਏ ਕਿਸੇ ਨੇ ਕੱਸੇ ਖ਼ਾਤਰ ਜੱਤ ।
ਫੱਗਣ ਦੀ ਚੋਦਾਂ ਵਦੀ ਪਾਈ ਆਖ਼ਰ ਝਾਤ
ਆਈ ਦੁਰਗਾ-ਸ਼ਿਵਾਂ ਦੀ ਮੰਗਲ ਮਈ ਰਾਤ ।
ਭਾਵੇਂ ਸੀ ਉਸ ਪੁਰਬ ਤੇ ਸ਼ੈਵਾਂ ਦਾ ਹੀ ਜ਼ੋਰ
ਜੁੜੇ ਹੋਏ ਸਨ ਓਸ ਥਾਂ ਮਤ ਵਰਨ ਕਈ ਹੋਰ ।
ਬਾਬੇ ਨਾਨਕ ਵਿਚਰ ਕੇ ਉਹਨਾਂ ਦੇ ਵਿਚਕਾਰ
ਕਰਕੇ ਨਾਲ ਗਿਆਨ ਦੇ ਨੇਰੇ ਉੱਪਰ ਵਾਰ ।
ਲੋਕਾਂ ਨੂੰ ਸਮਝਾਇਆ ਕੱਟੇ ਭਰਮ-ਜੰਜਾਲ
ਮੁਕਤੀ ਮਿਲਦੀ ਮੂਲ ਨਾ ਚਿਰ ਕਲਵੱਤਰ ਨਾਲ ।
ਨਾਲੇ ਕੀਤਾ ਉਨ੍ਹਾਂ ਨੇ ਪੂਰੀ ਤਰ੍ਹਾਂ ਸੁਚੇਤ
ਸਿੱਧੇ ਗਾੜੀ ਰਾਹ ਤੋਂ ਦੱਸ ਜੀਵਨ ਦਾ ਭੇਤ ।

ਤਕ ਕੇ ਅਪਣੀ ਸਾਖ ਤੇ ਵਜਦੀ ਏਦਾਂ ਸੱਟ
ਹੁੰਦੀ ਬੰਦ ਪਖੰਡ ਦੀ ਕੂੜੀ ਅਪਣੀ ਹੱਟ ।
ਰੌਲਾ ਪਾਇਆ ਬਾਹਮਣਾਂ ਇਹ ਕਿੱਧਰ ਦਾ ਸਾਧ
ਪਾਕੇ ਕੱਪੜੇ ਭਗਵੇਂ ਕਰਦਾ ਫਿਰੇ ਵਿਵਾਦ ।
ਨਾ ਮੱਥੇ ਤੇ ਤਿਲਕ ਸੂ ਨਾ ਗੱਲ ਤੁਲਸੀ ਮਾਲ
ਨਾ ਹੀ ਸਾਲਗ੍ਰਾਮ ਦਾ ਇਸ ਨੂੰ ਕੋਈ ਖ਼ਿਆਲ ।
ਰੌਲਾ ਪਾਇਆ ਉਨ੍ਹਾਂ ਜਾ ਵੱਡੇ ਪੰਡਤ ਪਾਸ
ਚਤਰ ਦਾਸ ਨਾਂ ਆਉਂਦਾ ਜਿਸ ਦਾ ਵਿਚ ਇਤਿਹਾਸ ।
ਆਇਆ ਬਾਹਮਣ ਮੇਲ ਕੇ ਪੰਡਤ ਚਤਰ ਸੁਜਾਨ
ਸਰਘੀਉਂ ਆਥਣ ਤੀਕਰਾਂ ਚਲਿਆ ਚੁੰਜ-ਗਿਆਨ ।
ਦੇ ਦੇ ਕੇ ਪਰਮਾਣ ਕਈ ਵਿਚੋਂ ਵੇਦ ਪੁਰਾਣ

ਪੀਠਾ ਬਹੁਤ ਮਹੀਨ ਉਸ ਕੀਤਾ ਕੱਪੜ ਛਾਣ।
ਪਰ ਬਾਬੇ ਦੇ ਸਾਹਮਣੇ ਚਲੀ ਨਾ ਉਸ ਦੀ ਵਾਹ
ਕਿਉਂਕਿ ਸਿੱਧਾ ਪੱਧਰਾ ਬਾਬੇ ਦਾ ਸੀ ਰਾਹ।

ਮੁੱਕੀ ਜਦ ਸ਼ਿਵਰਾਤਰੀ ਉਗਲਣ ਲੱਗੀ ਭੀੜ
ਮੁੜਨ ਘਰਾਂ ਨੂੰ ਲਗ ਪਏ ਲੋਕੀਂ ਬੰਨ੍ਹ ਵਹੀਰ।
ਪੁੱਜਾ ਘਾਟ ਪੰਚਾਂਗ ਤੇ ਬਾਬਾ ਸ਼ਰਧਾ ਨਾਲ
ਜਿੱਥੇ ਰਾਮਾਨੰਦ ਨੇ ਕੱਟੇ ਸਨ ਕੁਝ ਸਾਲ।
ਏਥੇ ਹੀ ਬਹਿ ਓਸ ਨੇ ਨਾਲ ਧਰਮ ਪਰਚਾਰ
ਭੰਨਿਆਂ ਕਿਲ੍ਹਾ ਹਨੇਰ ਦਾ ਗੁਰਜ ਗਿਆਨ ਦਾ ਮਾਰ।
ਲਈ ਦੀਖਿਆ ਓਸ ਤੋਂ ਏਥੇ ਹੀ ਰਵਿਦਾਸ
ਪੀਪਾ, ਸੈਣ, ਕਬੀਰ ਵੀ ਬਣੇ ਓਸਦੇ ਦਾਸ।
ਦਿੱਤਾ ਸੀਗ ਕਬੀਰ ਨੇ ਏਥੇ ਹੀ ਉਪਦੇਸ
ਇਕ ਜਿਹੇ ਇਨਸਾਨ ਸਭ ਸ਼ਾਹ ਅਤੇ ਦਰਵੇਸ।
ਇਕ ਜਿਹੀਆਂ ਸਭ ਬੋਲੀਆਂ ਇਕ ਜਿਹੇ ਸਭ ਦੇਸ
ਮਗਹਰ ਕਾਂਸ਼ੀ ਵਿਚ ਨਾ ਅੰਤਰ ਕੋਈ ਵਿਸ਼ੇਸ਼।
ਬਹਿ ਕੇ ਬਾਬੇ ਓਸ ਥਾਂ ਨਾਲ ਵਡੇ ਸਤਿਕਾਰ
ਭਗਤਾਂ ਦੀ ਬਾਣੀ ਲਈ ਵਿਚ 'ਕਿਤਾਬ' ਉਤਾਰ।
ਅਣਮੁੱਲੇ ਇਸ ਕੋਸ਼ ਨੂੰ ਲਾ ਫਿਰ ਹਿਕ ਦੇ ਨਾਲ
ਵਲ ਗਯਾ ਦੇ ਉਨ੍ਹਾਂ ਨੇ ਤਿੱਖੀ ਕੀਤੀ ਚਾਲ।

ਗਯਾ

ਰਾਹ ਵਿਚ ਸੰਗਤਾਂ ਤਾਰਦੇ ਦੇਂਦੇ ਸ਼ੁਭ ਉਪਦੇਸ਼
ਕਈ ਪਿੰਡਾਂ 'ਚੋਂ ਲੰਘਦੇ ਕਰਦੇ ਦੂਰ ਕਲੇਸ਼।
ਵੈਸਾਖੀ ਦੇ ਦਿਵਸ ਤੇ ਪਹੁੰਚੇ ਕਰੁਣਾਧਾਰ
ਵਿੱਚ ਗਯਾ ਦੇ ਨਗਰ ਜੋ ਵੱਡਾ ਵਿਚ ਬਿਹਾਰ।
ਕੰਢੇ ਫਲਗੂ ਨਦੀ ਦੇ ਕੀਤਾ ਉਨ੍ਹਾਂ ਉਤਾਰ
ਚਾਂਦੀ ਵਾਂਗੂ ਚਮਕਦੀ ਨਿਰਮਲ ਜਿਸ ਦੀ ਧਾਰ।
ਸਾਰੇ ਭਾਰਤਵਰਸ਼ 'ਚੋਂ ਹਿੰਦੂ ਏਥੇ ਆਣ
ਪਿਤਰਾਂ ਦੀ ਗਤਿ ਵਾਸਤੇ ਪਿੰਡ ਕਰੇਂਦੇ ਦਾਨ।
ਜਿਹੜੇ ਬਾਹਮਣ ਪਿੰਡ ਇਹ ਪਿਤਰਾਂ ਤੀਕ ਪੁਚਾਣ

ਵਧ ਚੜ੍ਹ ਕੇ ਸੇਵਾ ਕਰਨ ਉਹਨਾਂ ਦੀ ਜਜਮਾਨ।
ਜੇ ਕੋਈ ਸ਼ੰਕਾ ਕਰੇ ਦੇਣ ਲਈ ਪਰਮਾਣ
ਸਾਖੀ ਵਾਯੂ ਪੁਰਾਣ 'ਚੋਂ ਏਦਾਂ ਨਾਲ ਸੁਣਾਣ :

ਚੌਪਈ

ਗਯ ਅਸੁਰ ਕੀਤਾ ਤਪ ਭਾਰੀ
ਬ੍ਰਹਮਾ ਵਿਸ਼ਨੂੰ ਹੋਏ ਵਾਰੀ।
ਹੋ ਪ੍ਰਸੰਨ ਦੋਹਾਂ ਫ਼ਰਮਾਇਆ
ਮੰਗ ਲੈ ਵਰ ਸਾਥੋਂ ਮਨ-ਭਾਇਆ।
ਗਯ ਨੇ ਵਰ ਮੰਗਿਆ, 'ਜੋ ਮੇਰਾ
ਦਰਸ਼ਨ ਕਰੇ, ਬੈਕੁੰਠੇ ਡੇਰਾ।'
ਵਿਸ਼ਨੂੰ ਨੇ ਹੋ ਕੇ ਪਰਸੰਨ
ਗੱਲ ਲਈ ਰਾਕਸ਼ ਦੀ ਮੰਨ।
ਰਾਕਸ਼ ਤੁਰਿਆ ਕਰ ਕੇ ਧਾਈ
ਤਾਂ ਜੋ ਤਾਰੇ ਸਗਲ ਲੁਕਾਈ।
ਭੌਣ ਲਗਾ ਉਹ ਧਰਤੀ ਉੱਤੇ
ਜਾਗੇ ਭਾਗ ਲੋਕਾਂ ਦੇ ਸੁੱਤੇ।
ਪਲ ਨਾ ਕੀਤੀ ਓਸ ਖਲੀਰ
ਅਤ ਵੱਡਾ ਸੀ ਉਹਦਾ ਸਰੀਰ।
ਇਕ ਸੌ ਪੰਝੀ ਜੋਜਨ ਲੰਬਾ
ਤੇ ਤ੍ਰੈ ਵੀਹਾਂ ਜੋਜਨ ਚੌੜਾ।
ਦੂਰੋਂ ਹੀ ਸਭ ਨੂੰ ਦਿਸ ਪੈਂਦਾ
ਜੋ ਤਕਦਾ ਬੈਕੁੰਠੇ ਵੈਂਦਾ।
ਨਰਕਾਂ ਵਿਚ ਸੰਨਾਟਾ ਛਾਇਆ
ਤਕ ਕੇ ਧਰਮ-ਰਾਜ ਘਬਰਾਇਆ।
ਬ੍ਰਹਮ ਵਿਸ਼ਨੂੰ ਅੱਗੇ ਜਾ
ਆਖਿਆ ਉਸ ਨੇ ਤਰਲਾ ਪਾ :
"ਹੋ ਚੱਲੇ ਨੇ ਨਰਕ ਤਬਾਹ
ਝਬਦੇ ਕੋਈ ਕਰੋ ਉਪਾ।"
ਬ੍ਰਹਮ ਦੀ ਸਿਖਿਆ ਦੇ ਉੱਤੇ
ਗਯ ਦੇ ਕੋਲ ਦੇਵਤੇ ਪੁੱਜੇ।

ਬੋਲੇ ਸਾਨੂੰ ਦੇਵੋ ਦਾਨ
ਰਾਜ ਕਿਹਾ ਮੈਨੂੰ ਪਰਵਾਨ ।
ਦੇਵਤਿਆਂ ਨੇ ਛਡਿਆ ਤੀਰ :
"ਸਾਨੂੰ ਚਾਹੀਏ ਤੇਰਾ ਸਰੀਰ ।"
ਹਸਿਆ ਰਾਕਸ਼ ਪਰਉਪਕਾਰੀ
ਕੀਤੀ ਨਾ ਉਸ ਜਾਨ ਪਿਆਰੀ ।
ਤਨ ਆਪਣਾ ਕਰ ਕੇ ਦਾਨ
ਪੂਰੀ ਕੀਤੀ ਓਸ ਜ਼ਬਾਨ ।
ਦੇਵਤਿਆਂ ਤਨ ਉਸ ਦਾ ਝੱਬ
ਹੇਠ ਚਟਾਨ ਦੇ ਦਿੱਤਾ ਦੱਬ ।
ਦੇ ਦਿੱਤਾ ਨਾਲੇ ਵਰਦਾਨ :
'ਜਿਹੜਾ ਪ੍ਰਾਣੀ ਏਥੇ ਆਣ
ਪਿਤਰਾਂ ਲਈ ਭਰਾਸੀ ਪਿੰਡ
ਰਾਜ ਹੋਸੀ ਉਸ ਤੇ ਬਖ਼ਸਿੰਦ ।
ਸਿੱਧਾ ਅਪਣੇ ਪਿਤਰਾਂ ਨਾਲ
ਪੁੱਜੇਗਾ ਉਹ ਸੁਰਗ ਵਿਚਾਲ ।'
ਜਿੱਥੇ ਦਬਿਆ ਰਾਜ ਮਹਾਨ
ਉਹੀਉ ਗਯਾ ਪੂਜਾ-ਅਸਥਾਨ ।

ਬਾਬੇ ਨਾਨਕ ਦੱਸਿਆ ਅੱਤ ਮਿੱਠਤ ਦੇ ਨਾਲ
ਲੋਕਾਂ ਉਤੇ ਪਾਂਡਿਆਂ ਪਾਇਆ ਸੀ ਜੋ ਜਾਲ ।
ਤੇ ਸਮਝਾਇਆ ਉਨ੍ਹਾਂ ਨੂੰ, 'ਜੌਂ ਦੇ ਪੇੜੇ ਚਾਰ
ਦੇ ਕੇ ਖੋਲ੍ਹ ਨਾ ਸੱਕਦਾ ਕੋਈ ਮੋਖ-ਦੁਆਰ ।
ਹਿੰਮਤ ਕਰ ਕੇ ਵਾਹ ਦਿਓ ਭਰਮਾਂ ਉੱਪਰ ਲੀਕ
ਵਸਤਾਂ ਪਿਛੋਂ ਭੇਜੀਆਂ ਪੁਜਣ ਨਾ ਪਿਤਰਾਂ ਤੀਕ ।
ਨ੍ਹਾ ਕੇ ਉੱਪਰ ਤੀਰਥਾਂ ਧੋਤੇ ਜਾਣ ਨਾ ਪਾਪ
ਕੇਵਲ ਨਾਂ ਇਕ ਰੱਬ ਦਾ ਕੱਟੇ ਕੁਲ ਸੰਤਾਪ ।'

## ਕਾਮਰੂਪ

ਪਛਮੋਂ ਪੂਰਬ ਤੀਕਰਾਂ ਗਾਹ ਕੇ ਹਿੰਦੁਸਤਾਨ
ਤਕ ਚੁੱਕੇ ਜਦ ਗੁਰੂ ਜੀ ਤੀਰਥ ਪੰਜ ਮਹਾਨ

ਹਰਿਦੁਆਰ, ਅਯੁੱਧਿਆ, ਕਾਂਸ਼ੀ, ਗਯਾ, ਪ੍ਰਯਾਗ
ਚਾਹੀ ਉਹਨਾਂ ਮੋੜਨੀ ਵਲ ਪੁਰੀ ਦੇ ਵਾਗ।
ਪਰ ਸਾਧਾਂ ਦੇ ਮੁਖ ਤੋਂ ਸੁਣ ਅਧਭੁਤ ਵਿਸਤਾਰ
ਕਾਮਰੂਪ ਵਲ ਜਾਣ ਦਾ ਕੀਤਾ ਉਨ੍ਹਾਂ ਵਿਚਾਰ।
ਇਹ ਉਹੀਉ ਪਰਦੇਸ ਹੈ ਜਿੱਥੇ ਕਦੀ ਅਨੰਗ
ਵਾਹ ਸ਼ਿਵਜੀ ਤੇ ਕੁਸਮਸਰ ਲਿਵ ਕੀਤੀ ਸੀ ਭੰਗ।
ਅਤੇ ਸ਼ਿਵਾਂ ਨੇ ਕ੍ਰੋਧ ਵਿਚ ਤੀਜਾ ਨੇਤਰ ਖੋਹਲ
ਭਸਮ ਕੀਤਾ ਸੀ ਕਾਮ ਨੂੰ ਬ੍ਰਹਮ ਪੁੱਤਰ ਦੇ ਕੋਲ।
ਐਪਰ ਰੋ ਰੋ ਕੇ ਰਤੀ ਹੋਈ ਜਦੋਂ ਬੇਹਾਲ
ਮੁੜ ਕੇ ਭੋਲੇ ਨਾਥ ਨੇ ਦਿੱਤਾ ਕਾਮ ਜਿਵਾਲ।
ਪਰ ਨਾ ਪਰਤਿਆ ਕਾਮ ਤੇ ਜਦ ਪਹਿਲੇ ਜਿਹਾ ਰੂਪ
ਨਾ ਉਹ ਛਟਾ ਸੁਹਾਵਣੀ ਨਾ ਉਹ ਛਬੀ ਅਨੂਪ।
ਪੁੱਜੀ ਅੱਗੇ ਸ਼ਿਵਾਂ ਦੇ ਰਤੀ ਦੂਸਰੀ ਵਾਰ
ਲੱਗੀ ਮਹਿਮਾ ਕਰਨ ਉਹ ਰਲ ਕੇ ਨਾਲ ਭਤਾਰ।
ਖ਼ੁਸ਼ ਹੋ ਭੋਲੇ ਨਾਥ ਨੇ ਆਖਿਆ ਭੋਲੇ ਭਾ :
"ਸ਼ਵ ਚੁਕ ਕੇ ਜਦ ਸਤੀ ਦਾ ਭੱਜਾ ਸਾਂ ਮੈਂ ਧਾ
ਕੰਬ ਉੱਠੀ ਸੀ ਪ੍ਰਿਥਵੀ ਡੋਲੇ ਸਨ ਆਕਾਸ਼
ਵਿਸ਼ਨੂੰ ਅੱਗੇ ਦਿਉਤਿਆਂ ਕੀਤੀ ਸੀ ਅਰਦਾਸ
ਕਰੋ ਉਪਾ ਕੁਝ ਏਸ ਦਾ ਰਿਹਾ ਜੇ ਸ਼ਿਵ ਉਦਾਸ
ਮਹਾ ਪ੍ਰਲਯ ਦੇ ਨਾਲ ਤਦ ਹੋਣਾ ਸਰਬ-ਵਿਨਾਸ।
ਵਿਸ਼ਨੂੰ ਨੇ ਤਦ ਆਪਣਾ ਚਕ੍ਰ ਸੁਦਰਸ਼ਨ ਵਾਹ
ਕਰ ਦਿੱਤੇ ਸ਼ਵ ਸਤੀ ਦੇ ਟੋਟੇ ਇਕ ਪੰਜਾਹ।
ਨੀਲਾਂਚਲ ਤੇ ਡਿਗਿਆ ਉਹਨਾਂ 'ਚੋਂ ਇਕ ਖੰਡ
ਭਾਵ ਸਤੀ ਦੀ ਯੋਨਿ ਦਾ ਅਤੀ ਪਵਿੱਤਰ ਅੰਗ।
ਜਾਉ ਲੱਭੋ ਓਸ ਨੂੰ ਕਰ ਪੂਰਨ ਸਨਮਾਨ
ਲਵੋ ਗਵਾਚੇ ਰੂਪ ਦਾ ਜਗਦੰਬਾ ਤੋਂ ਦਾਨ।
ਉਡ ਕੇ ਉਥੇ ਪਹੁੰਚਿਆ ਨੀਲਾਂਚਲ ਤੇ ਕਾਮ
ਗੁਪਤ ਸਤੀ ਦੇ ਅੰਗ ਨੂੰ ਲਭ ਕੀਤਾ ਪਰਨਾਮ।
ਨਾਲੇ ਪੂਜਾ ਓਸ ਦੀ ਕਰ ਕੇ ਦਿਨ ਤੇ ਰਾਤ
ਪ੍ਰਾਪਤ ਕੀਤੀ ਮਾਤ ਤੋਂ ਫੇਰ ਰੂਪ ਦੀ ਦਾਤ।

ਕਿਉਂਕਿ ਕੀਤਾ ਏਸ ਥਾਂ ਰੂਪ ਗ੍ਰਹਿਣ ਮੁੜ ਕਾਮ
ਕਾਮਰੂਪ ਹੈ ਪੈ ਗਿਆ ਤਾਹੀਉਂ ਇਸ ਦਾ ਨਾਮ।"

ਵਿੱਚ ਪੁਰਾਣਾਂ ਆਉਂਦਾ ਏਸ ਤਰ੍ਹਾਂ ਹੈ ਹਾਲ :
ਅੱਤ ਕਿਰਤੱਗ ਹੋ ਕਾਮ ਨੇ ਵਿਸ਼ਵਕਰਮਾ ਦੇ ਨਾਲ
ਨੀਲਾਂਚਲ ਦੀ ਸਿਖਰ ਤੋਂ ਕਰ ਕੱਠੇ ਪਾਸ਼ਾਣ
ਚਾਹਿਆ ਕਰਨਾ ਮਾਤ ਦੇ ਮੰਦਰ ਦਾ ਨਿਰਮਾਣ।
ਵਿਸ਼ਵਕਰਮਾ ਨੇ ਦੇਖਿਆ ਮਹਾਮੁਦਰਾ ਨਜ਼ਦੀਕ
ਪੂਰਬ ਵਲ ਸੀ ਸੁਸਵਤੀ ਤੇ ਲਛਮੀ ਦੀ ਪੀਠ।
ਏਸ ਤਰ੍ਹਾਂ ਹੀ ਓਸ ਦੇ ਉੱਤਰ ਵਲ ਮਹਾਨ
ਹੈ ਸੀ ਤਾਂਮਰ-ਕੁੰਡ ਦਾ ਅੱਤ ਪਾਵਨ ਅਸਥਾਨ।
ਅੱਤ ਪ੍ਰਸੰਨ ਹੋ ਓਸ ਨੇ ਇਹਨਾਂ ਦੇ ਵਿਚਕਾਰ
ਮੰਦਰ ਇਕ ਸੁਹਾਵਣਾ ਦਿੱਤਾ ਤੁਰਤ ਉਸਾਰ।
ਕੰਧਾਂ ਤੇ ਖੁਦਵਾਈਆਂ ਯੋਗਨੀਆਂ ਸੱਠ ਚਾਰ
ਮੂਰਤੀਆਂ ਭੈਰੋਂ ਦੀਆਂ ਉਕਰੀਆਂ ਨਾਲ ਸੰਵਾਰ।
ਏਸ ਤਰ੍ਹਾਂ ਹੈ ਦੱਸਦੀ ਲੋਕ-ਕਥਾ ਇਕ ਹੋਰ
ਨਰਕਾਸੁਰ ਦਾ ਏਸ ਥਾਂ ਵਧਿਆ ਜਿਸ ਦਮ ਜ਼ੋਰ।
ਤਕ ਦੇਵੀ ਦੇ ਰੂਪ ਨੂੰ ਜਾਗੀ ਉਸ ਵਿਚ ਚਾਹ
ਮਹਾ ਮਾਯਾ ਨੂੰ ਲਵੇ ਉਹ ਪਤਨੀ ਕਿਵੇਂ ਬਣਾ।
ਕੰਨ ਭਗੌਤੀ ਦੇ ਪਈ ਜਿਸ ਵੇਲੇ ਇਹ ਗੱਲ
ਨਰਕਾਸੁਰ ਨੂੰ ਆਖਿਆ ਕਰ ਕੇ ਉਸ ਨੇ ਛੱਲ
ਕਿਉਂਕਿ ਉਸ ਨੂੰ ਪਤਾ ਸੀ ਦਿੱਬ ਦ੍ਰਿਸ਼ਟੀ ਨਾਲ
ਨਰਕਾਸੁਰ ਦਾ ਆਇਆ ਅੱਤ ਨੇੜੇ ਹੈ ਕਾਲ :
"ਮੰਨ ਲਵਾਂਗੀ ਹੱਸ ਮੈਂ ਦਿਲ ਤੇਰੇ ਦੀ ਬਾਤ
ਉੱਪਰ ਏਸ ਪਹਾੜ ਦੇ ਜੇ ਤੂੰ ਰਾਤੋ ਰਾਤ
ਕਰ ਹਿੰਮਤ ਚੜ੍ਹਵਾ ਦਏਂ ਪੱਥ ਪੱਥਰ ਦੇ ਚਾਰ
ਚਹੁੰ ਤਰਫੀ ਬਣਵਾ ਦਏਂ ਨਾਲੇ ਚਾਰ ਦਵਾਰ।"
ਨਰਕਾਸੁਰ ਨੇ ਆਖਦੇ ਲਾ ਕੇ ਸਾਰਾ ਤ੍ਰਾਣ
ਪੱਥ ਚਾਰੇ ਬਣਵਾ ਲਏ ਕਰ ਕੱਠੇ ਪਾਸ਼ਾਣ।
ਨਾਲੇ ਕਰ ਲਏ ਓਸ ਨੇ ਰਾਤੋ ਰਾਤ ਤਿਆਰ

ਹਨੂੰਮੰਤ, ਵਿਆਘਰ ਅਤੇ ਸਿੰਘ ਤੇ ਸੁਰਗ ਦਵਾਰ।
ਏਸ ਤਰ੍ਹਾਂ ਕਾਮਾਖਿਆ ਦੇਵੀ ਦਾ ਸਤਿਕਾਰ
ਦਿਨੋ ਦਿਨ ਵਧਦਾ ਗਿਆ ਲੋਕਾਂ ਦੇ ਵਿਚਕਾਰ।
ਆਉਣ ਲੱਗੇ ਯਾਤਰੀ ਦੂਰੋਂ ਦੂਰੋਂ ਚੱਲ
ਤਿਬਤੀ ਬਰਮੀ ਜਾਤੀਆਂ ਪਾਵਣ ਲੱਗੀਆਂ ਵੱਲ।
ਤਰ੍ਹਾਂ ਤਰ੍ਹਾਂ ਦੇ ਤਾਂਤ੍ਰਿਕ ਗੁੱਝੀਆਂ ਰੀਤਾਂ ਨਾਲ
ਜਨਤਾ ਉੱਤੇ ਭਰਮ ਦਾ ਘੱਤਣ ਲੱਗੇ ਜਾਲ।
ਫੱਸੇ ਵਿਚ ਭੁਲੇਖਿਆਂ ਗਿਆਨ-ਵਿਹੂਣੇ ਲੋਕ
ਪੂਜਾ ਯੋਨੀ ਪੀਠ ਦੀ ਕਰਦੇ ਸਨ ਬੇਰੋਕ।
ਦੇਵੀ ਨੂੰ ਰੀਝਾਉਂਦੇ ਲਿੰਗ-ਰੀਤਾਂ ਦੇ ਨਾਲ
ਪੀ ਕੇ ਮਦਿਰਾ ਨੱਚਦੇ ਗਾਉਂਦੇ ਤਾਲ ਬੇਤਾਲ।
ਦੇਵੀ ਅੱਗੇ ਚਾੜ੍ਹਦੇ ਜਾਨਵਰਾਂ ਨੂੰ ਮਾਰ
ਪਰਦੇਸੀ ਦੇ ਸਿਰਾਂ ਦਾ ਕਰਦੇ ਕਈ ਸ਼ਿਕਾਰ।
ਵਿੱਚ ਦੇਵੀ ਦੇ ਉਨ੍ਹਾਂ ਦਾ ਸੀ ਇੰਨਾ ਵਿਸ਼ਵਾਸ
ਕਈ ਵਾਰ ਉਹ ਚਾੜ੍ਹਦੇ ਕਟ ਕੇ ਅਪਣਾ ਮਾਸ।
ਦੇਵੀ ਦੇ ਵਿਚ ਹੋਵੰਦੀ ਸ਼ਰਧਾ ਜਿਸ ਦੀ ਅੱਤ
ਦਿਲ ਅਪਣੇ ਦੇ ਲਾਗਿਉਂ ਕੱਢ ਦੇਂਦਾ ਉਹ ਰੱਤ।
ਧਰਮ ਉਨ੍ਹਾਂ ਸੀ ਸਮਝਿਆ ਕੇਵਲ ਪੰਜ ਮਕਾਰ।
ਮੱਛੀ, ਮੈਥੁਨ, ਮੁੱਦ੍ਰਾ, ਮਦਿਰਾ, ਮਾਸ ਆਹਾਰ।
ਹੈ ਸਨ ਨਾਰੀ-ਪੂਜ ਉਹ ਅਤੇ ਕੁਆਰੀ-ਪੂਜ
ਯੋਨੀ ਬਿਨਾ ਨਾ ਜਾਣਦੇ ਰਾਹ ਮੁਕਤੀ ਦਾ ਦੂਜ।
ਵਾਮ ਮਾਰਗੀ ਉਨ੍ਹਾਂ ਨੂੰ ਕਹਿੰਦੇ ਸਨ ਸਭ ਲੋਕ
ਲਿਆ ਗੰਵਾ ਸੀ ਜਿਨ੍ਹਾਂ ਨੇ ਲੋਕ ਅਤੇ ਪਰਲੋਕ।
ਵਿੱਚ ਉਨ੍ਹਾਂ ਦੇ ਹੋਇਆ ਸੀ ਇਕ ਕੀਨਾ ਰਾਮ
ਵਾਮ ਪੰਥ ਦੇ ਵਿਚ ਵੀ ਚਲਦਾ ਸੀ ਜੋ ਵਾਮ।
ਦਿੱਤਾ ਸੀ ਉਸ ਧਰਮ ਨੂੰ ਏਥੋਂ ਤੀਕ ਨਿਘਾਰ
ਮਲ ਮੂਤਰ ਖਾ ਜਾਣ ਦਾ ਕੀਤਾ ਉਸ ਪਰਚਾਰ।
ਅਘੋਰੀ ਅਖਵਾਉਂਦੇ ਉਸ ਦੇ ਪੈਰੋਕਾਰ
ਅਸਲੋਂ ਊਟ ਪਟਾਂਗ ਸਨ ਜਿਨ੍ਹਾਂ ਦੇ ਵੀਚਾਰ।
ਮਦਿਰਾ ਬਾਝੋਂ ਆਖਦੇ ਖਿੜਦਾ ਮੂਲ ਨਾ ਮਨ

ਵਿਚ ਮੁਰਦੇ ਦੀ ਖੋਪਰੀ ਪੀ ਹੁੰਦੇ ਪਰਸੰਨ ।

ਵਜਰਯਾਨੀਆਂ ਘੱਤਿਆ ਹੈਸੀ ਹੋਰ ਹਨੇਰ
ਜੁੱਟੇ ਜੋ ਵਿਭਚਾਰ ਵਿਚ ਰਹਿੰਦੇ ਨ੍ਹੇਰ ਸਵੇਰ ।
ਮੂਲ ਮੰਤ੍ਰ ਸੀ ਉਨ੍ਹਾਂ ਦਾ–"ਪ੍ਰਗਿਆਪਾਰ ਮਿੱਤਾ"
ਭਾਵ, ਜਿਨ੍ਹਾਂ ਹੈ ਖੱਟਣਾ ਜੀਵਨ ਵਿਚੋਂ ਲਾਹ
ਚਾਹੀਏ ਲੈਣਾ ਉਨ੍ਹਾਂ ਨੂੰ 'ਸਤਿ ਸੰਪੂਰਨ' ਜਿੱਤ ।
ਹਰ ਤੀਵੀਂ ਦੀ ਹੋਂਦ ਵਿਚ ਹੈ ਜਿਹੜਾ ਅਸਥਿੱਤ ।
ਨਾਲੇ ਟੂਣੇ ਟੱਪਲੇ ਕਰ ਕੇ ਬਹੁ ਪਰਕਾਰ
ਵਿੱਚ ਰਸਾਤਲ ਖ਼ਲਕ ਸੀ ਦਿੱਤੀ ਉਨ੍ਹਾਂ ਨਿਘਾਰ ।
ਏਦਾਂ ਹੀ ਕਈ ਜਾਤੀਆਂ ਗਿਰਿ-ਧਾਰਾਂ ਵਿਚਕਾਰ
ਆਦਿ ਕਾਲ ਤੋਂ ਵਸਦੀਆਂ ਰਹੀਆਂ ਉਮਰ ਗੁਜ਼ਾਰ ।
ਬੁੱਢ-ਪੁਰਾਣੇ ਜਿਨ੍ਹਾਂ ਦੇ ਮੱਤ ਤੇ ਵਿਸ਼ਵਾਸ
ਕਈ ਪੂਜਦੇ ਗੁਪਤ ਅੰਗ ਕਈ ਮਦ ਤੇ ਮਾਸ ।
ਕੱਛੂ ਕੁੰਮੇ ਪੂਜਦੇ ਕਈ ਪੂਜਦੇ ਨਾਗ
ਕਈ ਧਿਆਉਂਦੇ ਸੀਤਲਾ ਸਾਰੀ ਰਾਤੀਂ ਜਾਗ ।
ਕਈ ਪੂਜਦੇ ਮੋਘਲੇ ਕਈ ਨਦੀਆਂ ਤੇ ਰੁੱਖ
ਕਈ ਭੜੋਲੇ ਪੂਜਦੇ ਕਈ ਮੂਸਲ ਤੇ ਕੁੱਪ ।
ਇਕ ਕਬੀਲਾ ਉਨ੍ਹਾਂ ਚੋਂ ਕਹਿਣ ਜਿਹਨੂੰ ਸਬਰੱਸ
ਕਾਮ-ਕ੍ਰੀੜਾ ਜਿਨ੍ਹਾਂ ਦੀ ਜੀਭ਼ਾ ਸਕੇ ਨਾ ਦੱਸ ।
'ਸਬਰੋਸਤਵ' ਉਨ੍ਹਾਂ ਦਾ ਹੈ ਵੱਡਾ ਤਿਉਹਾਰ
ਪੀ ਮਦਿਰਾ ਜਦ ਨੱਚਦੇ ਨੰਗ ਨਰ ਤੇ ਨਾਰ ।
ਰੀਤੀਆਂ ਅਤੇ ਕੁਰੀਤੀਆਂ ਏਦਾਂ ਹੀ ਕਈ ਹੋਰ
ਚੱਲਦੀ ਘੁੱਪ ਹਨੇਰ ਵਿਚ ਮੱਠੀ ਜੀਵਨ-ਤੋਰ ।

ਕਾਮਰੂਪ ਦਾ ਗੁਰੂ ਨੇ ਸੁਣਿਆ ਜਦ ਇਹ ਹਾਲ
ਵੱਲ ਓਸਦੇ ਉਨ੍ਹਾਂ ਨੇ ਤਿੱਖੀ ਕੀਤੀ ਚਾਲ ।
ਗਏ ਗਯਾ ਤੋਂ ਪਟਨੇ, ਹਾਜੀਪੁਰ, ਮੁੰਘੇਰ
ਭਾਗਲ ਪੁਰ ਵਿਚ ਅੱਪੜੇ ਰਮਤੇ ਰਮਤੇ ਫੇਰ ।
ਉਤਰੀ ਭਾਗ ਬੰਗਾਲ ਦਾ ਪੈਰਾਂ ਹੇਠ ਲਿਤਾੜ

ਵੰਜ ਪਰਬਤੀ ਪੁਰ ਵਿਖੇ ਕੀਤਾ ਉਨ੍ਹਾਂ ਉਤਾਰ ।
ਰੰਗਪੁਰ, ਲਾਲਮਨੀਰ ਹਟ ਕਰਕੇ ਫਿਰ ਪਰਚਾਰ
ਪੁੱਜ ਗਏ ਵਿਚ ਧੋਬੜੀ ਲੰਮੇ ਪੈਂਡੇ ਮਾਰ ।
ਨਗਰ ਪੁਰਾਣਾ ਧੋਬੜੀ ਸੁੰਦਰ ਜਿਉਂ ਤਸਵੀਰ
ਬ੍ਰਹਮ ਪੁੱਤਰ ਦਰਿਆਉ ਦੇ ਵਸਦਾ ਸੱਜੇ ਤੀਰ ।
ਏਸ ਥਾਉਂ ਤੇ ਪਹੁੰਚ ਕੇ ਬ੍ਰਹਮ ਪੁੱਤਰ ਦਾ ਵਹਿਣ
ਦੱਖਣ ਦੇ ਵਲ ਪਰਤਦਾ ਵਿੱਚ ਸਮੁੰਦਰ ਢਹਿਣ ।
ਬ੍ਰਹਮ ਪੁੱਤਰ ਦੇ ਤਟ ਤੇ ਇਕ ਦੋ ਦਿਨ ਗੁਜ਼ਾਰ
ਪੂਰਬ ਦੇ ਵਲ ਗੁਰਾਂ ਨੇ ਮੋੜੀ ਫੇਰ ਮੁਹਾਰ ।
ਗੋਹਾਟੀ ਦਾ ਨਗਰ ਸੀ ਹਾਲੇ ਸੌ ਕੋਹ ਦੂਰ
ਕਾਰਨ ਯੋਨੀ ਪੀਠ ਦੇ ਉੱਘਾ ਤੇ ਮਸ਼ਹੂਰ ।
ਜਿਉਂ ਜਿਉਂ ਅੱਗੇ ਵੱਧਦੇ ਜਾਂਦੇ ਨਾਨਕ ਸ਼ਾਹ
ਦੁਰਗਮ ਹੁੰਦਾ ਜਾਂਵਦਾ ਹੋਰ ਉਨ੍ਹਾਂ ਦਾ ਰਾਹ ।
ਆਖ਼ਰ ਨਦੀਆਂ ਲੰਘਦੇ ਟਪਦੇ ਕਈ ਪਹਾੜ
ਬਾਂਸਾਂ ਦੇ ਇਕ ਝੁੰਡ ਵਿਚ ਕੀਤਾ ਉਨ੍ਹਾਂ ਉਤਾਰ ।
ਤਕ ਨਿਰਜਨ ਭੀਆਵਲਾ ਸਤਿਗੁਰ ਗਏ ਖਲੋ
ਬਾਂਸ ਦੀਆਂ ਤਕ ਮੋਟੀਆਂ ਕੰਵਾਰੀਆਂ ਅਤੇ ਨਿਛੋਹ ।
ਆਏ ਵਿਚ ਵਿਸਮਾਦ ਦੇ ਜੁੜੀ ਉਨ੍ਹਾਂ ਦੀ ਤਾਰ
ਕੁਦਰਤ ਵੱਸੇ ਉੱਪਰੋਂ ਹੋਣ ਲਗੇ ਬਲਿਹਾਰ ।
ਮਿਲ ਗਏ ਦੋਵੇਂ ਤਾੜ ਜਦ ਅਸਤਣ ਲੱਗਾ ਭਾਨ
ਬਾਂਸਾਂ 'ਚੋ ਉਸ ਸੁੱਟਿਆ ਮਿੱਸਾ ਚਾਨਣ ਛਾਣ ।
ਬਣੇ ਨਮੂਨੇ ਧਰਤ ਤੇ ਅਦਭੁਤ ਅਤੇ ਕਮਾਲ
ਦੇਖ ਜਿਨ੍ਹਾਂ ਨੂੰ ਹੋਇਆ ਬਾਬਾ ਹੋਰ ਨਿਹਾਲ ।
ਪਰ ਜਦ ਨੇਰਾ ਪਸਰਿਆ ਝੁੱਲੀ ਤਿੱਖੀ ਵਾ
ਨਾਦ ਇਕ ਭੀਆਵਲਾ ਨਿਕਲਿਆ ਹੁੰਜਰ ਪਾ ।
ਡਉਂ ਲੱਗੀ ਇਕ ਨੁੱਕਰੇ ਬਾਂਸਾਂ ਦੀ ਖਹਿ ਨਾਲ
ਲਪਕੇ ਜੀਭਾਂ ਮਾਰ ਕੇ ਵਹਿਸ਼ੀ ਸ਼ੁਅਲੇ ਲਾਲ ।
ਨਵਾਂ ਰੰਗ ਕਰਤਾਰ ਦਾ ਤਕ ਕੇ ਗੁਣੀ ਨਿਧਾਨ
ਆ ਕੇ ਫਿਰ ਵਿਸਮਾਦ ਵਿਚ ਹੋਏ ਅੰਤਰ-ਧਿਆਨ ।
ਪਰ ਮਰਦਾਨਾ ਸਹਿਮ ਕੇ ਲੱਗਾ ਉਹਨਾਂ ਨਾਲ

ਮਾਂ ਗਲ ਚਮੜੇ ਜਿਸ ਤਰ੍ਹਾਂ ਵਿਚ ਬਿਪਤਾ ਦੇ ਬਾਲ ।
ਏਨੇ ਵਿਚ ਇਕ ਜਾਂਗਲੀ ਨੇ ਸੈਨਤ ਦੇ ਨਾਲ
ਅਪਣੇ ਪਿੱਛੇ ਆਉਣ ਦਾ ਪਾਇਆ ਚੁਪ-ਸੁਆਲ ।
ਅੱਗੇ ਅੱਗੇ ਜਾਂਗਲੀ ਚੁੱਕੀ ਹਥ ਮਸ਼ਾਲ
ਪਿੱਛੇ ਬਾਬਾ ਲੱਗਿਆ ਲੈ ਮਰਦਾਨਾ ਨਾਲ ।
ਇੱਕ ਗੁਫ਼ਾ ਦੇ ਕੋਲ ਉਹ ਅਪੜੇ ਆਖ਼ਰਕਾਰ
ਜਿਸ ਦੇ ਅੱਗੇ ਖੜੀ ਸੀ ਇਕ ਅਧਨੰਗੀ ਨਾਰ ।
ਮਦ-ਮਾਦਕਤਾ ਨਾਲ ਸਨ ਅੱਖਾਂ ਜਿਸ ਦੀਆਂ ਲਾਲ
ਜੀ ਆਇਆਂ ਕਹਿ ਓਸ ਨੇ ਅੰਦਰ ਲਿਆ ਬਹਾਲ ।
ਕੋਲ ਬਹਿ ਗਿਆ ਜਾਂਗਲੀ ਦੀਵੇ ਦੀ ਲੋ ਨਾਲ
ਦਿਸਿਆ ਅੰਦਰ ਗੁਫ਼ਾ ਦਾ ਜਿਸ ਦਾ ਆਲ ਦੁਆਲ ।
ਬਾਂਸ-ਬੁਣਤੀਆਂ ਨਾਲ ਸੀ ਸਜਿਆ ਵਾਂਗ ਬਹਾਰ
ਏਨੇ ਚਿਰ ਵਿਚ ਦੌੜ ਕੇ ਉਹ ਛੁਹਲੀ ਮੁਟਿਆਰ
ਬਾਂਸ ਦੀਆਂ ਦੋ ਮੱਟੀਆਂ ਲਿਆਈ ਪੂੰਝ ਸੰਵਾਰ
ਸੈਨਤ ਕਰ ਕੇ ਪੀਣ ਦੀ ਹੱਸੀ ਕਹਿਕਾ ਮਾਰ ।
ਨਾਂਹ ਕੀਤੀ ਗੁਰਦੇਵ ਨੇ ਜਦੋਂ ਇਸ਼ਾਰੇ ਨਾਲ
ਮਰਦ ਆਪਣੇ ਨੂੰ ਮੱਟੀਆਂ ਦਿੱਤੀਆਂ ਓਸ ਸੰਭਾਲ ।
ਫੇਰ ਲਿਆ ਕੇ ਮਲਕੜੇ ਵਣ-ਬੇਰਾਂ ਦਾ ਥਾਲ
ਅਗੇ ਰੱਖਿਆ ਗੁਰੂ ਦੇ ਪੂਰੀ ਸ਼ਰਧਾ ਨਾਲ ।
ਵਣ-ਪੁਤਰਾਂ ਦੇ ਕੋਲ ਕਟ ਵਡਭਾਗੀ ਉਹ ਰਾਤ
ਬਾਬਾ ਉਠ ਕੇ ਤੁਰ ਪਿਆ ਹੋਈ ਜਦ ਪਰਭਾਤ ।
ਪਰ ਸੀ ਡਾਢਾ ਬਿਖੜਾ ਕਾਮਰੂਪ ਦਾ ਰਾਹ
ਥਾਂ ਥਾਂ ਰਸਤਾ ਕੱਟਦੇ ਨਦੀਆਂ ਅਤੇ ਵਾਹ ।
ਕਿਧਰੇ ਚੜ੍ਹਦੇ ਉਤਾਂਹ ਨੂੰ ਵਿੰਗ ਤੜਿੰਗੇ ਰਾਹ
ਸਿਰ ਤਲਵਾਏ ਡਿਗਦੇ ਫਿਰ ਮੈਦਾਨੀਂ ਜਾ ।
ਪੰਜ ਸਤ ਕੋਹ ਤੇ ਆਉਂਦਾ ਜਿੱਥੇ ਕੋਈ ਗ੍ਰਾਮ
ਕਰਕੇ ਪਿੰਡੋਂ ਬਾਹਰ ਉਹ ਇਕ ਦੋ ਦਿਨ ਵਿਸ਼ਰਾਮ ।
ਲੋਕੀ ਜੁੜਦੇ ਛੇੜਦਾ ਦਾਨਾ ਜਦੋਂ ਰਬਾਬ
ਬਚਨ ਬੋਲਦੇ ਗੁਰੂ ਜਦ ਝੜਦੇ ਮੁਖੋਂ ਗੁਲਾਬ ।
ਲੋਕੀ ਸੁਣ ਕੇ ਕੀਰਤਨ ਹੁੰਦੇ ਜਦੋਂ ਨਿਹਾਲ

ਉਹਨਾਂ ਨੂੰ ਸਮਝਾਉਂਦੇ ਮਿੰਨਤ ਨਾਲ ਦਿਆਲ :
"ਬਾਝੋਂ ਇੱਕ ਅਕਾਲ ਦੇ ਦੂਜਾ ਕੋਈ ਨਾ ਹੋਰ
ਪਾਰ ਨਾ ਕੋਈ ਲੱਗਿਆ ਮਦ ਮਾਯਾ ਦੇ ਜ਼ੋਰ।"
ਏਦਾਂ ਸੰਗਤਾਂ ਤਾਰਦੇ ਕਟਦੇ ਭਰਮ-ਜੰਜਾਲ
ਭਰਦੇ ਸਖਣੀਆਂ ਝੋਲੀਆਂ ਰੱਬੀ ਰਹਿਮਤ ਨਾਲ।
ਗੋਹਾਟੀ ਵਲ ਵੱਧਦੇ ਜਿਉਂ ਜਿਉਂ ਗੁਣੀ ਗਹੀਰ
ਤਿਉਂ ਤਿਉਂ ਜਾਂਦੀ ਵਧਦੀ ਯਾਤਰੀਆਂ ਦੀ ਭੀੜ।
ਹੈਸੀ ਨੇੜੇ ਆਇਆ ਮੱਸਿਆ ਦਾ ਤਿਉਹਾਰ
ਜੁੜਦੇ ਜਿਸ ਤੇ ਲੋਕ ਸਭ ਲੰਬੇ ਪੈਂਡੇ ਮਾਰ।
ਬਰਮੀ, ਬੋਧੀ, ਤਿੱਬਤੀ, ਕੰਨਪਾਟੇ ਤੇ ਨਾਥ
ਮਸਤਕ ਤਕ ਕੇ ਗੁਰੂ ਦਾ ਰਲਦੇ ਜਾਂਦੇ ਸਾਥ।
ਤਕ ਕੇ ਦੱਖ ਤ੍ਰੀਮਤਾਂ ਸਦ ਕੁਰਬਾਨੇ ਜਾਣ
ਝੁਕ ਉਨ੍ਹਾਂ ਦੀ ਪੈੜ ਤੇ ਚਰਨ-ਧੂੜ ਮੁਖ ਲਾਣ।
ਮੱਦ-ਮਾਤੇ ਸਾਕਤ ਕਈ ਪਾਈ ਜਾਣ ਅਧਮੂਲ
ਜੈ ਜਗਦੰਬੇ ਆਖਦੇ ਕਰ ਉੱਚੀ ਤ੍ਰੈਸ਼ੂਲ।
ਲੰਮਿਆਂ ਬੋਦਿਆਂ ਵਾਲੜੇ ਬਾਹਮਣੇ ਟਿੱਕੇ ਖਿੱਚ
ਮੰਤਰ ਪੜ੍ਹਦੇ ਜਾਂਵਦੇ ਰਲੇ ਭੀੜ ਦੇ ਵਿੱਚ।

ਹੌਲੀ ਹੌਲੀ ਵਧਦੇ ਏਦਾਂ ਗੁਣੀ-ਗਹੀਰ
ਗੋਹਾਟੀ ਦੇ ਨਗਰ ਵਿਚ ਪੁੱਜੇ ਆਣ ਅਖ਼ੀਰ।
ਬ੍ਰਹਮ ਪੁੱਤਰ ਦਰਿਆਉ ਦੇ ਜਿਹੜਾ ਖੱਬੇ ਤੀਰ
ਯੁਗਾਂ ਯੁਗਾਂ ਤੋਂ ਵੱਸਦਾ ਜਿਉਂ ਦਰਿਆ ਦਾ ਨੀਰ।
ਕੀਤਾ ਉੱਥੇ ਸਤਿਗੁਰਾਂ ਕਈ ਦਿਨ ਵਿਸ਼ਰਾਮ
ਕਿਉਂਕਿ ਜੁੜਿਆ ਓਸ ਥਾਂ ਹੈ ਸੀ ਕੁਲ ਆਸਾਮ।
ਨਿਤ ਕਰਦੇ ਉਹ ਕੀਰਤਨ ਉੱਠ ਪ੍ਰਾਤਾਕਾਲ
ਨੀਲਾਂਚਲ ਤੇ ਘੁੰਮਦੇ ਫਿਰ ਮਰਜ਼ੀ ਦੇ ਨਾਲ।
ਨਾਰੀਅਲਾਂ ਤੇ ਕਟਹਲਾਂ ਦੀ ਜਿੱਥੇ ਭਰਮਾਰ
ਥਾਂ ਥਾਂ ਟਹਿਕੇ ਚੀਨ-ਫੁਲ ਦੇਂਦੇ ਅਜਬ ਬਹਾਰ।
ਜਲਧਾਰਾਵਾਂ ਨਿੱਕੀਆਂ ਜਿਉਂ ਚਾਂਦੀ ਦੀ ਤਾਰ
ਡਿਗ ਪਰਬਤ ਤੋਂ ਰੁਮਦੀਆਂ ਬ੍ਰਹਮ ਪੁੱਤਰ ਵਿਚਕਾਰ।

ਬਾਂਸ-ਜੰਗਲਾਂ ਵਿਚ ਦੀ ਉਠਦਾ ਵਾਯੂ-ਨਾਦ
ਰਲ ਜਲ ਦੀ ਘਨਘੋਰ ਵਿਚ ਦੇਂਦਾ ਬਹੁਤ ਸਵਾਦ ।
ਚਾਰ ਚੁਫੇਰ ਪਹਾੜ ਦੇ ਦੂਰ ਅਤੇ ਨਜ਼ਦੀਕ
ਘੁੰਮ ਕੇ ਦੇਖੇ ਗੁਰਾਂ ਨੇ ਮੰਦਰ ਕਈ ਰਮਣੀਕ ।
ਕਾਮੇਸ਼ਵਰ, ਸਿੱਧੇਸ਼ਵਰ, ਕੋਟੀ ਲਿੰਗ, ਮਘੋਰ
ਕਾਲਾ, ਤਾਰਾ, ਭੈਰਵੀ, ਛਿੰਨਮਸਤਾ, ਕਈ ਹੋਰ ।
ਫਿਰ ਚੜ੍ਹ ਪਰਬਤ-ਸ਼ਿਖਰ ਤੇ ਯਾਤਰੀਆਂ ਦੇ ਸੰਗ
ਮਹਾਵਿਦਿਆ ਭੁਬਨੇਸ਼ਵਰੀ ਦਾ ਸੁਣਿਆ ਪਰਸੰਗ ।
ਨਜ਼ਰ ਭੰਵਾ ਫਿਰ ਉਨ੍ਹਾਂ ਨੇ ਤਕਿਆ ਚਾਰ ਚੁਫੇਰ
ਮੰਦਰਾਂ ਦੀਆਂ ਕਲਸੀਆਂ ਚਮਕਣ ਵਾਂਗ ਸਵੇਰ ।
ਮਾਣਕ ਵਾਂਗੂ ਚਮਕਿਆ ਮੰਦਰ ਅਸ਼ਵ-ਕਲਾਂਤ
ਜਿੱਥੇ ਕੀਤੇ ਕ੍ਰਿਸ਼ਨ ਸਨ ਘੋੜੇ ਅਪਣੇ ਸ਼ਾਂਤ ।
ਮੰਦਰ ਓੱਮਾਨੰਦ ਦਾ ਬ੍ਰਹਮ ਪੁੱਤਰ ਵਿਚਕਾਰ
ਸ਼ਿਲਾਦੀਪ ਤੇ ਉਸਰਿਆ ਦੇਖ ਹੋਏ ਬਲਿਹਾਰ ।
ਇਹ ਉਹੀਉ ਅਸਥਾਨ ਹੈ ਜਿਥੇ ਸ਼ਿਵਾਂ ਅਭੋਲ
ਭਸਮ ਕੀਤਾ ਸੀ ਕਾਮ ਨੂੰ ਤੀਜਾ ਨੇਤਰ ਖੋਲ੍ਹ ।

ਪੰਜਵੇਂ ਦਿਨ ਗੁਰਦੇਵ ਨੇ ਉੱਠ ਪ੍ਰਾਤਾਕਾਲ
ਕਾਮਾਖਿਆ ਦੀ ਪੀਠ ਵਲ ਕੀਤਾ ਅਪਣਾ ਖ਼ਿਆਲ ।
ਦੇਵੀ ਮੰਦਰ ਵਿਚ ਉਨ੍ਹਾਂ ਕੀਤਾ ਜਦ ਪਰਵੇਸ਼
ਦੇਖੇ ਸਾਹਵੇਂ ਉਨ੍ਹਾਂ ਨੇ ਬਾਰਾਂ ਥੰਮ੍ਹ ਵਿਸ਼ੇਸ਼ ।
ਕਾਲੇ ਪੱਥਰ ਕੱਟ ਜੋ ਕੀਤੇ ਗਏ ਤਿਆਰ
ਖੜੀ ਚਲੰਤਾ ਮੂਰਤੀ ਜਿਨ੍ਹਾਂ ਦੇ ਵਿਚਕਾਰ ।
ਹਰਗੌਰੀ ਦੀ ਮੂਰਤੀ ਸੁੰਦਰ ਅਤੇ ਕਮਾਲ
ਕੀਤੀ ਗਈ ਤਿਆਰ ਜੋ ਅੱਠ ਧਾਤਾਂ ਨੂੰ ਢਾਲ ।
ਉੱਤਰ ਵਿਚ ਕਾਮੇਸ਼ਵਰ ਮਹਾਦੇਵ ਮਹਾਰਾਜ
ਤ੍ਰੈਲੋਚਨ ਤੇ ਦਸ ਭੁਜਾਂ ਵਾਲੇ ਰਹੇ ਬਿਰਾਜ ।
ਦੱਖਣ ਵਿਚ ਬਾਰਾਂ-ਭੁੱਜੀ ਅਠ ਦਸ ਨੇਤਰ ਖੋਲ੍ਹ
ਬੈਠੀ ਸੀ ਸਿੰਘ ਵਾਹਿਨੀ ਲਾ ਕੇ ਆਸਨ ਕੋਲ ।
ਪੁੱਜੇ ਜਦ ਗੁਰਦੇਵ ਜੀ ਮਹਾ ਮੁਦ੍ਰਾ ਦੇ ਪਾਸ

ਤਕ ਡੁੱਲ੍ਹੀ ਰੱਤ ਸੱਜਰੀ ਹੋਏ ਬਹੁਤ ਉਦਾਸ।
ਤਕ ਬਾਬੇ ਨੂੰ ਮੁੜਿਆ ਸਾਧੂ ਇਕ ਸੁਜਾਨ
ਬੋਲਿਆ, "ਬੱਕਰਾ ਰੋਜ਼ ਇਕ ਦੇਵੀ ਅਗੇ ਚੜ੍ਹਾਣ।
ਪਰ ਜਦ ਦੇਖੇ ਆਉਂਦਾ ਉਤਸਵ ਕੋਈ ਮਹਾਨ
ਕਈ ਸੰਢੇ ਤੇ ਬੱਕਰੇ ਹੋਣ ਏਥੇ ਕੁਰਬਾਨ।
ਕਦੀ ਕਦੀ ਕੋਈ ਯਾਤਰੀ ਪਾਏ ਜੇ ਬਹੁਤਾ ਜ਼ੋਰ
ਬਲੀ ਜਾਣ ਪੰਛੀ ਪਸ਼ੂ ਦਿੱਤੇ ਜਾਵਣ ਛੋੜ।
ਅੱਤ ਕੋਮਲ ਚਿੱਤ ਤੁਸਾਂ ਦਾ ਲਗਦਾ ਹੈ ਮਹਾਰਾਜ
ਪਰ ਹਾਲੇ ਅਗਿਆਨਤਾ ਦਾ ਹੈ ਏਥੇ ਰਾਜ।"
ਨਾਲ ਦਯਾ ਦੇ ਦੇਖਿਆ ਸਤਿਗੁਰ ਉਹਦੇ ਵੱਲ
ਫੇਰ ਲਗਾ ਲਿਆ ਓਸ ਨੂੰ ਘੁੱਟ ਕੇ ਅਪਣੇ ਨਾਲ।

ਦਸ ਪੌੜੀਆਂ ਉਤਰ ਕੇ ਏਥੋਂ ਹੇਠਾਂ ਵਾਰ
ਯੋਨੀ ਮੁਦਰਾ ਪੀਠ ਸੀ ਗਰਭ-ਗ੍ਰਹਿ ਵਿਚਕਾਰ।
ਹਰ ਦਮ ਜਿੱਥੇ ਪਸਰਿਆ ਰਹਿੰਦਾ ਸੀ ਅੰਧਕਾਰ
ਨਿੰਮ੍ਹਾ ਦੀਵਾ ਜਗਦਾ ਰਹਿੰਦਾ ਅੰਦਰ ਵਾਰ।
ਇਕ ਪੁਜਾਰੀ ਰਿਹਾ ਸੀ ਬੋਲ ਵਿਚ ਸਤਿਕਾਰ:
"ਜਪ, ਹੋਮ, ਪੂਜਾ ਕਰਨ ਜੋ ਏਥੇ ਨਰ ਨਾਰ,
ਅਤੇ ਚੁਕਾਵਣ ਪਿਤ੍ਰ-ਰਿਣ, ਦੇਵ-ਰਿਣ, ਰਿਸ਼ਿ-ਰਿਣ,
ਮਹਾ ਮਾਯਾ ਦੇ ਜਾਣੀਏ ਉਹੀਓ ਭਗਤ ਅਨਿੰਨ।
ਯੋਨੀ ਮੁਦਰਾ ਪੂਜਿਆਂ ਮਿਲਦਾ ਉਹੀਓ ਪੁੰਨ,
ਕਈ ਕੋਟ ਗੋਦਾਨ ਕਰ ਜਿਹੜਾ ਸਕੀਏ ਘਿੰਨ।"
ਸੁਣ ਇਹ ਗੱਲਾਂ ਯਾਤਰੀ ਪੂਰੀ ਸਰਧਾ ਨਾਲ
ਯੋਨੀ ਮੰਡਲ ਦੇਖ ਕੇ ਹੁੰਦੇ ਅਤੀ ਨਿਹਾਲ।
ਚੌੜਾ ਉਂਗਲਾਂ ਦਸ ਦੋ ਤੇ ਲੰਬਾ ਇਕ ਹੱਥ
ਭਰੀ ਰਹੇ ਵਿਚ ਓਸ ਦੇ ਹਰਦਮ ਸੁੱਕੀ ਰੱਤ।
ਅੱਠ ਹੱਥ ਸ਼ਿਵਲਿੰਗ ਸੀ ਟਿਕਿਆ ਜਿਸ ਵਿਚਕਾਰ
ਕਰ ਕੇ ਦਰਸ਼ਨ ਯਾਤਰੀ ਹੋ ਜਾਂਦੇ ਬਲਿਹਾਰ।
ਬਹੁਤੇ ਉਸ ਦੇ ਭਾਗ ਨੂੰ ਅੰਗ ਮਾਤਾ ਦਾ ਜਾਣ
ਨਾਲ ਸੋਨੇ ਦੇ ਟੋਪ ਦੇ ਆਦਰ ਨਾਲ ਢਕਾਣ।

ਕੇਵਲ ਨੰਗਾ ਰੱਖਦੇ ਧੂਹੜਾ ਜਿਤਨਾ ਭਾਗ
ਦਰਸ਼ਨ ਸਪਰਸ਼ਨ ਵਾਸਤੇ ਯਾਤਰੀਆਂ ਦੇ ਲਾਗ।
ਤਕ ਕੇ ਹੋਏ ਸਤਿਗੁਰੂ ਪਹਿਲੋਂ ਵਧ ਉਦਾਸ
ਸੋਚੀਂ ਡੁੱਬੇ ਹੋਵਸੀ ਕਿੰਜ ਇਹ ਤਿਮਰ ਵਿਨਾਸ।

### ਸ਼ੰਕਰ ਦੇਵ

ਗੋਹਾਟੀ ਵਿਚ ਗੁਰੂ ਜੀ ਪਰਤੇ ਜਿਹੜੇ ਕਾਲ
ਮਿਲ ਕੇ ਸ਼ੰਕਰ ਦੇਵ ਨੂੰ ਹੋਏ ਬਹੁਤ ਨਿਹਾਲ।
ਵਿੱਚ ਪੁਰੀ ਦੇ ਜਿਸ ਨੇ ਕੱਟੇ ਸਨ ਕਈ ਸਾਲ
ਕੰਚਨ ਵਤ ਚਮਕਾਇਆ ਮਨ ਅਪਣੇ ਨੂੰ ਢਾਲ।
ਵੱਡਾ ਸਾਧੂ ਵੈਸ਼ਣਵ ਜਿਸ ਨੇ ਵਿਚ ਆਸਾਮ
ਸ਼ਿਵ ਸ਼ਕਤੀ ਦੀ ਥਾਉਂ ਤੇ ਜਪਵਾਇਆ ਸੀ ਨਾਮ।
ਹੈ ਸੀ ਮਾਰਗ ਓਸ ਦਾ ਤਿੰਨ ਤੱਤਾਂ ਦਾ ਜੋੜ
ਲੀਤਾ ਵਿਚੋਂ ਭਾਗਵਤ ਤਤ 'ਸਤਿਸੰਗ' ਉਸ ਲੋੜ।
ਤੱਤ 'ਨਾਮ' ਦਾ ਲੱਭਿਆ ਵਿਚੋਂ ਪਦਮ ਪੁਰਾਣ
ਗੀਤਾ 'ਚੋਂ 'ਇਕ ਸਰਣ' ਦਾ ਤੱਤ ਕੀਤਾ ਪਰਵਾਨ।
ਵਿਚ ਸਾਰੇ ਆਸਾਮ ਦੇ ਉਸ ਦੇ ਉੱਦਮ ਨਾਲ
ਥਾਂ ਥਾਂ ਤੇ ਸੀ ਵਿੱਛਿਆ ਨਾਮ-ਘਰਾਂ ਦਾ ਜਾਲ।
ਲੋਕਾਂ ਵਿਚ ਉਹ ਇਸ ਤਰ੍ਹਾਂ ਕਰਦਾ ਸੀ ਪਰਚਾਰ
ਵਿੱਚ ਗ੍ਰੰਥਾਂ ਭਗਤਿ ਦੇ ਆਉਂਦੇ ਨੌਂ ਪਰਕਾਰ–
ਸ੍ਰਵਣ, ਕੀਰਤਨੰ, ਸਿਮਰਨ, ਅਰਚਨ, ਭਗਤੀ ਦਾਸ
ਪਰਸੇਵਨ, ਭਗਤੀ ਸਖਾ, ਵੰਦਨ ਤੇ ਅਰਦਾਸ।
ਐਪਰ ਉੱਤਮ ਇਨ੍ਹਾਂ 'ਚੋਂ ਕੇਵਲ ਦੋ ਮਕਾਮ
ਸਿਮਰਨ, ਦੂਜਾ ਕੀਰਤਨ, ਜਾਂ ਫਿਰ ਇੱਕੋ ਨਾਮ।

### ਸਤ੍ਰੀ ਦੇਸ਼

ਕਾਮਾਖਿਆ ਦਾ ਮੁੱਕਿਆ ਜਿਸ ਵੇਲੇ ਤਿਉਹਾਰ
ਰਮਤੇ ਪੈ ਗਏ ਗੁਰੂ ਜੀ ਕਹਿ ਕੇ ਸਤਿ ਕਰਤਾਰ।
ਬਾਂਸ-ਵਣਾਂ 'ਚੋਂ ਲੰਘਦੇ ਟਪਦੇ ਕਈ ਪਹਾੜ
ਵਧੇ ਵੱਲ ਸ਼ਿਲਾਂਗ ਦੇ ਲੰਬੇ ਪੈਂਡੇ ਮਾਰ।
ਰਾਹ ਵਿਚ ਆਇਆ ਉਨ੍ਹਾਂ ਦੇ ਥਾਂ ਇਕ ਬੜਾ ਵਿਸ਼ੇਸ਼
ਕਿਹਾ ਗਿਆ ਵਿਚ ਸਾਖੀਆਂ ਜਿਹਨੂੰ ਇਸਤ੍ਰੀ ਦੇਸ਼।

ਕਿਉਂਕਿ ਕਰਨ ਤ੍ਰੀਮਤਾਂ ਉਸ ਧਰਤੀ ਤੇ ਰਾਜ
ਨਾਲ ਕਾਮਣਾਂ ਮਰਦ ਨੂੰ ਰੱਖਣ ਸਦਾ ਮੁਥਾਜ।
ਸੀ ਮਾਤ੍ਰੀ-ਪ੍ਰਬੰਧ ਤੇ ਕਾਇਮ ਅਜੇ ਸਮਾਜ
ਬੜੇ ਪੁਰਾਣੇ ਓਸ ਥਾਂ ਚਾਲੂ ਸੀਗ ਰਵਾਜ।
ਰੰਨਾਂ ਟੂਣੇ ਹਾਰੀਆਂ ਸੁੰਦਰ ਤੇ ਚਿੱਤ-ਚੋਰ
ਦਸਦੀਆਂ ਗੱਲ ਭਵਿੱਸ਼ ਦੀ ਜਿਹੜੀਆਂ ਔੜੇ ਤੋੜ।
ਪੁੱਜੇ ਜਦ ਗੁਰਦੇਵ ਜੀ ਹੱਦ ਦੇ ਅੰਦਰ ਵਾਰ
ਸ਼ਹਿਰੋਂ ਬਾਹਰ ਉਨ੍ਹਾਂ ਨੇ ਕੀਤਾ ਆਣ ਉਤਾਰ।
ਏਸ ਤਰ੍ਹਾਂ ਹੈ ਦੱਸਦਾ ਪੁਰਾਤਨ ਸਾਖੀ ਕਾਰ
ਮਰਦਾਨੇ ਨੂੰ ਭੁੱਖ ਨੇ ਕੀਤਾ ਬਹੁਤ ਲਾਚਾਰ।
ਬੋਲਿਆ, "ਸੱਚੇ ਪਾਤਸ਼ਾਹ, ਕਹੋ ਤਾਂ ਜਾਵਾਂ ਸ਼ਹਿਰ ?"
ਕਿਹਾ ਗੁਰਾਂ, "ਮਰਦਾਨਿਆਂ, ਜਿੱਦਾਂ ਤੇਰੀ ਲਹਿਰ।
ਪਰ ਇਹ ਕਾਉਰੂ ਦੇਸ਼ ਹੈ ਕਰਨ ਤ੍ਰੀਮਤਾਂ ਰਾਜ।"
ਤਬ ਮਰਦਾਨੇ ਜਾਇ ਇਕ ਬੂਹੇ ਮਾਰੀ ਵਾਜ।
ਇੱਕ ਤ੍ਰੀਮਤ ਓਸ ਨੂੰ ਅੰਦਰ ਲਿਆ ਬੁਲਾ
ਬੋਲੀ, "ਕਿਥੋਂ ਆਇਆਂ ? ਕੀ ਹੈ ਤੇਰੀ ਚਾਹ ?"
ਮਰਦਾਨੇ ਨੇ ਆਖਿਆ, "ਕੀਤਾ ਭੁੱਖ ਨਢਾਲ
ਦਰ ਤੇਰੇ ਤੇ ਤਾਹੀਉਂ ਕੀਤਾ ਆਣ ਸਵਾਲ।"
ਤ੍ਰੀਮਤ ਧਾਗਾ ਬੰਨ੍ਹ ਕੇ ਮੇਂਢਾ ਲਿਆ ਬਣਾ
ਬੰਨ੍ਹ ਪਾਣੀ ਨੂੰ ਤੁਰ ਗਈ ਘੜਾ ਸੀਸ ਤੇ ਚਾ।
ਬਾਬੇ ਨੇ ਤਦ ਦੇਖਿਆ ਹੋ ਕੇ ਅੰਤਰ-ਧਿਆਨ
ਉੱਠ ਤੁਰੇ ਵਲ ਸਹਿਰ ਦੇ ਸੇਵਕ ਤਾਈਂ ਬਚਾਣ।
ਤਕ ਬਾਬੇ ਨੂੰ ਸਾਹਮਣੇ ਲੱਗਾ ਉਹ ਮਮਿਆਣ
ਭਰ ਕੇ ਪਾਣੀ ਓਧਰੋਂ ਤ੍ਰੀਮਤ ਪਹੁੰਚੀ ਆਣ।
ਬਾਬੇ ਪੁਛਿਆ ਓਸ ਤੋਂ ਨਾਲ ਨਿਮਰਤਾ ਬੋਲ
"ਕੀ ਹੈ ਬੰਦਾ ਅਸਾਂ ਦਾ ਆਇਆ ਤੇਰੇ ਕੋਲ ?"
"ਏਥੇ ਕੋਈ ਨਾ ਆਇਆ," ਤੀਵੀਂ ਆਖਿਆ ਮੋੜ।
ਘੜਾ ਓਸ ਦੇ ਸੀਸ ਤੇ ਦਿੱਤਾ ਕੁਦਰ ਚਮੋੜ।
ਨੂਰਸਾਹ ਨੂੰ ਖ਼ਬਰ ਤਦ ਦਿੱਤੀ ਕਿਸੇ ਪਹੁੰਚਾ
"ਵੜਿਆ ਹੈ ਇਕ ਮਾਂਦਰੀ ਸ਼ਹਿਰ ਤੁਸਾਡੇ ਆ।"

ਸਿਰ ਤੋਂ ਘੜਾ ਨਾ ਉਤਰਦਾ ਲਾ ਥੱਕੇ ਸਭ ਵਾਹ
ਨੂਰਸ਼ਾਹ ਨੇ ਸੁਣਦਿਆਂ ਦਿੱਤਾ ਹੁਕਮ ਚੜ੍ਹਾ :
"ਜਿਥੇ ਕਿਥੇ ਸ਼ਹਿਰ ਵਿਚ ਹੈ ਕੋਈ ਮੰਤਰਵਾਨ
ਵਿਦਿਆ ਆਪੋ ਆਪਣੀ ਲੈ ਕੇ ਆਏ ਮੈਦਾਨ ।"
ਆਈ ਕੋਈ ਬਿਰਛ ਦੀ ਚੋਟੀ ਉੱਪਰ ਚੜ੍ਹ
ਮ੍ਰਿਗਛਾਲਾ ਤੇ ਬੈਠ ਕੇ ਆਈ ਕੋਈ ਤਰ ।
ਚੰਨ ਤੇ ਚੜ੍ਹ ਆਈ ਕੋਈ ਕੋਈ ਉੱਪਰ ਕੰਧ
ਢੋਲ ਬਜਾਂਦੀ ਆ ਗਈ ਕੋਈ ਬੰਨ੍ਹਣ ਤੰਦ ।
ਮੰਤਰ ਮਾਰੇ ਉਨ੍ਹਾਂ ਨੇ ਲਾ ਕੇ ਸਾਰਾ ਜ਼ੋਰ
ਪਰ ਬਾਬਾ ਮੁਸਕਾਉਂਦਾ ਰਿਹਾ ਆਪਣੇ ਲੋਰ ।
ਤਦ ਬਾਬੇ ਨੇ ਆਖਿਆ ਤਕ ਮਰਦਾਨੇ ਵੱਲ
"ਕਹਿ ਮਰਦਾਨਿਆਂ ਵਾਹਿਗੁਰੂ ਜਾਵੇ ਜਾਦੂ ਟੱਲ ।"
ਮਰਦਾਨੇ ਕਹਿ 'ਵਾਹਿਗੁਰੂ' ਦਿੱਤਾ ਸੀਸ ਨਿਵਾ
ਗਲ ਥੀਂ ਧਾਗਾ ਟੁੱਟਿਆ ਚਰਨੀਂ ਲੱਗਾ ਧਾ ।
ਨੂਰਸ਼ਾਹ ਨੂੰ ਖ਼ਬਰ ਫਿਰ ਦਿੱਤੀ ਕਿਸੇ ਪੁਚਾ
ਵੱਡਾ ਮੰਤਰਵਾਨ ਇਹ ਚਲੇ ਨਾ ਸਾਡੀ ਵਾਹ ।
ਲੈ ਕੇ ਸਖੀਆਂ ਆ ਗਈ ਖ਼ੂਬਾਂ ਦੀ ਸਰਦਾਰ
ਹੋ ਕੇ ਕਾਗਜ਼-ਘੋੜਿਆਂ ਦੇ ਉਤੇ ਅਸਵਾਰ ।
ਬਾਬੇ ਦੇ ਵਲ ਵਧੀ ਉਹ ਵੱਡੇ ਮੰਤਰ ਮਾਰ
ਪਰ ਨਾ ਚਲਿਆ ਗੁਰਾਂ ਤੇ ਇਕ ਵੀ ਉਸ ਦਾ ਵਾਰ ।
ਰੰਗਲੇ ਬਸਤਰ ਪਹਿਨ ਫਿਰ ਕਰ ਕੇ ਹਾਰ ਸ਼ਿੰਗਾਰ
ਨੱਚ ਕੇ ਕੀਤਾ ਉਨ੍ਹਾਂ ਨੇ ਹੋਰ ਨਵਾਂ ਇਕ ਵਾਰ ।
ਐਪਰ ਡੋਲੇ ਮੂਲ ਨਾ ਜਿਸ ਦਮ ਗੁਣੀ ਗਹੀਰ
ਭੱਥੇ ਵਿਚੋਂ ਉਨ੍ਹਾਂ ਨੇ ਛਡਿਆ ਅੰਤਿਮ ਤੀਰ ।
ਲੈ ਆਈਆਂ ਉਹ ਦੌੜ ਕੇ ਮੋਤੀ ਅਤੇ ਜਵਾਹਰ
ਕਪੜੇ, ਰੁੱਪਾ, ਸੋਇਨਾ ਰੱਖ ਪੈਰਾਂ ਵਿਚਕਾਰ ।
ਚਰਨਾਂ ਉਤੇ ਢੱਠੀਆਂ ਗਲ ਵਿਚ ਪੱਲੂ ਘੱਤ
ਬੋਲੀਆਂ, "ਦੱਸੋ ਅਸਾਂ ਦੀ ਕਿਉਂਕਰ ਹੋਵੇ ਗੱਤ ।"
ਬਾਬੇ ਦੇ ਕੇ ਉਨ੍ਹਾਂ ਨੂੰ ਸਿੱਖੀ ਦਾ ਉਪਦੇਸ਼
ਵਿਚੋਂ ਜਾਦੂ ਟੂਣਿਆਂ ਮੁਕਤ ਕਰਾਇਆ ਦੇਸ਼ ।

## ਮਨੀਪੁਰ

ਮੋੜਿਆ ਉੱਥੋਂ ਗੁਰਾਂ ਨੇ ਪੂਰਬ ਵਲ ਮੁਹਾਣ
ਪੁੱਜੇ ਨਾਗਾ ਦੇਸ਼ ਵਿਚ ਰਮਤੇ ਰਮਤੇ ਆਣ ।
ਸੁੰਦਰ ਅਤੇ ਸਡੌਲ ਸਨ ਜਿੱਥੋਂ ਦੇ ਨਰ ਨਾਰ
ਮਨੁੱਖਾਂ ਦੇ ਸਿਰਾਂ ਦਾ ਕਰਦੇ ਖ਼ੂਬ ਸ਼ਿਕਾਰ ।
ਲਿਸ਼ਕਣ ਖ਼ੁਖਾਂ ਉੱਚੀਆਂ ਤਾਂਬੇ-ਰੰਗਾ ਚੰਮ
ਵਾਂਗ ਬਦਾਮਾਂ ਅੱਖੀਆਂ ਦੰਦ ਕਰਨ ਛੰਮ ਛੰਮ ।
ਜਿੱਥੇ ਸਿਰਫ਼ ਵਿਆਹੀਆਂ ਰੱਖਣ ਲੰਬੇ ਵਾਲ
ਹੱਡੀਆਂ ਦੀਆਂ ਕੈਂਠੀਆਂ ਗਲ ਵਿਚ ਰੱਖਣ ਡਾਲ ।
ਉੱਪਰ ਉੱਚੇ ਪਰਬਤਾਂ ਉਸਰੇ ਕਈ ਗਰਾਮ
ਦੂਰ ਦੂਰ ਤਕ ਦਿੱਸਦਾ ਬਿਰਛਾਂ ਦਾ ਨਾ ਨਾਮ ।
ਰਹਿ ਧਰਤੀ ਦੇ ਪੁੱਤਰਾਂ ਵਿਚ ਦੋ ਚਾਰ ਦਿਹਾਰ
ਕਰਦੇ ਸੱਚੇ ਨਾਮ ਦਾ ਉਹਨਾਂ ਵਿਚ ਪਰਚਾਰ ।
ਮਨੀਪੁਰ ਵਲ ਗੁਰਾਂ ਨੇ ਮੋੜੀ ਫੇਰ ਮੁਹਾਰ
ਚਮਕਣ ਝੀਲਾਂ ਨਿੱਕੀਆਂ ਜਿੱਥੇ ਮਣੀਆਂ ਹਾਰ ।
ਬੜੀ ਪੁਰਾਣੀ ਸੱਭਿਤਾ ਬੜਾ ਪੁਰਾਣਾ ਦੇਸ਼
ਨੱਚਣ ਜਿੱਥੇ ਤ੍ਰੀਮਤਾਂ ਕਰ ਕੇ ਰੰਗਲੇ ਵੇਸ ।
ਠਹਿਰੇ ਏਥੇ ਗੁਰੂ ਜੀ ਝੰਡੇ ਬਾਢੀ ਕੋਲ
ਸਿੱਖ ਬਣਾਇਆ ਓਸ ਨੂੰ ਦੇ ਕੇ ਨਾਮ ਅਮੋਲ ।

## ਬੰਗਾਲ ਯਾਤਰਾ

ਏਥੋਂ ਬਾਬੇ ਮੋੜਿਆ ਪੱਛਮ ਵੱਲ ਮੁਹਾਣ
ਸਿਲਚਰ ਵਿਚੋਂ ਲੰਘਦੇ ਸਿਲਹਟ ਪਹੁੰਚੇ ਆਣ ।
ਕੰਢੇ ਸੁਰਮਾ ਨਦੀ ਦੇ ਅਜੇ ਤੀਕ ਆਬਾਦ
ਅੱਤ ਸੁੰਦਰ ਗੁਰਧਾਮ ਇਕ ਵਿਚ ਗੁਰਾਂ ਦੀ ਯਾਦ ।
ਸਿਲਹਟ ਤੋਂ ਫਿਰ ਅੱਪੜੇ ਗੌਰੀਪੁਰ ਵਿਚਕਾਰ ।
ਫਿਰ ਢਾਕੇ ਵਿਚ ਉਨ੍ਹਾਂ ਨੇ ਕੀਤਾ ਆਣ ਉਤਾਰ ।
ਜਿੱਥੇ ਬੁੱਢੀ ਗੰਗ ਦੇ ਕੰਢੇ ਡੇਰੇ ਡਾਲ
ਬਾਬੇ ਸੰਗਤਾਂ ਤਾਰੀਆਂ ਸ਼ਬਦ ਕੀਰਤਨ ਨਾਲ ।
ਅਜੇ ਤੀਕ ਹੈ ਓਸ ਥਾਂ ਕਾਇਮ ਇਕ ਗੁਰਧਾਮ
ਵਿਚ ਗੁਰੂ ਦੇ ਆਗਮਨ 'ਚਰਨ ਪਾਦੂਕਾ' ਨਾਮ ।

ਨਦੀਆ ਵਿਚ ਫਿਰ ਗੁਰਾਂ ਨੇ ਕੀਤਾ ਆਣ ਉਤਾਰ
ਜਿੱਥੇ ਭਗਤ ਜੈ ਦੇਵ ਨੇ ਕੀਤਾ ਸੀ ਪਰਚਾਰ।
ਗਾ ਕੇ ਪਦੇ ਕ੍ਰਿਸ਼ਨ ਦੇ ਰਚ ਕੇ ਗੀਤ ਗੋਬਿੰਦ
ਕਵਿਤਾ ਅਤੇ ਸੰਗੀਤ ਵਿਚ ਪਾਈ ਸੀ ਜਿਸ ਜਿੰਦ।
ਰਲ ਕੇ ਅਪਣੀ ਪਤਨੀ ਪਦਮਾਵਤ ਦੇ ਨਾਲ
ਗਾ ਕੇ ਲੀਲ੍ਹਾ ਕ੍ਰਿਸ਼ਨ ਜੋ ਕਰਦਾ ਸੀਗ ਨਿਹਾਲ।
ਐਪਰ ਪਿਛਲੀ ਉਮਰ ਵਿਚ ਕਰ ਸੰਤਾਂ ਦਾ ਸੰਗ
ਚੜ੍ਹਿਆ ਇਕ ਪਰਮਾਤਮਾ ਦਾ ਸੀ ਉਸ ਤੇ ਰੰਗ।
ਤਾਹੀਉਂ ਨਾਨਕ ਦੇਵ ਨੇ ਲੈ ਲਏ ਅਪਣੇ ਨਾਲ
ਸ਼ਬਦ ਭਗਤ ਜੈ ਦੇਵ ਦੇ ਆਦਰ ਨਾਲ ਸੰਭਾਲ।
ਬਰਦਵਾਨ, ਬਾਲੇਸ਼ਵਰ ਅਤੇ ਮੇਦਨੀਪੁਰ
ਸੰਗਤਾਂ ਤਾਈਂ ਤਾਰਦੇ ਪੁੱਜੇ ਫਿਰ ਸਤਿਗੁਰ।
ਹੈਸਨ ਦਿਨ ਵਸਾਖ ਦੇ ਨਾ ਗਰਮੀ ਨਾ ਠਾਰ
ਸਿਰ ਦੇ ਉੱਪਰ ਆਇਆ ਦੁਰਗਾ ਦਾ ਤਿਉਹਾਰ।
ਲੋਕਾਂ ਸੰਢੇ, ਬੱਕਰੇ, ਮਹਿੰਦੀ ਨਾਲ ਸ਼ਿੰਗਾਰ
ਬਲੀ ਚੜ੍ਹਾਵਣ ਵਾਸਤੇ ਕੀਤੇ ਸੀਗ ਤਿਆਰ।
ਲੋਕਾਂ ਨੂੰ ਸਮਝਾਉਂਦੇ ਫਿਰਦੇ ਪਿੰਡੋ ਪਿੰਡ
ਦੇਵੀ ਕਦੀ ਨਾ ਹੋਂਵਦੀ ਰੱਤ ਪੀ ਕੇ ਬਖਸ਼ਿੰਦ।
ਪੱਥਰ ਕਦੀ ਨਾ ਰੀਝਦੇ ਲੱਖ ਗੰਵਾਵੇ ਜਿੰਦ
ਦੇਵੀ ਪੂਜਾ ਛਡ ਦਿਉ ਭਜੋ ਇਕ ਗੋਬਿੰਦ।
ਅਜੇ ਤੀਕ ਵਿਚ ਮੇਦਨੀਪੁਰ ਦੇ ਹੈ ਆਬਾਦ
ਧਰਮਸਾਲ ਇਕ ਸੋਹਣੀ ਵਿੱਚ ਗੁਰਾਂ ਦੀ ਯਾਦ।

## ਉੜੀਸਾ ਯਾਤਰਾ

ਵਿੱਚ ਉੜੀਸੇ ਗੁਰਾਂ ਨੇ ਕੀਤਾ ਫਿਰ ਪਰਵੇਸ਼
ਅਤੀ ਪੁਰਾਤਨ ਮੰਦਰਾਂ ਨਾਲ ਪਾਵਨ ਦੇਸ਼।
ਪਰਬਤ ਨੀਲੇ ਰੰਗ ਦੇ ਵਾਦੀਆਂ ਸਾਵੀਆਂ ਘਾਹ
ਧਰਤੀ ਜਿਸ ਦੀ ਸਿੰਜਦੇ ਵੱਡੇ ਪੰਜ ਦਰਿਆ।
ਬੜਾ ਪੁਰਾਣਾ ਦੇਸ਼ ਇਹ ਉਮਰ ਹਿਸਾਬੋਂ ਬਾਹਰ
ਜਿੱਥੇ ਰਿਸ਼ੀ ਕਲਿੰਗ ਸੀ ਕੀਤਾ ਪਹਿਲ ਉਤਾਰ।
ਜਿਥੇ ਫੇਰ ਅਸ਼ੋਕ ਨੇ ਸੁਟ ਜੰਗੀ ਹਥਿਆਰ

ਬਣ ਕੇ ਬੋਧੀ ਲਿਆ ਸੀ ਪੱਥ ਸ਼ਾਂਤੀ ਦਾ ਧਾਰ ।
ਐਪਰ ਚੌਥੀ ਸਦੀ ਤੋਂ ਸਦੀ ਤੇਰ੍ਹਵੀਂ ਤੀਕ
ਰੰਗ ਕੇਸਰੀ ਰਾਜਿਆਂ ਤੋਰੀ ਵਖਰੀ ਲੀਕ ।
ਵਿੱਚ ਜਿਨ੍ਹਾਂ ਦੇ ਰਾਜ ਦੇ ਮੰਦਰ ਕਈ ਹਜ਼ਾਰ
ਗਏ ਉਸਾਰੇ ਦੇਸ ਵਿਚ ਹਿੰਦੂ ਮਤ ਅਨੁਸਾਰ ।
ਤੁਰਦੇ ਤੁਰਦੇ ਗੁਰੂ ਜੀ ਤਕਦੇ ਰੱਬ ਦੇ ਰੰਗ
ਕਟੱਕ ਦੇ ਵਿਚ ਅੱਪੜੇ ਬਿਖੜੇ ਪੈਂਡੇ ਲੰਘ ।
ਬੜਾ ਪੁਰਾਣਾ ਨਗਰ ਇਹ ਜਿਸ ਦੇ ਪੱਛਮ ਵੱਲ
ਵੱਸਣ ਆਦਿਮ ਜਾਤੀਆਂ ਸਾਦਾ ਤੇ ਨਿਰ ਛੱਲ ।
ਮਰਦ ਲੰਗੋਟੀ ਪਹਿਨ ਕੇ ਫਿਰਦੇ ਹਾੜ ਸਿਆਲ
ਅਧ-ਨੰਗੀਆਂ ਰੰਨਾਂ ਫਿਰਨ ਢਾਕੀਂ ਚੁੱਕੀ ਬਾਲ ।
ਦੰਦ ਅੱਤ ਚਿੱਟੇ ਉਨ੍ਹਾਂ ਦੇ ਅੱਖਾਂ ਕਾਲੀਆਂ ਸ਼ਾਹ
ਨੰਗੀ ਕਾਲੀ ਚੰਮੜੀ ਮਾਰੇ ਨੀਲੀ ਭਾਹ ।
ਬੜੇ ਸੁਤੰਤਰ ਲੋਕ ਇਹ ਕਰਦੇ ਪਿਆਰ-ਵਿਆਹ
ਨਚਦਿਆਂ ਨਚਦਿਆਂ ਦੇਂਵਦੇ ਸਾਰੀ ਰਾਤ ਲੰਘਾ ।
ਮਹਾਂ ਨਦੀ ਨੂੰ ਟੱਪ ਫਿਰ ਪਹੁੰਚੇ ਗੁਣੀ ਨਿਧਾਨ
ਕਟੱਕ ਤੋਂ ਭੁਬਨੇਸ਼ਵਰ ਜਿੱਥੇ ਝੀਲ ਮਹਾਨ ।
'ਬਿੰਦੂ ਸਾਗਰ' ਨਾਮ ਦੀ ਜੜੀ ਨਗੀਨੇ ਹਾਰ
ਦਵਾਲੇ ਜਿਸ ਦੇ ਸੋਭਦੇ ਮੰਦਰ ਕਈ ਹਜ਼ਾਰ ।
ਪੱਕੇ ਬੜ੍ਹਿਆਂ ਤੇ ਖੜੇ ਕਈ ਸਦੀਆਂ ਤੋਂ ਜੋ
ਨਾਗਰ ਸ਼ੈਲੀ ਜਿਨ੍ਹਾਂ ਦੀ ਦਿਲ ਨੂੰ ਲੈਂਦੀ ਮੋਹ ।
ਅੱਗੇ ਚੌਰਸ ਡਿਓਢੀ ਜਿਸ ਨੂੰ ਸ਼ਿਲਪੀਕਾਰ
'ਜਗਮੋਹਨ' ਨੇ ਆਖਦੇ, ਅੰਦਰ 'ਦਿਉਲ ਦੁਆਰ' ।
ਦੇਖੇ ਨਾਨਕ ਦੇਵ ਨੇ ਪੈਰੋਂ ਸਿਖਰਾਂ ਤੀਕ
ਕੰਧਾਂ ਉੱਤੇ ਉੱਕਰੇ ਚਿਤ੍ਰ ਕਈ ਰਮਣੀਕ ।
ਕਿਧਰੇ ਪੰਛੀ ਉੱਡਦੇ ਚੌੜੇ ਖੰਭ ਖਿਲਾਰ
ਕਿਧਰੇ ਚੁੰਜਾਂ ਜੋੜਦੇ ਰੱਤੇ ਵਿਚ ਪਿਆਰ ।
ਕਿਧਰੇ ਉੱਕਰੇ ਜਾਨਵਰ ਤਿੱਖੀ ਛੈਣੀ ਮਾਰ
ਰੁੱਝੇ ਕ੍ਰੀੜਾ ਪ੍ਰੇਮ ਵਿਚ ਕਿਧਰੇ ਨਰ ਤੇ ਨਾਰ ।

ਪਹਿਲੋਂ ਕਰਦੇ ਯਾਤਰੀ ਬਿੰਦੂਸਰ ਇਸ਼ਨਾਨ
ਮੰਦਰ ਫਿਰ ਲਿੰਗਰਾਜ ਦਾ ਆਦਰ ਨਾਲ ਤਕਾਣ।
ਇਕ ਸੌ ਪੰਜੀ ਫੁਟ ਹੈ ਉੱਚਾ ਜਿਦਾ ਵਿਮਾਣ
ਕੰਧਾਂ ਉਤੇ ਉਕਰਿਆ ਅਧਭੁਤ ਇਕ ਜਹਾਨ।
ਵੱਡਾ ਬੱਬਰ ਸ਼ੇਰ ਇਕ ਤੇਜ਼ ਨਹੁੰਦਰਾਂ ਮਾਰ
ਹਾਥੀ ਉੱਪਰ ਦਿਸਦਾ ਕਰਦਾ ਖ਼ੂਨੀ ਵਾਰ।
ਕਿਧਰੇ ਦੇਵੀ ਦੇਵਤੇ ਚਿਤਰੇ ਬਹੁ ਪਰਕਾਰ
ਕਿਧਰੇ ਵਿਚ ਕਾਮਾਸਣਾਂ ਜੁੱਟੇ ਨਰ ਤੇ ਨਾਰ।
ਪਰੀਆਂ ਅਤੇ ਅਪੱਛਰਾਂ ਕਿਧਰੇ ਖੰਭ ਖਿਲਾਰ
ਵਿਚ ਹਵਾ ਤੇ ਉਡਦੀਆਂ ਦਸੀਆਂ ਛੈਣੀਕਾਰ।
ਫਿਰ ਤੱਕੇ ਗੁਰਦੇਵ ਨੇ ਘੁੰਮ ਕੇ ਚਾਰੇ ਓਰ
ਬ੍ਰਹਮੇਸ਼ਵਰ, ਸਿੱਧੇਸ਼ਵਰ, ਮੁਕਤੇਸ਼ਵਰ, ਕਈ ਹੋਰ।
ਫਿਰ ਪੁੱਜੇ ਗੁਰਦੇਵ ਜੀ ਊਦੇ ਗਿਰਿ ਵਿਚਕਾਰ
ਜਿਥੇ ਦੇਖੇ ਉਨ੍ਹਾਂ ਨੇ ਬੋਧੀ ਕਈ ਵਿਹਾਰ।
ਤੱਕੀ ਫਿਰ ਖੰਡਾ ਗਿਰੀ ਦੇ ਵਿਚ ਗੁਫ਼ਾ ਅਨੰਤ
ਰਹੇ ਘਾਲਣਾਂ ਘਾਲਦੇ ਜਿੱਥੇ ਜੈਨੀ ਸੰਤ।
ਵਿਚ ਕੋਨਾਰਕ ਦੇਖਿਆ ਫਿਰ ਸੂਰਜ-ਅਸਥਾਨ
ਕਾਲੇ ਪੱਥਰ ਕਟ ਜੋ ਸਿਰਜਿਆ ਕਿਸੇ ਸੁਜਾਨ।
ਚੌਵੀ ਚਕਿਆਂ ਵਾਲੜਾ ਵੱਡਾ ਸੂਰਜ-ਰੱਥ
ਦਿੱਸਣ ਜਿਸ ਨੂੰ ਖਿੱਚਦੇ ਅੱਥਰੇ ਘੋੜੇ ਸੱਤ।
ਏਦਾਂ ਲਗਦਾ ਜਿਸ ਤਰ੍ਹਾਂ ਸੂਰਜ ਦਾ ਰਥਵਾਨ
ਸਾਗਰ ਨੂੰ ਟਪ ਜਾਏਗਾ ਲਾ ਕੇ ਇਕ ਉਡਾਨ।
ਚਾਤਰ ਸ਼ਿਲਪੀਕਾਰ ਨੇ ਲਾ ਕੇ ਸਾਰੀ ਵਾਹ
ਰੱਖੇ ਨੇ ਹਰ ਪੱਖ ਵਿਚ ਗੁੱਝੇ ਅਰਥ ਛੁਪਾ।
ਹਨ ਸਤ ਘੋੜੇ ਰੱਥ ਦੇ ਸਾਤੇ ਦੇ ਸਤ ਵਾਰ
ਚੌਵੀ ਚੱਕੇ ਵਰਸ਼ ਦੇ ਦੋ ਸਾਤੇ ਵੀਚਾਰ।
ਹਰ ਚੱਕੇ ਵਿਚ ਠੁਕੀਆਂ ਅਰਾਂ ਅੱਠ ਬਲਵਾਨ
ਚਾਰ ਪਹਿਰ ਹਨ ਰਾਤ ਦੇ ਚਾਰ ਦਿਹੁੰ ਦੇ ਜਾਣ।
ਉੱਚੀ ਤ੍ਰੇਹਰੀ ਛੱਤਰੀ ਚੜ੍ਹਦੀ ਵਲ ਅਸਮਾਨ
ਉੱਚ ਆਤਮਕ ਯਾਤਰਾ ਦਾ ਪਰਤੀਕ ਪਛਾਣ।

ਕੰਧ-ਚਿਤਰਾਂ ਦੇ ਵਿਚ ਵੀ ਨੁਕਤਾ ਇਕ ਮਹੀਨ
ਸ਼ਿਲਪਕਾਰ ਨੇ ਰਖਿਆ ਸਮਝਣ ਜੇ ਪਰਬੀਨ ।
ਧੁਰ ਥੱਲੇ ਦੀਆਂ ਮੂਰਤਾਂ ਧਰਤੀ ਵੱਲ ਲਿਜਾਣ
ਜੁੱਟੇ ਵਿਚ ਭੋਗਾਸਨਾਂ ਜੋੜੇ ਕਈ ਜੁਆਨ ।
ਚਿਤ੍ਰ ਖਾਣ ਤੇ ਪੀਣ ਦੇ ਰੁੱਠਾਂ ਵਿਚ ਸੁਹਾਣ
ਵਿੱਚ ਪ੍ਰਤੀਕਾਂ ਤਾਂਤ੍ਰਿਕ ਰੀਤਾਂ ਜੋ ਸਮਝਣ ।
ਐਪਰ ਜਿਉਂ ਜਿਉਂ ਉੱਠਦਾ ਉੱਪਰ ਵਲ ਵਿਮਾਣ
ਤਿਉਂ ਤਿਉਂ ਚਿਤ੍ਰ ਸੁਹਾਵਣੇ ਪਾਵਨ ਹੁੰਦੇ ਜਾਣ ।
ਲੁਕਿਆ ਇਸ ਦੇ ਵਿਚ ਹੈ ਨੁਕਤਾ ਇਕ ਮਹਾਨ
ਸੂਰਜ ਕਿਰਨਾਂ ਪੈਂਦੀਆਂ ਵਸਤਾਂ ਤੇ ਜਦ ਆਣ
ਹੋ ਜਾਵਣ ਇਕਸਾਰ ਸਭ ਵਸਤਾਂ ਤੇ ਵਿਵਹਾਰ
ਧਰਤੋਂ ਅੰਬਰ ਤੀਕਰਾਂ ਪਾਵਨ ਸਭ ਸੰਸਾਰ ।

ਏਥੋਂ ਮੋੜਿਆ ਗੁਰਾਂ ਨੇ ਪੁਰੀ ਵੱਲ ਮੁਹਾਣ
ਹੈ ਜੋ ਹਿੰਦੂ ਜਗਤ ਵਿਚ ਅਤ ਪਾਵਨ ਅਸਥਾਨ ।
ਨੀਲਗਿਰੀ ਦੀ ਸਿਖਰ ਤੇ ਮੰਦਰ ਇਕ ਮਹਾਨ
ਹੀਰੇ ਵਾਂਗ ਤਰਾਸ਼ ਕੇ ਜੜਿਆ ਕਿਸੇ ਸੁਜਾਨ ।
ਸਾਗਰ ਕੰਢੇ ਖੜਾ ਇਕ ਮੰਦਰਾਂ ਦਾ ਸਿਰਤਾਜ
ਜਗਨ ਨਾਥ ਦੀ ਮੂਰਤੀ ਅੰਦਰ ਰਹੀ ਬਿਰਾਜ ।
ਉਂਜ ਤਾਂ ਕ੍ਰਿਸ਼ਨ ਮਹਾਰਾਜ ਦਾ ਮੰਦਰ ਇਹ ਵਿਸ਼ਾਲ
ਭਰਿਆ ਰਹਿੰਦਾ ਹਰ ਸਮੇਂ ਯਾਤਰੀਆਂ ਦੇ ਨਾਲ ।
ਹਾੜ ਵਿਚ ਪਰ ਆਉਂਦਾ ਜਦ ਵੱਡਾ ਤਿਉਹਾਰ
ਜੁੜਦੇ ਲੱਖਾਂ ਯਾਤਰੀ ਲੰਮੇ ਪੈਂਡੇ ਮਾਰ ।
ਸੋਲਾਂ ਪਹੀਆਂ ਵਾਲੜਾ ਹੁੰਦਾ ਰੱਥ ਤਿਆਰ
ਹੀਰਿਆਂ, ਪੰਨਿਆਂ, ਮੋਤੀਆਂ ਰਤਨਾਂ ਨਾਲ ਸ਼ਿੰਗਾਰ ।
ਜਗਨ ਨਾਥ ਦੀ ਮੂਰਤੀ ਜਿਸ ਦੇ ਵਿਚ ਬਿਠਾਲ
ਖਿੱਚਦੇ ਲੱਖਾਂ ਯਾਤਰੂ ਪੂਰੀ ਸ਼ਰਧਾਂ ਨਾਲ ।
ਕਦੀ ਕਦੀ ਕੋਈ ਕ੍ਰਿਸ਼ਨ ਦਾ ਵੱਡਾ ਸ਼ਰਧਾਵਾਨ
ਪਹੀਆਂ ਥੱਲੇ ਲੇਟ ਕੇ ਦੇਂਦਾ ਵਾਰ ਪਰਾਨ ।
ਪਿੱਛੇ ਇਸ ਦੇ ਚੱਲਦੇ ਰੱਥ ਛੋਟੇ ਦੋ ਹੋਰ

ਖਿਚ ਸ਼ਰਧਾਲੂ ਜਿਨ੍ਹਾਂ ਨੂੰ ਲਿਆਉਂਦੇ ਮੱਠੀ ਤੋਰ।
ਇਕ ਵਿਚ ਭੈਣ ਕ੍ਰਿਸ਼ਨ ਦੀ ਦੂਜੇ ਦੇ ਵਿਚ ਵੀਰ
ਹੌਲੀ ਹੌਲੀ ਵੱਧਦੀ ਪੁਸ਼ਪ-ਭਵਨ ਵਲ ਭੀੜ।
ਜਿਸ ਦੇ ਵਿਚ ਸੁਭੱਦਰਾ, ਬਾਲ ਭਦ੍ਰ, ਘਨਿਸ਼ਾਮ
ਕਰਦੇ ਦੇਵ-ਅਸਥਾਨ ਤੇ ਸੱਤ ਦਿਨ ਵਿਸ਼ਰਾਮ।
ਜਿਥੋਂ ਕਰ ਫਿਰ ਬਾਜਿਆਂ ਗਾਜਿਆਂ ਦੀ ਘਨਘੋਰ
ਸ਼ਰਧਾਵਾਨ ਲਿਆਉਂਦੇ ਮੂਰਤੀਆਂ ਨੂੰ ਮੋੜ।
ਹੈ ਉਸ ਪਾਵਨ ਦਿਵਸ ਦੀ ਯਾਦ ਇਹ ਤਿਉਹਾਰ
ਗੋਕਲ ਤੋਂ ਮਥਰਾ ਗਏ ਸਨ ਜਦ ਕ੍ਰਿਸ਼ਨ ਮੁਰਾਰ।

ਪੁੱਜੇ ਇਸ ਤਿਉਹਾਰ ਤੇ ਪੁਰੀ ਵਿਚ ਗੁਰਦੇਵ
ਅੱਖੀਂ ਦੇਖੀ ਉਨ੍ਹਾਂ ਨੇ ਜਗਨ ਨਾਥ ਦੀ ਸੇਵ।
ਤਕਿਆ ਮੰਦਰ ਉਨ੍ਹਾਂ ਨੇ ਸਜਿਆ ਵਾਂਗ ਬਹਾਰ
ਧੂਪਾਂ ਅਤੇ ਸੁਗੰਧੀਆਂ ਰੱਖੀ ਧੁੰਧ ਖਿਲਾਰ।
ਜਗਮਗ ਜੋਤਾਂ ਜਗਦੀਆਂ ਥਾਲਾਂ ਦੇ ਵਿਚਕਾਰ
ਸੀਗ ਆਰਤੀ ਕ੍ਰਿਸ਼ਨ ਦੀ ਪਾਂਡੇ ਰਹੇ ਉਤਾਰ।
ਥਾਲ ਅਨੂਪਮ ਸੁਰਨ ਦਾ ਚੁਕ ਹੱਥਾਂ ਵਿਚਕਾਰ
ਚਰਨਾਂ ਉੱਤੇ ਫੇਰਿਆ ਪਹਿਲਾਂ ਵਾਰਾਂ ਚਾਰ।
ਫੇਰ ਘੁਮਾਇਆ ਉਨ੍ਹਾਂ ਨੇ ਨਾਭੀ ਤੋਂ ਦੋ ਵਾਰ
ਇਕ ਵਾਰੀ ਫਿਰ ਮੁਖ ਤੋਂ ਮੰਤਰ ਕਈ ਉਚਾਰ।
ਆਖ਼ਰ ਸਗਲ ਸਰੀਰ ਤੋਂ ਥਾਲ ਘੁਮਾ ਸਤ ਵਾਰ
ਜਗਨ ਨਾਥ ਦੀ ਆਰਤੀ ਪਾਂਡਿਆਂ ਲਈ ਉਤਾਰ।
ਤਕ ਪੱਥਰ ਦੀ ਮੂਰਤੀ ਵਿਚ ਅੰਨ੍ਹਾਂ ਵਿਸ਼ਵਾਸ
ਸੋਚੀਂ ਡੁੱਬੇ ਸਤਿਗੁਰੂ ਹੋ ਗੰਭੀਰ ਉਦਾਸ।
ਕਿੱਦਾਂ ਜੋ ਕੇ ਪੰਡਿਤਾਂ ਇਤਿਹਾਸ ਮਿਥਿਹਾਸ
ਵਾਸੀ ਹਿੰਦੁਸਤਾਨ ਦੇ ਕੀਤੇ ਆਪਣੇ ਦਾਸ।
ਮੰਦਰੋਂ ਨਿਕਲੇ ਗੁਰੂ ਜੀ ਡੁੱਬੇ ਏਸ ਖ਼ਿਆਲ
ਸਾਗਰ ਕੰਢੇ ਬਹਿ ਗਏ ਮਰਦਾਨੇ ਦੇ ਨਾਲ।
ਸਿਰ ਦੇ ਉੱਤੇ ਲਟਕਿਆ ਤਾਰਾ-ਗਣ ਦਾ ਜਾਲ
ਪੈਰਾਂ ਦੇ ਵਿਚ ਵਿੱਛਿਆ ਸਾਗਰ ਅਤੀ ਵਿਸ਼ਾਲ।

## ਪਹਿਲੀ ਉਦਾਸੀ

ਵੱਡੇ ਮਾਣਕ ਵਾਂਗਰਾਂ ਚੰਨ ਦੀ ਡਲ੍ਹਕ ਅਪਾਰ
ਤਕ ਕੇ ਹੋਏ ਸਤਿਗੁਰੂ ਕੁਦਰਤ ਤੋਂ ਬਲਿਹਾਰ ।
ਮਰਦਾਨੇ ਨੇ ਮਲਕੜੇ ਦਿੱਤਾ ਛੇੜ ਰਬਾਬ
ਕਿਉਂਕਿ ਉਸ ਨੂੰ ਪਤਾ ਸੀ ਖਿੜਦਾ ਕਿਵੇਂ ਗੁਲਾਬ ।
ਜਿਉਂ ਜਿਉਂ ਤਾਰਾਂ ਰੱਗ ਦੀਆਂ ਲਰਜ਼ਣ ਤੇ ਥੱਰਾਣ
ਤਿਉਂ ਤਿਉਂ ਦੁਆਲੇ ਗੁਰੂ ਦੇ ਰਮੀਏ ਜੁੜਦੇ ਜਾਣ ।
ਆ ਕੇ ਵਿਚ ਵਿਸਮਾਦ ਦੇ ਭਿਜ ਕੇ ਵਿਚ ਪਰੀਤ
ਗਾਇਆ ਵਿਚ ਧਨਾਸਰੀ ਬਾਬੇ ਨੇ ਇਹ ਗੀਤ :

ਇੱਕੋ ਜੱਗ ਦਾ ਨਾਥ
ਟੇਕ ਰੱਖ ਤਿਸਦੀ,
ਸੱਭ ਪ੍ਰਕਿਰਤੀ ਕਰੇ
ਆਰਤੀ ਜਿਸਦੀ ।

ਵੱਡਾ ਗਗਨ ਦਾ ਥਾਲ
ਵਿਸ਼ਾਲ ਤੇ ਸੁੰਦਰ,
ਚੰਨ ਸੂਰਜ ਦੇ ਦੀਪ
ਜਗਣ ਜਿਸ ਅੰਦਰ ।

ਵੱਡੇ ਮੋਤੀ ਵਾਂਗ
ਤ੍ਰਾਰਿਕਾ-ਮੰਡਲ,
ਟਿਕਿਆ ਥਾਲ ਵਿਚਾਲ
ਕਰੇਂਦਾ ਝਿਲਮਿਲ ।

ਮਲਿਆਨਲ ਪਈ ਧੂਪ
ਸੁਗੰਧ ਲੁਟਾਵੇ,
ਚੌਰੀਆਂ ਕਰਦੀ ਪੌਣ
ਸਦਕੜੇ ਜਾਵੇ ।

ਫੁਲੇ ਸਗਲ ਬਨ ਰਾਇ
ਝੰਗੀਆਂ ਝਿੜੀਆਂ,
ਚਮਕਣ ਜੋਤਾਂ ਵਾਂਗ
ਫੁਲਾਂ ਦੀਆਂ ਲੜੀਆਂ ।

ਵਜਦੀਆਂ ਸ਼ਬਦ ਅਨਾਹਦ
ਦੀਆਂ ਭੇਹਰੀਆਂ,
ਜੁਟਿਆ ਸਭ ਬ੍ਰਹਿਮੰਡ
ਆਰਤੀ ਤੇਰੀਆਂ ।

ਹੇ ਭਵ ਖੰਡਨਾ ਸਿਫਤ
ਤੇਰੀ ਕੀ ਲੇਖਾਂ,
ਕੋਈ ਨਾ ਤੇਰੀ ਅੱਖ
ਸਹਸ ਪਰ ਅੱਖਾਂ ।

ਉਂਜ ਅਮੂਰਤ ਪਰ
ਲਖ ਤੇਰੀ ਮੂਰਤ,
ਹਰ ਮੂਰਤ ਵਿਚ ਦਿਸੇ
ਤੇਰੀ ਹੀ ਸੂਰਤ ।

ਨੱਕ ਨਾ ਤੇਰਾ ਐਪਰ
ਸ਼ਕਤ ਸੁੰਘਣ ਦੀ,
ਪੈਰ ਨਾ ਤੇਰੇ ਐਪਰ
ਸ਼ਕਤ ਘੁੰਮਣ ਦੀ ।

ਹਰ ਇਕ ਸ਼ੈ ਵਿਚ
ਜੋਤ ਤੇਰੀ ਹੀ ਜਗਦੀ,
ਜਿਸ ਦੇ ਚਾਨਣ ਨਾਲ
ਅੰਦਰ ਲੋ ਲਗਦੀ ।

ਪਰ ਇਹ ਆਪਣੇ ਆਪ
ਨਾ ਪਰਗਟ ਹੋਵੇ
ਜਦ ਤਕ ਪੂਰਾ ਗੁਰੂ
ਨਾ ਕਾਲਖ ਧੋਵੇ ।

ਇੱਕੋ ਜਗ ਦਾ ਨਾਥ
ਟੇਕ ਰਖ ਤਿਸਦੀ,
ਸਭ ਪ੍ਰਕਿਰਤੀ ਕਰੇ
ਆਰਤੀ ਜਿਸਦੀ ।

ਕੀਤਾ ਸੀ ਸਤਿਗੁਰਾਂ ਨੇ ਜਿਹੜੀ ਥਾਂ ਵਿਸ਼ਰਾਮ
ਅਜੇ ਤੀਕਰਾਂ ਖੜਾ ਹੈ ਉੱਥੇ ਇਕ ਗੁਰਧਾਮ ।
"ਮੰਗੂ ਮੱਠ" ਹੈ ਰਖਿਆ ਲੋਕਾਂ ਜਿਸ ਦਾ ਨਾਮ
ਜੋ ਵੀ ਕੋਲੋਂ ਲੰਘਦਾ ਕਰਦਾ ਝੁਕ ਪਰਨਾਮ ।

## ਦੱਖਣ ਯਾਤਰਾ

ਸਰਘੀ ਨੇ ਜਦ ਧੁਪ ਦਾ ਚੋਲਾ ਪਾਇਆ ਗੱਲ
ਚਲ ਪੁਰੀਂ ਤੋਂ ਗੁਰੂ ਜੀ ਵਧੇ ਦੱਖਣ ਵੱਲ ।
ਏਸ ਤਰ੍ਹਾਂ ਹੈ ਲਿਖਦਾ ਪੁਰਾਤਨ ਸਾਖੀਕਾਰ :
"ਦੱਖਣ ਦੇ ਵਲ ਗੁਰਾਂ ਨੇ ਮੋੜੀ ਜਦੋਂ ਮੁਹਾਰ
ਪੈਰ ਖੜਾਵਾਂ ਘੱਤੀਆਂ ਆਸਾ ਫੜਿਆ ਹੱਥ ।
ਸੀਸ ਲਪੇਟੇ ਮੁੰਜ ਦੇ ਖੌਹਰੇ ਰੱਸੇ ਵੱਟ
ਨਾਲੇ ਜੰਘਾਂ ਬਾਂਹ ਤੇ ਰੱਸੇ ਲਏ ਵਲਾ ।
ਮੱਥੇ ਟਿੱਕਾ ਬਿੰਦਲੀ ਲਾ ਕੇ ਪੈ ਗਿਆ ਰਾਹ
ਰੋਜ਼ ਤਲੀ ਇਕ ਰੇਤ ਦੀ ਕਰਦਾ ਉਹ ਅਹਾਰ
ਜਾਂ ਫਿਰ ਹੈ ਸੀ ਓਸ ਦਾ ਕੇਵਲ ਨਾਮ ਅਧਾਰ ।"
ਨਾਲ ਪੂਰਬੀ ਘਾਟ ਦੇ ਦੋ ਤਿੰਨ ਮੰਜ਼ਲਾਂ ਮਾਰ
ਕੰਢੇ ਚਿਲਕਾ ਝੀਲ ਦੇ ਕੀਤਾ ਓਸ ਉਤਾਰ ।
ਵੱਡੀ ਝੀਲ ਸੁਹਾਵਣੀ ਸੁੰਦਰ ਤੇ ਰਮਣੀਕ
ਧੁੱਪ ਵਿਚ ਚਿਲਕਾਂ ਮਾਰਦੀ ਜਿਉਂ ਪਾਣੀ ਦੀ ਲੀਕ ।
ਕੰਢੇ ਕੰਢੇ ਓਸ ਦੇ ਪੈਂਤੀ ਮੀਲਾਂ ਤੀਕ
ਦ੍ਰਿਸ਼ ਤਕਾਏ ਗੁਰੂ ਨੇ ਇਕ ਤੋਂ ਇਕ ਵਧੀਕ ।
ਭੇਦ ਜਲਾਲ ਜਮਾਲ ਦੇ ਸਮਝੇ ਕਈ ਬਰੀਕ
ਪੀਤੇ ਘੁਟ ਸੌਂਦਰਜ ਦੇ ਲਾ ਕੇ ਲੰਬੀ ਡੀਕ ।
ਏਦਾਂ ਤੁਰਦਿਆਂ ਮੌਜ ਵਿਚ ਜਿੱਧਰ ਆਉਂਦੀ ਲਹਿਰ
ਵਿਚ ਦਰਾਵੜ ਦੇਸ ਦੇ ਬਾਬੇ ਰਖਿਆ ਪੈਰ ।
ਚਿਲਕਾ ਤੋਂ ਰਾਮੇਸ਼ਵਰ ਤਕ ਸਾਗਰ ਦੇ ਨਾਲ
ਫੈਲਿਆ ਸਾਰਾ ਦੇਸ਼ ਇਹ ਵੱਡਾ ਅਤੇ ਵਿਸ਼ਾਲ ।
ਲੋਕ ਬਹਾਦਰ ਮਨਚਲੇ ਨਿਰਭਉ ਅਤੇ ਬਲਵਾਨ
ਕਾਨੀ ਅਤੇ ਕਮਾਨ ਤੇ ਕਰਦੇ ਜੋ ਗੁਜ਼ਾਰਨ ।
ਆਖਣ 'ਭੀਲ' ਕਮਾਨ ਨੂੰ ਅਪਣੀ ਵਿਚ ਜ਼ਬਾਨ

ਏਸੇ ਕਾਰਨ ਲੋਕ ਇਹ ਭੀਲ ਲਗੇ ਅਖਵਾਣ ।
ਹੈਸੀ ਸੰਘਣੇ ਜੰਗਲਾਂ ਵਿਚ ਉਨ੍ਹਾਂ ਦਾ ਵਾਸ
ਕਿਉਂ ਕਿ ਬਣੇ ਨਾ ਆਰੀਆ ਲੋਕਾਂ ਦੇ ਇਹ ਦਾਸ ।
ਕਾਨਿਆਂ ਦੀਆਂ ਛਪਰੀਆਂ ਨਾਲ ਮਿੱਟੀ ਦੇ ਪੋਰ
ਵਿੱਚ ਉਜਾੜਾਂ ਸੁੰਞੀਆਂ ਵਸਦੇ ਸਨ ਇਹ ਲੋਕ ।
ਨਾਲ ਉਨ੍ਹਾਂ ਦੇ ਵਸਦੀਆਂ ਦੋ ਜਾਤਾਂ ਸਨ ਹੋਰ
ਇਕ ਕਿਰਾਤ, ਨਿਸ਼ਾਦ ਦੋ, ਵਖਰੀ ਵਖਰੀ ਤੋਰ ।
ਕਈ ਛਨਿੱਛਰ ਪੂਜਦੇ ਕਈ ਨਰ ਸਿੰਘ ਅਵਤਾਰ
ਸ਼ਿਵਜੀ ਅਤੇ ਗਣੇਸ਼ ਦਾ ਕਰਦੇ ਉਹ ਸਤਿਕਾਰ ।
ਭਾਵੇਂ ਆਖੇ ਇਨ੍ਹਾਂ ਨੂੰ ਆਰੀਆ ਦਾ ਇਤਿਹਾਸ
ਰਾਕਸ਼ ਮਾਨਸ-ਭੱਖਣੇ ਸਭਿਤਾਹੀਨ ਤੇ ਦਾਸ ।
ਪਰ ਉਹਨਾਂ ਵਿਚ ਵਿਚਰ ਕੇ ਕੀਤਾ ਗੁਰਾਂ ਇਹਸਾਸ
ਅਜੇ ਤੀਕਰਾਂ ਉਨ੍ਹਾਂ ਵਿਚ ਮਾਨੁਖਤਾ ਦੀ ਬਾਸ ।

ਏਦਾਂ ਮੰਜ਼ਲਾਂ ਮਾਰਦੇ ਕਰਦੇ ਲੋਕ ਉਧਾਰ
ਰਾਜਾ ਮੁੰਦਰੀ ਵਿੱਚ ਜਾ ਕੀਤਾ ਉਨ੍ਹਾਂ ਉਤਾਰ ।
ਫਿਰ ਟਪ ਕੇ ਗੋਦਾਵਰੀ ਲੱਗੇ ਪਰਲੇ ਪਾਰ
ਬਿਜਵਾੜੇ ਵਿਚ ਅੱਪੜੇ ਲੰਮੇ ਪੈਂਡੇ ਮਾਰ ।
ਜਿੱਥੋਂ ਵਲ ਗੰਤੂਰ ਦੇ ਮੋੜਿਆ ਉਨ੍ਹਾਂ ਮੁਹਾਣ
ਤਕ ਪੰਨੇ ਨਰ ਸਿੰਘ ਦਾ ਮੰਦਰ ਹੋਏ ਹੈਰਾਨ ।
ਵਲ ਕੁੜਾਪੇ ਉਨ੍ਹਾਂ ਨੇ ਮੋੜੀ ਫੇਰ ਮੁਹਾਰ
ਆਣ ਵੜੇ ਵਿਚ ਨਗਰ ਦੇ ਟਪ ਕੇ ਨਦੀ ਪਨਾਰ ।
ਮਿਲੇ ਉਨ੍ਹਾਂ ਨੂੰ ਲੋਕ ਕੁੱਝ ਐਸੇ ਰਾਹ ਵਿਚਾਲ
ਪੱਥਰ-ਜੁਤੀਆਂ ਜਿਨ੍ਹਾਂ ਨੇ ਗਲ ਰਖੀਆਂ ਸਨ ਡਾਲ ।
ਛਾਤੀ, ਮੱਥੇ, ਬਾਂਹ ਤੇ, ਚੰਦਨ-ਚੋਆ ਛਾਣ
ਜੁਤੀਆਂ ਦੇ ਸਨ ਉਨ੍ਹਾਂ ਨੇ ਰੱਖੇ ਛਾਪ ਨਿਸ਼ਾਨ ।
ਮਨ ਉਨ੍ਹਾਂ ਦੇ ਵੱਸਿਆ ਹੋ ਸੀ ਇਹ ਵਿਸ਼ਵਾਸ
ਏਸੇ ਥਾਂ ਸੀ ਕੱਟਿਆ ਰਾਮ ਚੰਦ੍ਰ ਬਨਬਾਸ ।
ਵਿਚ ਉਨ੍ਹਾਂ ਦੀ ਯਾਦ ਦੇ ਇਹ ਜੁੱਤੀ ਜਿਸ ਪਾਸ
ਰਹੇ ਨਾ ਓਸ ਮਨੁੱਖ ਨੂੰ ਜਮ ਦਾ ਕਦੀ ਤਰਾਸ ।

ਕਈਆਂ ਬੁੱਤ ਗਣੇਸ਼ ਦੇ ਗਲ ਰੱਖੇ ਸਨ ਡਾਲ
ਕਿਉਂਕਿ ਉਹੀਓ ਦੇਂਵਦਾ ਧੰਨ ਪੁੱਤਰ ਤੇ ਮਾਲ ।
ਸਮਝਾਇਆ ਸਤਿਗੁਰਾਂ ਨੇ ਕਟ ਕੇ ਭਰਮ-ਜੰਜਾਲ
ਛੱਡ ਕੇ ਪੂਜਾ ਬੁੱਤਾਂ ਦੀ ਧਿਆਵੇ ਇੱਕ ਅਕਾਲ ।
ਵਿਚ ਕੁੜਾਪੇ ਗੁਰਾਂ ਨੇ ਜਿੱਥੇ ਵੰਡਿਆ ਨਾਮ
ਅਜੇ ਤੀਕ ਮੌਜੂਦ ਹੈ ਉੱਥੇ ਇਕ ਗੁਰਧਾਮ ।

## ਕੌਡਾ ਭੀਲ

ਅੱਗੇ ਵੱਧੇ ਗੁਰੂ ਜੀ ਜਦੋਂ ਕੁੜਾਪਾ ਲੰਘ
ਰਾਹ ਵਿਚ ਆਇਆ ਉਨ੍ਹਾਂ ਦੇ ਜੰਗਲ ਇਕ ਅਲੰਘ ।
ਧਰਤੀ 'ਚੋ ਸੀ ਉਠ ਰਹੀ ਆਦਿਮ ਕੋਈ ਭੜਾਸ
ਮੱਲੋ ਮੱਲੀ ਉਪਜਦਾ ਮਨ ਦੇ ਵਿਚ ਹਰਾਸ ।
ਚਾਰ ਚੁਫੇਰੇ ਪੱਸਰੀ ਭੇਦਾਇਕ ਇਕ ਚੁੱਪ
ਇਉਂ ਜਾਪੇ ਨਾ ਲੰਘਿਆ ਇਧਰੋਂ ਕਦੀ ਮਨੁੱਖ ।
ਮਰਦਾਨੇ ਨੂੰ ਭੁਖ ਨੇ ਕੀਤਾ ਜਦੋਂ ਨਢਾਲ
ਕੱਲਾ ਛੱਡ ਕੇ ਗੁਰੂ ਨੂੰ ਚੜ੍ਹਿਆ ਫਲ ਦੀ ਭਾਲ ।
ਕੀ ਤਕਦਾ ਹੈ ਭੀਲ ਇਕ ਖ਼ੂਨੀ ਤੇ ਵਿਕਰਾਲ
ਬੋ ਸੁੰਘਦਾ ਹੈ ਆ ਰਿਹਾ ਵਿਚ ਮਾਨਸ ਦੀ ਭਾਲ ।
ਚਮਕੇ ਖੱਲ ਤਮੇਸਰੀ ਅੱਖਾਂ ਬਲਣ ਮਸ਼ਾਲ
ਮਰਦਾਨੇ ਵਲ ਵੱਧਿਆ ਮੂੰਹ 'ਚੋਂ ਸੁਟਦਾ ਗਾਲ ।
ਤਕ ਮਰਦਾਨਾ ਕੰਬਿਆ ਵੱਡੀ ਹੈਬਤ ਨਾਲ
ਚੀਕ ਮਾਰ ਕੇ ਡਿੱਗਿਆ ਧਰਤੀ ਤੇ ਚੌਫਾਲ ।
ਸੁਣ ਕੇ ਉਸ ਦੀ ਚੀਕ ਨੂੰ ਸਤਿਗੁਰ ਜਾਣੀ ਜਾਣ
ਲਭਦੇ ਲਭਦੇ ਪੁਜ ਗਏ ਮੌਕੇ ਉਤੇ ਆਣ ।
ਕੀ ਤਕਦੇ ਹਨ ਸਾਹਮਣੇ ਭੀਲ ਇਕ ਵਿਕਰਾਲ
ਭੁੰਨਣ ਲਈ ਸ਼ਿਕਾਰ ਨੂੰ ਅੱਗ ਰਿਹਾ ਹੈ ਬਾਲ ।
ਬਾਬੇ ਤਕਿਆ ਭੀਲ ਵਲ ਪਾ ਅੱਖਾਂ ਵਿਚ ਅੱਖ
ਫਿਰ ਮੁਸਕਾ ਕੇ ਓਸ ਦੇ ਮੋਢੇ ਧਰਿਆ ਹੱਥ ।
ਕੱਸੇ ਪੱਠੇ ਭੀਲ ਦੇ ਹੋ ਗਏ ਰੇਸ਼ਮ ਹਾਰ
ਸੁੱਤੀ ਪਈ ਮਨੁੱਖਤਾ ਜਾਗੀ ਅੱਖ ਉਘਾੜ ।
ਘੁਟਿਆ ਮੱਥਾ ਓਸ ਦਾ ਖਿੜਿਆ ਕਮਲ ਸਮਾਨ

ਉੱਪਰ ਹੋਠਾਂ ਤਿੜਕਿਆਂ ਖਿੜ ਗਈ ਮੁਸਕਾਨ ।
ਮਰਦਾਨੇ ਨੂੰ ਦੇਖ ਫਿਰ ਭੁੱਖਾ ਅਤੇ ਨਢਾਲ
ਲੈ ਆਇਆ ਉਹ ਦੌੜ ਕੇ ਕੰਦ ਮੂਲ ਦਾ ਥਾਲ ।
ਹੱਥ ਵਿਚ ਭਾਲਾ ਚੁਕ ਫਿਰ ਪਿੱਠ ਤੇ ਬੰਨ੍ਹ ਕੇ ਢਾਲ
ਕਈ ਮੀਲ ਤੁਰਦਾ ਗਿਆ ਮਹਿਮਾਨਾਂ ਦੇ ਨਾਲ ।
ਫਿਰ ਦਿੱਤੀ ਉਸ ਗੁਰਾਂ ਨੂੰ ਹੱਡੀਆਂ ਦੀ ਇਕ ਮਾਲ :
"ਰਾਹ ਰੋਕੇ ਜੋ ਤੁਸਾਂ ਦਾ ਦੇਣੀ ਉਹਨੂੰ ਦਿਖਾਲ ।"

ਪਾਲੀਪੁਰ

ਭੀਲ-ਜੰਗਲੋਂ ਗੁਰੂ ਜੀ ਹੌਲੀ ਹੌਲੀ ਤੁਰ
ਲੰਮੇ ਪੈਂਡੇ ਮਾਰਦੇ ਪੁੱਜੇ ਪਾਲੀਪੁਰ ।
ਜਿੱਥੇ ਨਾਥਾਂ ਜੋਗੀਆਂ ਦਾ ਸੀ ਵੱਡਾ ਮੱਠ
ਆਣ ਮਿਲੇ ਉਹ ਗੁਰੂ ਨੂੰ ਕਰ ਕੇ ਤਗੜਾ ਕੱਠ ।
ਰਮਤੇ ਟੋਲੇ ਉਨ੍ਹਾਂ ਦੇ ਉੱਤਰੋਂ ਦੱਖਣ ਤੀਕ
ਫਿਰਦੇ ਰਹਿੰਦੇ ਦੇਸ ਵਿਚ ਦੂਰ ਅਤੇ ਨਜ਼ਦੀਕ ।
ਕਈ ਉਨ੍ਹਾਂ 'ਚੋਂ ਆਏ ਸਨ ਤਲਵੰਡੀਓਂ ਵੀ ਹੋ
ਪਹੁੰਚ ਚੁਕੀ ਸੀ ਏਸ ਥਾਂ ਬਾਬੇ ਦੀ ਖ਼ੁਸ਼ਬੋ ।
ਆਣ ਜੁੜੇ ਜਦ ਓਸ ਥਾਂ ਦਰਸਕ ਵੀ ਕੁਝ ਹੋਰ
ਸਭ ਤੋਂ ਵੱਡੇ ਨਾਥ ਨੇ ਕੀਤੀ ਇੰਜ ਟਕੋਰ :
"ਇੱਕੋ ਦਾਣਾ ਤਿਲਾਂ ਦਾ ਹੈ ਬਸ ਸਾਡੇ ਕੋਲ
ਪੂਰੀ ਸ਼ਰਧਾਂ ਨਾਲ ਜੋ ਪਾਈਏ ਤੁਹਾਡੀ ਝੋਲ ।
ਦੇਵੋ ਇਸ ਪਰਸ਼ਾਦ ਨੂੰ ਸਭਨਾਂ ਵਿਚ ਵਰਤਾ"
ਬਾਬੇ ਸਭ ਵਿਚ ਵੰਡਿਆ ਪਾਣੀ ਵਿਚ ਘੁਟਵਾ ।
ਤਕ ਬਾਬੇ ਦੀ ਸੂਝ ਨੂੰ ਨਾਥ ਹੋਏ ਕੁਰਬਾਨ
ਅਜੇ ਤੀਕ ਹੈ ਓਸ ਥਾਂ 'ਤਿਲਗੰਜੀ' ਅਸਥਾਨ ।

ਮਹਾਂਬਲੀਪੁਰ

ਉਥੋਂ ਨਿਕਲੇ ਗੁਰੂ ਜੀ ਮਹਾਂਬਲੀਪੁਰ ਆਣ
ਅੱਤ ਪੁਰਾਤਨ ਮੰਦਰਾਂ ਦਾ ਜਿਹੜਾ ਅਸਥਾਨ ।
ਸਾਗਰ ਕੰਢੇ ਕੱਟ ਕੇ ਵੱਡਾ ਇਕ ਪਹਾੜ
ਰੱਥ-ਮੰਦਰ ਸਾਜੇ ਕਿਸੇ ਰਾਜੇ ਨਾਲ ਪਿਆਰ ।
ਪੰਜ ਪਾਂਡਿਆਂ ਵਾਸਤੇ ਘੜੇ ਗਏ ਇਹ ਰੱਥ

ਵੇਲ ਮਛੀ ਦੇ ਚਾਨਿਆਂ ਜਿਹੀ ਜਿਨ੍ਹਾਂ ਦੀ ਛੱਤ ।
ਕੋਲ ਉਨ੍ਹਾਂ ਦੇ ਖੜੇ ਸਨ ਪੱਥਰ-ਬੁਤ ਮਹਾਨ
ਹਾਥੀ ਸ਼ੇਰ ਤੇ ਬਲਦ ਦੇ ਸਿਰਜੇ ਕਿਸੇ ਸੁਜਾਨ ।
ਚੰਡੀ-ਮੰਡਪ ਵਿਚ ਵੀ ਚਾਤਰ ਛੈਣੀਕਾਰ
ਮਹਿਖਾਸੁਰ ਦੇ ਯੁਧ ਦਾ ਦਿੱਤਾ ਸੀ ਵਿਸਥਾਰ ।
ਮੰਡਪ ਡਿੱਠਾ ਕ੍ਰਿਸ਼ਨ ਦਾ ਫੇਰ ਗੁਫ਼ਾ ਵਿਚਕਾਰ
ਜਿੱਥੇ ਚੋਜ ਸ਼ਿਆਮ ਦੇ ਉਕਰੇ ਬਹੁ ਪਰਕਾਰ ।
ਕੰਧ ਵਿਚੋਂ ਸੀ ਕੱਢਿਆ ਹੋਰ ਇਕ ਚਿਤ੍ਰ ਉਭਾਰ
ਵਿਸ਼ਨੂੰ ਹੇਠਾਂ ਨਾਗ ਕਈ ਬੈਠੇ ਕੁੰਡਲ ਮਾਰ ।
ਤਟ-ਮੰਦਰ ਦੀ ਯਾਤਰਾ ਸਤਿਗੁਰ ਕੀਤੀ ਫੇਰ
ਢਾਹ ਨਾ ਜਿਸ ਨੂੰ ਸਕਿਆ ਕਈ ਸਦੀਆਂ ਦਾ ਗੇੜ ।
ਰਾਜੇ ਰਾਜਾ ਸਿੰਘ ਜੀ ਰੱਖੀ ਜਿਸ ਦੀ ਨੀਂਹ
ਵਿੱਚ ਸੱਤਵੀਂ ਸਦੀ ਦੇ ਪੋਹੇ ਨਾ ਝੱਖੜ ਮੀਂਹ ।
ਸਾਗਰ ਕੰਢੇ ਖੜਾ ਇਹ ਚੁਕ ਕੇ ਉੱਚੀ ਧੌਣ
ਪਿੱਛੇ ਨੀਲੇ ਸਾਗਰੀਂ ਲੱਗੀ ਝੱਗ ਦੀ ਲੌਣ ।

### ਕਾਂਚੀਪੁਰ

ਫਿਰ ਪੁੱਜੇ ਗੁਰਦੇਵ ਜੀ ਕਾਂਚੀਪੁਰ ਵਿਚਕਾਰ
ਸ਼ਿਵ ਤੇ ਵਿਸ਼ਨੂ ਮੰਦਰਾਂ ਦੀ ਜਿੱਥੇ ਭਰਮਾਰ ।
ਵਿਚ ਅਰੁਣਾਚਲ ਦੇਖ ਫਿਰ ਵੱਡਾ ਤੇਜੋ ਲਿੰਗ
ਪੁੱਜੇ ਪਾਂਡੀਚਰੀ ਵਿਚ ਪਾ ਕੇ ਲੰਬਾ ਵਿੰਗ ।
ਉਥੋਂ ਫੇਰ ਚਿਤੰਬਰਮ ਵਿਚ ਪੁੱਜੇ ਮਹਾਰਾਜ
ਜਿੱਥੋਂ ਦੀ ਮਸ਼ਹੂਰ ਹੈ ਸ਼ਿਵ-ਮੁਦਰਾ ਨਟਰਾਜ ।
ਸੀ ਇਹ ਮੰਦਰ ਸਿਰਜਿਆ ਦੋ ਨਦੀਆਂ ਵਿਚਕਾਰ
ਚਾਰੇ ਪਾਸੇ ਜਿਦ੍ਹੇ ਸਨ ਬਣੇ ਗਪੂਰਮ ਚਾਰ ।
ਜਿਨ੍ਹਾਂ ਵਿਚ ਸਨ ਉਕਰੀਆਂ ਸੌ ਦੇ ਉੱਪਰ ਅੱਠ
ਮੁਦਰਾਵਾਂ ਨੱਚਣ ਦੀਆਂ ਇਕ ਦੂਜੀ ਤੋਂ ਵੱਖ ।
ਰਮਤੇ ਰਮਤੇ ਗੁਰੂ ਜੀ ਪੁੱਜੇ ਫਿਰ ਤੰਜੋਰ
ਜਿੱਥੇ ਤਕਿਆ ਉਨ੍ਹਾਂ ਨੇ ਮੰਦਰਾਂ ਦਾ ਸਿਰਮੌਰ ।
ਜਿਸ ਨੂੰ ਚੋਲਾ ਰਾਜਿਆਂ ਪੂਰੀ ਸਰਧਾ ਨਾਲ
ਵਿਚ ਅਹਿਰਾਮੀ ਕਾਟ ਦੇ ਸਿਰਜਿਆ ਨਾਲ ਕਮਾਲ ।

ਪੂਰੇ ਦੋ ਸੌ ਫੁੱਟ ਤੇ ਉੱਚਾ ਜਿਦ੍ਹਾ ਵਿਮਾਨ
ਧੁਰ ਚੋਟੀ ਤੇ ਸਿਰਜਿਆ ਗੁੰਬਦ ਇਕ ਮਹਾਨ ।
ਜਿਹੜੀ ਸਿਲ ਤੇ ਖੜਾ ਹੈ ਗੁੰਬਦ ਇਕ ਅਪਾਰ
ਪੂਰੇ ਅੱਸੀ ਟੱਨ ਹੈ ਓਸ ਸ਼ਿਲਾ ਦਾ ਭਾਰ ।
ਚੋਟੀ ਉੱਤੇ ਕਿਸ ਤਰ੍ਹਾਂ ਪੱਥਰ ਇਹ ਮਹਾਨ
ਰਾਜ ਸਿਆਣੇ ਲੈ ਗਏ ਹੋਵੇ ਅਕਲ ਹੈਰਾਨ ।
ਤਕਿਆ ਨਾਨਕ ਦੇਵ ਨੇ ਅੱਗੇ ਮੰਦਰ-ਦਵਾਰ
ਬੁਤ ਸ਼ਿਵਾਂ ਦੇ ਸਾਹਨ ਦਾ ਵੱਡਾ ਤੇ ਬਲਕਾਰ ।
ਕਾਲਾ ਪੱਥਰ ਕੱਟ ਜੋ ਕੀਤਾ ਗਿਆ ਤਿਆਰ
ਜਿਸ ਤੇ ਸ਼ਿਵ ਮਹਾਰਾਜਾ ਜੀ ਹੁੰਦੇ ਸਨ ਅਸਵਾਰ ।
ਏਥੋਂ ਲੰਘ ਜਦ ਅੱਪੜੇ ਮੰਦਰ ਦੇ ਵਿਚਕਾਰ
ਸ਼ਿਵ ਵਿਸ਼ਨੂ ਦੇ ਉਨ੍ਹਾਂ ਨੇ ਦੇਖੇ ਚਿਤ੍ਰ ਅਪਾਰ ।
ਕੀਤਾ ਵਿਚ ਤੰਜੋਰ ਦੇ ਜਿੱਥੇ ਗੁਰਾਂ ਮੁਕਾਮ
ਅਜੇ ਤੀਕ ਮੌਜੂਦ ਹੈ ਉੱਥੇ ਇਕ ਗੁਰਧਾਮ ।

ਫੇਰ ਤ੍ਰਿਚਨਾਪਲੀ ਵਿਚ ਕੀਤਾ ਗੁਰਾਂ ਉਤਾਰ
ਕਾਵੇਰੀ ਦਰਿਆਉ ਨੇ ਲਾਈ ਜਿਨੂੰ ਬਹਾਰ ।
ਤਕਿਆ ਮੰਦਰ ਸ਼ਿਵਾਂ ਦਾ ਉੱਥੇ ਇਕ ਮਹਾਨ
ਹੈਸੀ ਜਿਸ ਨੂੰ ਸਿਰਜਿਆ ਕਟ ਕੇ ਕਿਸੇ ਚਟਾਨ ।
ਤਿੰਨ ਮੀਲਾਂ ਦੀ ਵਿੱਥ ਤੇ ਇਥੋਂ ਹੇਠਾਂ ਵੱਲ
ਮੰਦਰ ਵਿਚ ਸ੍ਰੀਰੰਗ ਦੇ ਸਤਿਗੁਰ ਪਹੁੰਚੇ ਚੱਲ ।
ਹੈ ਸਨ ਜਿਸ ਦੇ ਭਵਨ ਵਿਚ ਖੱਲੇ ਥੰਮ੍ਹ ਹਜ਼ਾਰ
ਉਕਰਿਆ ਹੋਇਆ ਜਿਨ੍ਹਾਂ ਤੇ ਚਿਤਰਾਂ ਦਾ ਸੰਸਾਰ ।
ਆਏ ਬੈਕੁੰਠ ਏਕਾਦਸੀ ਦਾ ਜਿਸ ਦਿਨ ਤਿਉਹਾਰ
ਲਿਆਵਣ ਬੁਤ ਰੰਗਨਾਥ ਦਾ ਮੰਡਪ ਦੇ ਵਿਚਕਾਰ ।
ਵਿਚ ਸੋਨੇ ਦੀ ਪਾਲਕੀ ਹੀਰਿਆਂ ਨਾਲ ਸ਼ਿੰਗਾਰ
ਝੱਲੀ ਮੂਲ ਨਾ ਜਾਂਵਦੀ ਮਣੀਆਂ ਦੀ ਚਮਕਾਰ ।

ਮਦੂਰਾ ਦੇ ਵਲ ਗੁਰਾਂ ਨੇ ਮੋੜਿਆ ਫੇਰ ਮੁਹਾਣ
ਸ਼ਿਵ-ਪਤਨੀ ਮੀਨਾਕਸ਼ੀ ਦਾ ਜਿੱਥੇ ਅਸਥਾਨ ।

ਸ਼ਿਵ-ਕੇਸਾਂ 'ਚੋਂ ਡੁਲ੍ਹਿਆ ਸੀ ਅੰਮ੍ਰਿਤ ਇਸ ਥਾਉਂ
ਤਾਹੀਉਂ ਮਦੁਰਾ ਪੈ ਗਿਆ ਏਸ ਥਾਉਂ ਦਾ ਨਾਉਂ ।
ਵਿਚ ਪੁਰਾਣਾਂ ਆਉਂਦਾ ਏਸ ਤਰ੍ਹਾਂ ਵਿਸਥਾਰ
ਇੰਦਰ ਨੂੰ ਸ਼ਿਵਲਿੰਗ ਇਕ ਲਭਿਆ ਵਿਚ ਉਜਾੜ ।
ਹੁਕਮ ਦਿੱਤਾ ਉਸ ਸ਼ਿਲਪੀਆਂ ਮੰਦਰ ਕਰੋ ਤਿਆਰ
ਸ਼ਿਵ ਦੇ ਇਸ ਪ੍ਰਤੀਕ ਨੂੰ ਰੱਖੋ ਜਿਸ ਵਿਚਕਾਰ ।
ਕਹਿੰਦੇ, ਇੰਦਰ ਪਾਇਆ ਜਦ ਮੰਦਰ ਵਿਚ ਪੈਰ
ਕੀ ਦੇਖੇ ਵਿਚ ਤਾਲ ਦੇ ਕੰਵਲਾਂ ਲਾਈ ਲਹਿਰ ।
ਅਜੇ ਤੀਕ ਮੌਜੂਦ ਹੈ ਮਦੁਰਾ ਵਿਚ ਇਹ ਤਾਲ
ਕੰਵਲ ਸੁਨਹਿਰੀ ਵਿਗਸਦੇ ਜਿੱਥੇ ਹਾੜ ਸਿਆਲ ।

ਬੁਤ-ਪੂਜਾ ਤੋਂ ਵਰਜਦੇ ਦਿਰੜਾਂਦੇ ਹਰਿਨਾਮ
ਪੁੱਜੇ ਫਿਰ ਰਾਮੇਸ਼ਵਰ ਜਿਸ ਥਾਂ ਤੇ ਸ੍ਰੀ ਰਾਮ
ਸੇਤ ਬੰਧ ਸੀ ਬੰਨ੍ਹਿਆ ਬਾਨਰ-ਸ਼ਕਤੀ ਨਾਲ
ਕਿਉਂਕਿ ਨੇੜੇ ਆਇਆ ਰਾਵਣ ਦਾ ਸੀ ਕਾਲ ।
ਆਖਣ, ਦਹਿਸਰ ਮਾਰ ਕੇ ਜਦ ਪਰਤੇ ਸ੍ਰੀ ਰਾਮ
ਕੀਤਾ ਉਨ੍ਹਾਂ ਪ੍ਰਾਸ਼ਚਿਤ ਬਹਿ ਕੇ ਜਿਹੜੇ ਥਾਮ
ਉੱਥੇ ਇਕ ਲੰਕਾਪਤੀ ਪੂਰੀ ਸ਼ਰਧਾ ਨਾਲ
ਮੰਦਰ ਇਕ ਬਣਵਾਇਆ ਜਿਸ ਦੀ ਨਹੀਂ ਮਿਸਾਲ ।
ਵਿਚ ਹਿੰਦੂ ਸੰਸਾਰ ਦੇ ਧਾਮ ਪਵਿੱਤਰ ਚਾਰ
ਜਿਨ੍ਹਾਂ ਵਿਚ ਰਾਮੇਸ਼ਵਰ ਦਾ ਵੱਡਾ ਸਤਿਕਾਰ ।
ਘੁੰਮ ਕੇ ਤਕਿਆ ਗੁਰਾਂ ਨੇ ਰਾਮੇਸ਼ਵਰ ਦਾ ਦੀਪ
ਵਿਚ ਨੀਲਮ ਪੁਖਰਾਜ ਨੂੰ ਜਿੰਦਾਂ ਦਈਏ ਟੀਪ ।

## ਲੰਕਾ ਯਾਤਰਾ

ਮੁੱਢ ਸੋਲ੍ਹਵੀਂ ਸਦੀ ਦਾ ਬਹਿ ਕੇ ਵਿਚ ਜ਼ਹਾਜ
ਆ ਲੰਕਾ ਦੇ ਦੀਪ ਨੂੰ ਭਾਗ ਲਾਏ ਮਹਾਰਾਜ ।
ਬੜਾ ਵਚਿੱਤਰ ਦੀਪ ਇਹ ਜਿਸ ਦੇ ਜਿਹਾ ਨਾ ਹੋਰ
ਜੜੇ ਮੋਤੀਆਂ ਨਾਲ ਹਨ ਜਿਸ ਦੇ ਸੁੰਦਰ ਛੋਰ ।
ਬਿਰਛ ਸੁਹਾਣੇ ਤਾੜ ਦੇ ਉੱਚੇ ਅਤੇ ਵਿਸਾਲ
ਨਾਲੇ ਬਿਰਛ ਨਰੇਲ ਦੇ ਖੱਲ੍ਹੇ ਬੰਨ੍ਹ ਕੇ ਪਾਲ ।

ਆਦਿ ਕਾਲ ਤੋਂ ਖੇਡਦੇ ਪਾਣੀ ਕੰਢਿਆਂ ਨਾਲ
ਬੁਣਦੇ ਅਧਭੁਤ ਝਾਲਰਾਂ ਚਿੱਟੀ ਝੱਗ ਉਛਾਲ ।
ਕੇਂਦਰ ਵੱਡਾ ਵਪਾਰ ਦਾ ਹੈਸੀ ਸੰਗਲਾ ਦੀਪ
ਹਿੱਕ ਪਾਣੀ ਦੀ ਤਰ ਰਿਹਾ ਜਿਉਂ ਸੋਨੇ ਦਾ ਦੀਪ ।
ਅਰਬੋਂ ਬਰਮਾ ਚੀਨ ਤਕ ਰਾਸੋਂ ਰਾਵੀ ਤੀਕ
ਭਰ ਭਰ ਵੱਖਰ ਭੇਜਦਾ ਦੂਰ ਅਤੇ ਨਜ਼ਦੀਕ ।
ਏਸੇ ਹੀ ਸੰਬੰਧ ਵਿਚ ਝਾਗ ਸਫ਼ਰ ਦੇ ਦੁੱਖ
ਸਿੱਖ ਗੁਰੂ ਦਾ ਆਉਂਦਾ ਸੀ ਏਥੇ ਮਨਸੁੱਖ ।
ਉੱਚਾ ਵਿਚ ਆਚਾਰ ਦੇ ਸੁੱਚਾ ਵਿਚ ਵਿਹਾਰ
ਰਾਉ ਰੰਗ ਸਭ ਓਸ ਦਾ ਕਰਦੇ ਸਨ ਸਤਿਕਾਰ ।
ਸਭ ਤੋਂ ਪਹਿਲਾਂ ਓਸ ਹੀ ਲੰਕਾਂ ਦੇ ਵਿਚਕਾਰ
ਗੁਰ ਨਾਨਕ ਦੇ ਮੱਤ ਦਾ ਕੀਤਾ ਸੀ ਪਰਚਾਰ ।
ਛਡ ਕੇ ਪੂਜਾ ਬੁਤਾਂ ਦੀ ਤਿਲਕ ਜਨੇਊ ਲਾਹ
ਕਿਰਤ ਕਰਨ ਵੰਡ ਛਕਣ ਦਾ ਫੜਿਆ ਸੀ ਉਸ ਰਾਹ ।
ਸੁਣ ਓਸੇ ਦੇ ਮੁੱਖ ਤੋਂ ਗੁਰ ਦੀ ਸਿਫ਼ਤ ਸਲਾਹ
ਮਨ ਰਾਜੇ ਸ਼ਿਵਨਾਭ ਦੇ ਉਪਜਿਆ ਵੱਡਾ ਚਾ ।
ਦਿਨੋ ਦਿਨ ਵਧਦੀ ਗਈ ਦਿਲ ਉਸ ਦੇ ਵਿਚ ਤਾਂਘ
ਆਉਣ ਲਗੇ ਭੇਖੀ ਕਈ ਧਾਰ ਗੁਰੂ ਦਾ ਸਾਂਗ ।
ਪਰ ਜਦ ਸੁੰਦਰ ਨਾਰੀਆਂ ਕੋਲ ਉਨ੍ਹਾਂ ਦੇ ਘੱਲ
ਸੱਚ ਉਨ੍ਹਾਂ ਦਾ ਪਰਖਦਾ ਉੱਘੜ ਪੈਂਦਾ ਛੱਲ ।

ਵਿਚ ਲੰਕਾ ਦੇ ਗੁਰਾਂ ਨੇ ਕੀਤਾ ਜਦੋਂ ਉਤਾਰ
ਸੀ ਸ਼ੈਵਾਂ ਤੇ ਬੋਧੀਆਂ ਦੀ ਉੱਥੋਂ ਭਰਮਾਰ ।
ਵੰਡਿਆ ਸਾਰਾ ਦੀਪ ਸੀ ਤਿੰਨ ਰਾਜਾਂ ਵਿਚਕਾਰ
ਤੇ ਕੁਝ ਨਿੱਕੇ ਰਾਜ ਵੀ ਸੀਗ ਜਿਨ੍ਹਾਂ ਤੋਂ ਬਾਹਰ ।
ਕੋਟੀ ਤੇ ਕੰਡੀ ਵਿਖੇ ਸਿਨਹਾਲੀ ਦੋ ਰਾਜ
ਤੇ ਜੱਫਨਾ ਵਿਚ ਤੀਸਰਾ ਸ਼ੈਵ ਜਿਦ੍ਹਾ ਸਿਰਤਾਜ ।
ਜੱਫਨੇ ਵਿਚ ਜਦ ਆਣ ਕੇ ਉਤਰੇ ਗੁਰੂ ਮਹਾਰਾਜ
*ਪਰ ਰਾਜਾ ਸੇਕਰਨ ਦਾ ਹੈਸੀ ਉੱਥੇ ਰਾਜ ।

*ਇਸ ਰਾਜੇ ਦਾ ਸਮਾਂ 1478-1519 ਈਸਵੀ ਸੀ ।

ਰਾਮੇਸ਼ਵਰ ਦੇ ਭੂਪ ਦਾ ਸੀ ਜਿਹੜਾ ਸਿਕਦਾਰ
ਸਾਧਾਂ ਸੰਤਾਂ ਨਾਲ ਸੀ ਜਿਸ ਦਾ ਬੜਾ ਪਿਆਰ ।
ਸ਼ਾਇਦ ਇਹ ਜਫਨਾ-ਪਤੀ ਹੀ ਹੋਵੇ ਸ਼ਿਵਨਾਭ
ਕਿਉਂਕਿ ਹੈ ਸ਼ਿਵਨਾਭ ਦਾ ਸ਼ਿਵ-ਭਰਾਤ ਹੀ ਭਾਵ ।
ਗਿਆਨ ਸਿੰਘ ਪਰ ਦਸਦਾ ਵਿਚ ਆਪਣੇ ਇਤਿਹਾਸ
ਥਾਂ ਰਾਜੇ ਸ਼ਿਵਨਾਭ ਦੀ 'ਮਟੀਕੁਲਮ' ਦੇ ਪਾਸ ।
ਜਿਹੜਾ ਤ੍ਰਿਨੋਕਮਲੀਉਂ ਹੇਠਾਂ ਦੱਖਣ ਵੱਲ
ਆਏ ਪੂਰਬੀ ਤੱਟ ਤੇ ਮੀਲ ਤ੍ਰਿਆਸੀ ਚੱਲ ।
ਜਿਥੇ ਨਾਗਾਪਟਮ ਤੋਂ ਬਹਿ ਕੇ ਵਿਚ ਜਹਾਜ
ਤਿੰਨ ਰਾਤਾਂ ਤਿੰਨ ਦਿਨਾਂ ਵਿਚ ਪੁੱਜੇ ਸਨ ਮਹਾਰਾਜ ।
ਖਟੀਕਲੋਆ ਆਖਦੇ ਮਟੀਕੁਲਮ ਨੂੰ ਅੱਜ
ਯਾਦਾਂ ਅੱਤ ਪੁਰਾਣੀਆਂ ਰਖੀਆਂ ਜਿਸ ਨੇ ਕੱਜ ।
ਵਿਚ ਰਾਮਾਇਣ ਆਉਂਦੇ ਹਨ ਕਈ ਸੰਕੇਤ
ਏਸੇ ਥਾਂ ਦੇ ਨਾਲ ਹੀ ਜੋੜਨ ਜਿਨ੍ਹ ਸਚੇਤ ।
ਏਸ ਨਗਰ ਦੇ ਕੋਲ ਹੀ ਸੀ ਰਾਵਣ ਦਾ ਕੋਟ
ਸਾਗਰ ਵਿਚ ਜੋ ਗ਼ਰਕਿਆ ਖਾ ਲਹਿਰਾਂ ਦੀ ਚੋਟ ।
ਏਥੇ ਹੀ ਹਨੂਮਾਨ ਨੇ ਅੱਗ ਪੂਛਲ ਨੂੰ ਲਾ
ਕਰਨੀ ਚਾਹੀ ਉੱਡ ਕੇ ਸਾਰੀ ਲੰਕ ਸੁਆਹ ।
ਐਪਰ ਅੰਮ੍ਰਿਤ ਕਲੀ ਵਿਚ ਬਟੀਕਲੋਏ ਨਾਲ
ਅੱਗ ਬੁਝਾਈ ਓਸ ਨੇ ਛਾਲ ਮਾਰ ਵਿਚ ਤਾਲ ।
ਅਜ ਤਕ ਮੇਲਾ ਲੱਗਦਾ ਹੈ ਉੱਥੇ ਹਰ ਸਾਲ
ਵਿਚ ਯਾਦ ਹਨੂਮੰਤ ਦੀ ਪੂਰੀ ਸ਼ਰਧਾ ਨਾਲ ।
ਵੀਹ ਮੀਲਾਂ ਦੀ ਵਾਟ ਤੇ ਏਸ ਥਾਉਂ ਤੋਂ ਦੂਰ
ਕੁਰੁਕਲ ਮੰਡਪ ਨਾਮ ਦਾ ਪਿੰਡ ਇਕ ਮਸ਼ਹੂਰ ।
ਨਾਲ ਮਾਣ ਦੇ ਦੱਸਦੇ ਜਿੱਥੋਂ ਦੇ ਵਸਨੀਕ
ਯਾਦ ਸਿੱਧ ਗੁਰੂ ਨਾਥ ਦੀ ਹੈ ਇਹ ਪਿੰਡ ਰਮਣੀਕ ।
ਪੂਰੇ ਸਾਢੇ ਚਾਰ ਸੌ ਬੀਤ ਚੁੱਕ ਹਨ ਸਾਲ
ਆਏ ਉੱਤਰੀ ਹਿੰਦ 'ਚੋਂ ਏਥੇ ਜਦੋਂ ਦਿਆਲ ।
ਹਾਲੇ ਤਕ ਉਸ ਥਾਉਂ ਤੇ ਹੈ ਇਕ ਖੜਾ ਸ਼ਿਵਾਲ
ਜਿੱਥੇ ਬਾਬੇ ਬੈਠ ਕੇ ਜਪਿਆ ਸੀਗ ਅਕਾਲ ।

ਵਿਚ ਤਾਮਿਲ ਦੇ ਏਸ ਦਾ 'ਕੁਰੂਅਲ ਮੰਡਪ' ਨਾਮ
ਹਿੰਦੁਸਤਾਨੀ ਵਿਚ ਜੋ ਬਣੇ 'ਗੁਰੂ ਕਾ ਗ੍ਰਾਮ'।

ਡਾਕਟਰ ਕਰੁਣਾ ਰਤਨ ਦਾ ਹੈ ਇਸ ਤਰ੍ਹਾਂ ਵਿਚਾਰ
ਲਭਿਆ ਤਾਂਬਰ ਪਤ੍ਰ ਇਕ ਲੰਕਾ ਦੀ ਸਰਕਾਰ।
ਅਨੁਰਾਧਾਪੁਰ ਭਵਨ ਵਿਚ ਰਖਿਆ ਜਿਨ੍ਹ ਸੰਭਾਲ
ਵਿਚ ਸੰਸਕ੍ਰਿਤ ਉਕਰਿਆ ਜਿਸ ਉਤੇ ਇਹ ਹਾਲ:
ਧਰਮ ਪ੍ਰਕਰਮਾ ਨਾਮ ਦੇ ਰਾਜੇ ਦਾ ਸੀ ਰਾਜ
ਵਿੱਚ ਜੈਵਰਧਨ ਦੇ ਜਦੋਂ ਪੁਜੇ ਗੁਰੂ ਮਹਾਰਾਜ।
ਕਿਹਾ ਗੁਰੂ ਲੰਕੇਸ਼ ਨੂੰ ਸਿੱਖੀ ਕਰੋ ਗ੍ਰਹਿਣ
ਤਾਂ ਜੋ ਮੁੱਕਣ ਤੁਸਾਂ ਦੇ ਜਨਮ ਮਰਨ ਦੇ ਵਹਿਣ।
ਅੱਗੋਂ ਰਾਜੇ ਆਖਿਆ ਵਿੱਚ ਭਰੇ ਦਰਬਾਰ
ਸੰਘ ਰਾਜਾ ਦੇ ਨਾਲ ਬਹਿ ਪਹਿਲਾਂ ਕਰੋ ਵਿਚਾਰ।
"ਆਤਮਾ ਤੇ ਪਰਮਾਤਮਾ" ਬਾਰੇ ਦੱਸੋ ਖੋਲ੍ਹ
ਕਰਨ ਨਿਆਂ ਸਣ ਪੰਡਤਾਂ ਬੈਠਾਂਗਾ ਮੈਂ ਕੋਲ।
ਸੰਘ ਰਾਜਾ ਪਰਸਿੱਧ ਸੀ ਬੋਧੀ ਇਕ ਵਿਦਵਾਨ
ਕਰ ਰਖਿਆ ਸੀ ਪੰਡਤਾਂ ਨੂੰ ਜਿਸ ਨੇ ਹੈਰਾਨ।
ਇਸ ਲਈ ਚਰਚਾ ਉਨ੍ਹਾਂ ਦੀ ਮੁੱਕੀ ਜਿਸ ਦਮ ਆਣ
"ਨਾਨਕ ਜਿਤਿਆ!" ਆਖਿਆ ਪੰਡਤਾਂ ਇਕ ਜ਼ਬਾਨ।
ਪਰ ਪਿੱਛੋਂ ਜਦ ਉਨ੍ਹਾਂ ਨੂੰ ਹੋਇਆ ਇਹ ਗਿਆਨ
ਕਰੇ ਨਾ ਨਾਨਕਦਾਰੀਆ ਬੁਤ-ਪੂਜਾ ਪਰਵਾਨ।
ਰਾਜੇ ਤਾਈਂ ਪੰਡਤਾਂ ਆਖਿਆ ਚੁਕ ਚੁਕਾ
ਧਰਮ ਧ੍ਵਜ ਦੇ ਨਾਲ ਹੁਣ ਦਿਉ ਸੰਬਾਦ ਕਰਾ।
"ਬੁਤ ਪੂਜਾ" ਦੇ ਵਿਸ਼ੇ ਤੇ ਚਰਚਾ ਮੁੱਕੀ ਜਦ
ਗੁਰੂ ਨਾਨਕ ਦੇ ਮੱਤ ਨੂੰ ਪੰਡਤਾਂ ਕੀਤਾ ਰੱਦ।

ਏਸ ਤਰ੍ਹਾਂ ਪਰ ਲਿੱਖਦਾ ਪੁਰਾਤਨ ਸਾਖੀਕਰ
ਬਾਬਾ ਨਾਨਕ ਪਹੁੰਚਿਆ ਜਦ ਲੰਕਾ ਵਿਚਕਾਰ।
ਲਾਗੇ ਸ਼ਾਹੀ ਮਹਿਲ ਦੇ ਕੀਤਾ ਓਸ ਉਤਾਰ
ਵਿਚ ਇਕ ਸੁੱਕੇ ਬਾਗ਼ ਦੇ ਮੁੱਕੀ ਜਿਦੀ ਬਹਾਰ।

ਸੀ ਰਾਜੇ ਸ਼ਿਵਨਾਭ ਦਾ ਇਹ ਨੌ ਲੱਖ ਬਾਗ਼
ਚਰਨ ਪਏ ਗੁਰਦੇਵ ਦੇ ਜਾਗੇ ਉਸ ਦੇ ਭਾਗ।
ਪਲ ਵਿਚ ਹਰਿਆ ਹੋ ਗਿਆ ਤ੍ਰੁਠਾ ਜਦੋਂ ਦਾਤਾਰ
ਮੁੜ ਉਸ ਸੁੱਕੇ ਬਾਗ਼ ਤੇ ਆਈ ਪਰਤ ਬਹਾਰ।
ਫੁੱਲ ਵਾਲੇ ਫੁੱਲ ਲੱਗਿਆ ਪੱਤ ਵਾਲੇ ਨੂੰ ਪੱਤ
ਫਲ ਵਾਲੇ ਨੂੰ ਫਲ ਪਿਆ ਚਿਰ ਦੇ ਪਿੱਛੋਂ ਵੱਤ।
ਬਰਸਾਂ ਤੋਂ ਸੁੰਨਾ ਪਿਆ ਉਜੜਿਆ ਅਤੇ ਵਰਾਨ
ਕਿੱਦਾਂ ਹਰਿਆ ਹੋ ਗਿਆ ਮਾਲੀ ਹੋਇਆ ਹਰਾਨ।
ਜਾ ਰਾਜੇ ਸ਼ਿਵਨਾਭ ਨੂੰ ਦਿੱਤੀ ਉਸ ਨੇ ਸੋ
ਦੇਖੋ ਬਾਹਰ ਆਣ ਕੇ ਕੌਤਕ ਵਰਤਿਆ ਜੋ।
ਉੱਤਰ ਵੱਲੋਂ ਆਇਆ ਵੱਡਾ ਕੋਈ ਫ਼ਕੀਰ
ਹਰਿਆ ਕੀਤਾ ਬਾਗ਼ ਜਿਸ ਨਾਲ ਨਜ਼ਰ-ਅਕਸੀਰ।

ਰਾਜੇ ਭੇਜੀਆਂ ਚੇਰੀਆਂ ਮਣੀਆਂ ਨਾਲ ਸ਼ਿੰਗਾਰ
ਪਦਮਣੀਆਂ, ਮਨਮੋਹਣੀਆਂ, ਸਜੀਆਂ ਵਾਂਗ ਬਹਾਰ।
ਕਈਆਂ ਭੂਖਣ ਸੂਰਨ ਦੇ ਪਹਿਨੇ ਅੱਲੋਕਾਰ
ਕਈਆਂ ਟੁੰਗੇ ਪੁਸ਼ਪ ਸਨ ਵਾਲਾਂ ਵਿੱਚ ਸੰਵਾਰ।
ਕਈਆਂ ਗੁੰਦੀਆਂ ਮੇਢੀਆਂ ਨਾਲ ਤਿਲੇ ਦੀ ਤਾਰ
ਕਈਆਂ ਕੀਤੇ ਕੱਸ ਕੇ ਜੂੜੇ ਪੇਚਕਦਾਰ।
ਕਈਆਂ ਭਰਿਆ ਮਾਂਗ ਵਿਚ ਕੁੰਗੂ ਅਤੇ ਸੰਧੂਰ
ਪੀਹ ਕੇ ਮੋਤੀ ਚੂਨੀਆਂ ਰਖੀਆਂ ਉੱਪਰ ਧੂੜ।
ਕਜਲਾ ਬੋਦਲਿਆਲੜਾ ਪਾ ਅੱਖਾਂ ਵਿਚਕਾਰ
ਭੌਵਾਂ ਚੜ੍ਹਾਈਆਂ ਕਿਸੇ ਨੇ ਵਿੰਗੀਆਂ ਵਾਂਗ ਕਟਾਰ।
ਗੱਲ ਉਨ੍ਹਾਂ ਦੇ ਅੰਗੀਆਂ ਕੱਜੇ ਕਲਸ ਭਰੇ
ਲੱਕ ਉਨ੍ਹਾਂ ਦੇ ਮੋਖਲੇ ਰਤਨਾਂ ਨਾਲ ਜੜੇ।
ਰੱਚੀ ਵਿੱਚ ਹਥਾਲੀਆਂ ਮਹਿੰਦੀ ਦਾ ਇਕ ਜੱਗ
ਅੱਗੇ ਵਲ ਉਹ ਵੱਧੀਆਂ ਫੜ ਮੁੱਠਾਂ ਵਿਚ ਅੱਗ।
ਨਚਣ ਲਗੀਆਂ ਨਾਚ ਉਹ ਆ ਬਾਬੇ ਦੇ ਲਾਗ
ਤਲੀਆਂ ਮਹਿੰਦੀ-ਰੰਗੀਆਂ ਚਮਕਣ ਵਾਂਗ ਚਰਾਗ਼।
ਨਾਚ ਉਨ੍ਹਾਂ ਨੇ ਨੱਚਿਆ ਲਾ ਕੇ ਸਾਰਾ ਜ਼ੋਰ

ਮੁਦਰਾਵਾਂ ਕਈ ਬਦਲੀਆਂ ਕੋਮਲ ਅੰਗ ਮਰੋੜ ।
ਤ੍ਰੀਆ-ਗਗਨ ਤੋਂ ਲਿਆਈਆਂ ਲੱਖਾਂ ਤਾਰੇ ਤੋੜ
ਤੇ ਛੱਡੇ ਕਈ ਕਾਮਸ਼ੱਰ ਵਿੱਚ ਕਮਾਨਾਂ ਜੋੜ ।
ਪਰ ਨਾ ਚਲਿਆ ਉਨ੍ਹਾਂ ਦਾ ਬਾਬੇ ਤੇ ਜਦ ਜ਼ੋਰ
ਸਿਰ ਨਿਹੜਾਇਆ ਸੁੰਦਰੀਆਂ ਗੁਰ ਅੱਗੇ ਹੱਥ ਜੋੜ ।

ਬਾਬੇ ਤਕਿਆ ਅੱਖ ਉਘਾੜ
ਚੜ੍ਹੀ ਹੁਸਨ ਦੀ ਸਿਖਰ ਦਿਹਾੜ
ਬਾਬਾ ਬੋਲਿਆ ਨਾਲ ਪਿਆਰ :
"ਗਾਛੋ ਪੁੱਤ੍ਰੀ ਰਾਜ ਕੁਆਰਿ ।"

ਜਾ ਰਾਜੇ ਨੂੰ ਬਾਂਦੀਆਂ ਦੱਸੀ ਸਾਰੀ ਗੱਲ
ਨੰਗੀਂ ਪੈਰੀਂ ਆਇਆ ਰਾਜਾ ਆਪੂੰ ਚੱਲ ।
ਸੰਗ ਰਾਣੀ ਚੰਦਰ ਕਲਾ ਪੂਰੀ ਸ਼ਰਧਾ ਨਾਲ
ਲਿਆਈ ਭੇਟਾ ਵਾਸਤੇ ਮੋਤੀਆਂ ਦਾ ਇਕ ਥਾਲ ।
ਫਿਰ ਰਾਜੇ ਸ਼ਿਵਨਾਭ ਨੇ ਕੀਤੀ ਏਦਾਂ ਗੱਲ
"ਘਰ ਮੇਰੇ ਭੋਜਨ ਛਕੋ ਨਾਲ ਕ੍ਰਿਪਾ ਦੇ ਚੱਲ ।"
"ਕੀ ਦੇਵੇਂਗਾ ਦੱਖਣਾ ?" ਬਾਬੇ ਪੁਛਿਆ ਮੋੜ
"ਹਾਜ਼ਰ ਮੇਰਾ ਰਾਜ ਹੈ ।" ਕਿਹਾ ਓਸ ਹੱਥ ਜੋੜ ।
"ਇਹ ਤਾਂ ਤੇਰਾ ਰਾਜ ਨਾ," ਬੋਲੇ ਗੁਰੂ ਮਹਾਰਾਜ
"ਪਿਉ ਤੇਰਾ ਵੀ ਆਖਦਾ ਸੀ ਹੈ ਮੇਰਾ ਰਾਜ ।
ਦਾਦੇ ਪੜਦਾਦੇ ਤੇਰੇ ਵੀ ਇਸ ਤਖ਼ਤ ਬਿਰਾਜ
ਰਹੇ ਆਖਦੇ ਏਸ ਨੂੰ ਸਾਰੇ ਮੇਰਾ ਰਾਜ ।
ਇਸ ਲਈ ਜੇ ਤੂੰ ਚਾਹੁੰਦਾ ਦੇਣੀ ਕੋਈ ਵੱਥ
ਤਾਂ ਕੋਈ ਵਸਤੂ ਆਪਣੀ ਰੱਖ ਅਸਾਡੇ ਹੱਥ ।"
"ਹਾਜ਼ਰ ਮੇਰਾ ਤਨ ਹੈ" ਫੇਰ ਕਿਹਾ ਸ਼ਿਵਨਾਭ ।
"ਇਹ ਵੀ ਤੇਰਾ ਨਹੀਂ ਹੈ!" ਦਿੱਤਾ ਗੁਰਾਂ ਸੁਝਾਵ
"ਇਹ ਤਾਂ ਕੱਠਾ ਹੋਇਆ ਹੱਡ ਚੰਮ ਤੇ ਮਾਸ
ਪਿੰਜਰ ਵਾਂਗੂ ਜਿਸ ਵਿਖੇ ਪੰਛੀ ਕਰੇ ਨਿਵਾਸ ।
ਪੰਛੀ ਉੱਡਣ ਸਾਰ ਹੀ ਇਸ ਨੇ ਹੋਣਾ ਖੇਹ

ਇੱਛਾ ਹੈ ਜੇ ਦਾਨ ਦੀ ਵਸਤ ਅਪਣੀ ਕੋਈ ਦੇਹ।"
"ਹਾਜ਼ਰ ਮੇਰਾ ਮਨ ਹੈ!" ਰਾਜੇ ਆਖਿਆ ਹਾਰ।
"ਇਹ ਵੀ ਤੇਰਾ ਨਹੀਂ ਹੈ ਇਸ ਦਾ ਕੀ ਅਤਬਾਰ।"
ਰਾਜੇ ਆਖਿਆ, "ਗੁਰੂ ਜੀ, ਫੇਰ ਕਰਾਂ ਕੀ ਦਾਨ?
ਕਰੋ ਨਾ ਨਾਲ ਬੁਝਾਰਤਾਂ ਮੈਨੂੰ ਇੰਜ ਹੈਰਾਨ।
ਭੇਟ ਕਰਾਂ ਕੀ ਤੁਸਾਂ ਨੂੰ ਦੱਸੋ ਕਿਰਪਾ ਧਾਰ
ਤਾਂ ਜੋ ਹੋ ਪ੍ਰਸੰਨ ਤੁਸੀਂ ਪਾਊ ਚਰਨ ਦੁਆਰ?"
ਬਾਬੇ ਨੇ ਫੁਰਮਾਇਆ ਅੱਗੋਂ ਨਾਲ ਸਨੇਹ
"ਇਹ ਜੋ 'ਮੈਂ! ਮੈਂ!' ਲਾਈ ਆ ਈਹੋ ਈ ਚਾ ਦੇਹ।
'ਮੈਂ ਮੇਰੀ' ਦਾ ਝਗੜਾ ਸਾਰਾ ਵਿਚ ਸੰਸਾਰ
ਮਿਲਣ ਨਾ ਦੇਂਦੀ ਪ੍ਰਭੂ ਨੂੰ ਹਉਮੈਂ ਦੀ ਦੀਵਾਰ।"
ਇਹ ਕਹਿ ਕੇ ਸਤਿਗੁਰੂ ਨੇ ਕੰਡੀ ਰਖਿਆ ਹੱਥ
ਤੇ ਬਖ਼ਸ਼ੀ ਸਤਿਨਾਮ ਦੀ ਅਤੀ ਅਮੋਲਕ ਵੱਥ।
ਨਾਲੇ ਆਖਿਆ ਅਸਾਂ ਨੂੰ ਮਹਿਲ ਨਹੀਂ ਦਰਕਾਰ
ਜਾਂ ਕੁਦਰਤ ਵਿਚ ਵੱਸੀਏ ਜਾਂ ਵਿਚ ਗੁਰੂ ਦਵਾਰ।
ਦੋਹਾਂ ਮੱਥਾ ਟੇਕਿਆ ਚਰਨਾਂ ਉੱਤੇ ਝੁੱਕ
ਤ੍ਰਿਖਾ ਮਿਟਾਈ ਆਪਣੀ ਪੀ ਅੰਮ੍ਰਿਤ ਦੇ ਬੁੱਕ।
ਫਿਰ ਰਾਜੇ ਸ਼ਿਵਨਾਭ ਨੇ ਰਾਜਾਂ ਨੂੰ ਬੁਲਵਾ
ਦਿੱਤੀ ਓਸੇ ਥਾਉਂ ਤੇ ਧਰਮ ਸਾਲ ਬਣਵਾ।
ਜਿੱਥੇ ਰਹਿ ਕੇ ਗੁਰਾਂ ਨੇ ਜੋੜ ਵਡੇ ਸਤਿਸੰਗ
ਲੋਕਾਂ ਉੱਤੇ ਚਾੜ੍ਹਿਆ ਸਤਿਨਾਮ ਦਾ ਰੰਗ।
ਪਾ 'ਪੰਗਤ' ਦੀ ਪਿਰਤ ਵੀ ਸਤਿਸੰਗ ਦੇ ਨਾਲ
ਥਾਂ ਥਾਂ ਸੰਗਤਾਂ ਤਾਰਦੇ ਪਰਤੇ ਫੇਰ ਦਿਆਲ।

## ਪੱਛਮੀ ਦੱਖਣ

ਤਕਦੇ ਦ੍ਰਿਸ਼ ਸੁਹਾਵਣੇ ਸੁੰਦਰ ਅਤੇ ਰੰਗੀਨ
ਬਹਿ ਕੇ ਵਿੱਚ ਜਹਾਜ਼ ਦੇ ਉਤਰੇ ਗੁਰੂ ਕੋਚੀਨ।
ਪਾਲਘਾਟ ਫਿਰ ਅੱਪੜੇ ਕਈ ਮੰਜ਼ਲਾਂ ਮਾਰ
ਨੀਲਗਿਰੀ ਵਿਚ ਉਨ੍ਹਾਂ ਨੇ ਕੀਤਾ ਫੇਰ ਉਤਾਰ।
ਉੱਪਰ ਨੀਲਾ ਗਗਨ ਤਕ ਹੇਠਾਂ ਨੀਲ ਪਹਾੜ
ਲੀਲ੍ਹਾ ਸਿਰਜਨਹਾਰਾ ਦੀ ਦੇਖ ਹੋਏ ਬਲਿਹਾਰ।

ਵਿੱਚ ਪਹਾੜੀ ਜਾਤੀਆਂ ਫਿਰ ਕਰਦੇ ਪਰਚਾਰ
ਪੁੱਜੇ ਰੰਗਾ ਪਟਨ ਵਿਚ ਲੰਬੇ ਪੈਂਡੇ ਮਾਰ।
ਤਕ ਮੰਦਰ ਸ੍ਰੀ ਰੰਗ ਦਾ ਕਰਦੇ ਜਨ-ਕਲਿਆਨ
ਵਲ ਮੰਦਰ ਮਲਿਕਾਰਜੁਨ ਮੋੜਿਆ ਫੇਰ ਮੁਹਾਣ।
ਤੁੰਗ ਭਦਰਾ ਦੇ ਤੱਟ ਤੇ ਮੰਦਰ ਇਹ ਮਹਾਨ
ਵਿਚ ਬਾਰਾਂ ਲਿੰਗ-ਮੰਦਰਾਂ ਜਿਸ ਦਾ ਵੱਡਾ ਸਥਾਨ।
ਲਿੰਗ ਪੂਜਾ ਤੋਂ ਵਰਜਦੇ ਦਿਰੜਾਂਦੇ ਹਰਿਨਾਮ
ਪਾਂਧਰਪੁਰ ਵਿਚ ਆਣ ਫਿਰ ਕੀਤਾ ਉਨ੍ਹਾਂ ਮੁਕਾਮ।
ਬੜਾ ਪੁਰਾਣਾ ਨਗਰ ਇਹ ਸ਼ੋਲਾ ਪੁਰ ਦੇ ਲਾਗ
ਨਾਮਦੇਵ ਸੀ ਕੱਟਿਆ ਜਿੱਥੇ ਅੰਤਿਮ ਭਾਗ।
ਸ਼ਿਵ, ਦੁਰਗਾ, ਸ੍ਰੀ ਰੰਗ ਦੀ ਪੂਜਾ ਤੋਂ ਮੂੰਹ ਮੋੜ
ਦਿੱਤੇ ਸੰਗਲ ਭਰਮ ਦੇ ਹੈਸਨ ਜਿਸ ਨੇ ਤੋੜ।
ਮੱਥਾ ਲਾਇਆ ਸੀ ਜਿਨ੍ਹੇ ਉਚ ਜਾਤਾਂ ਦੇ ਨਾਲ
ਤਜ ਕੇ ਦੇਵੀ ਦੇਵਤੇ ਭਜਿਆ ਇਕ ਅਕਾਲ।
ਤਾਹੀਉਂ ਬਾਣੀ ਓਸ ਦੀ ਬਾਬੇ ਲਈ ਸੰਭਾਲ
ਫਿਰ ਵੱਧੇ ਵਲ ਬਾਰਸੀ ਮਰਦਾਨੇ ਦੇ ਨਾਲ।
ਭਗਤ ਤ੍ਰਿਲੋਚਨ ਜੰਮਿਆਂ ਸੀ ਜਿਹੜੇ ਅਸਥਾਨ
ਨਾਮ ਦੇਵ ਦੇ ਨਾਲ ਦਾ ਦੂਜਾ ਸੰਤ ਮਹਾਨ।
ਉਥੋਂ ਬਾਣੀ ਓਸ ਦੀ ਵਿਚ ਕਿਤਾਬ ਉਤਾਰ
ਪੂਨੇ ਦੇ ਵਲ ਗੁਰੂ ਨੇ ਮੋੜੀ ਫੇਰ ਮੁਹਾਰ।
ਤੀਰ ਸਾਕਿਨੀ ਨਦੀ ਦੇ ਮੰਦਰ ਜੋਤੀ ਲਿੰਗ
ਅਮਰ ਨਾਥ ਵਿਚ ਅੱਪੜੇ ਜਿੱਥੋਂ ਫਿਰ ਬਖਸਿੰਦ।
ਏਥੇ ਵੀ ਸੀ ਸ਼ਿਵਾਂ ਦਾ ਮੰਦਰ ਇਕ ਮਹਾਨ
ਤਕ ਉੱਥੇ ਸ਼ਿਵਰਾਤਰੀ ਨਾਸਿਕ ਪਹੁੰਚੇ ਆਣ।
ਹੈ ਨਾਸਿਕ ਦੇ ਜ਼ਿਲੇ ਵਿਚ ਅਤ ਪਾਵਨ ਇਕ ਥਾਂ
ਜਿਸਦਾ ਵਿਚ ਇਤਿਹਾਸ ਦੇ ਪੰਚਬਟੀ ਹੈ ਨਾਂ।
ਹੈ ਇਹ ਥਾਉਂ ਸੁਹਾਵਣੀ ਉੱਘੀ ਵਿਚ ਸੰਸਾਰ
ਲਾਗੇ ਨਦੀ ਗੋਦਾਵਰੀ ਦੰਡਕ ਵਣ ਵਿਚਕਾਰ।
ਏਥੇ ਹੀ ਸ੍ਰੀ ਰਾਮ ਨੇ ਮਰਯਾਦਾ ਨੂੰ ਪਾਲ
ਕੱਟੇ ਸਨ ਬਨਬਾਸ ਦੇ ਪੂਰੇ ਬਾਰਾਂ ਸਾਲ।

ਵਿੱਚ ਰਾਮਾਇਣ ਆਉਂਦਾ ਏਸ ਤਰ੍ਹਾਂ ਵਿਸਤਾਰ
ਉੱਗੇ ਸਨ ਇਸ ਥਾਉਂ ਤੇ ਬਿਰਛ ਪੰਜ ਪਰਕਾਰ।
ਬਿਲ ਬੋਹੜ ਤੇ ਆਉਲਾ ਪਿੱਪਲ ਅਤੇ ਅਸ਼ੋਕ
ਤਾਹੀਉਂ ਕਹਿੰਦੇ ਏਸ ਨੂੰ ਪੰਚਬਟੀ ਹਨ ਲੋਕ।
ਏਸ ਇਲਾਕੇ ਵਿੱਚ ਵੀ ਸ਼ਿਵ ਪੂਜਾ ਦਾ ਜ਼ੋਰ
ਬਾਝੋਂ ਲਿੰਗ-ਉਪਾਸਨਾਂ ਧਰਮ ਨਾ ਕੋਈ ਹੋਰ।
ਥਾਂ ਥਾਂ ਦੇਖੇ ਘੁੰਮ ਕੇ ਬਾਬੇ ਕਈ ਸ਼ਿਵਾਲ
ਤ੍ਰਯੰਬਕ, ਘ੍ਰਿਸ਼ਟੇਸ਼ਵਰ, ਲਿੰਗ ਮੰਦਰ ਮਹਾਂ ਕਾਲ।
ਫੇਰ ਨਰਬਦਾ ਨਦੀ ਦੇ ਕੰਢੇ ਉਤੇ ਆਣ
ਮੰਦਰ ਓਅੰਕਾਰ ਦਾ ਤਕਿਆ ਇਕ ਮਹਾਨ।
ਜਿੱਥੇ ਸ਼ਿਵ ਦੇ ਲਿੰਗ ਨੂੰ ਮਿਥ ਕੇ ਓਅੰਕਾਰ
ਸਨ ਸ਼ਰਧਾਲੂ ਪੂਜਦੇ ਨਾਲ ਵਡੇ ਸਤਿਕਾਰ।
ਏਥੋਂ ਦੋਆਂ ਪਾਂਡਿਆਂ ਨੂੰ ਦੇ ਕੇ ਉਪਦੇਸ਼
ਦਸਿਆ ਓਅੰਕਾਰ ਦਾ ਬਾਬੇ ਅਰਥ ਵਿਸ਼ੇਸ਼।
ਕੀਤਾ ਉਸ ਅਸਥਾਨ ਤੇ ਉਹਨਾਂ ਜੋ ਪਰਚਾਰ
'ਦਖਣੀ ਓਅੰਕਾਰ' ਵਿਚ ਹੈ ਉਸ ਦਾ ਵਿਸਥਾਰ।
ਲੰਘ ਔਰੰਗਾਬਾਦ 'ਚੋਂ ਪੁੱਜੇ ਫੇਰ ਉਜੈਨ
ਸ਼ਹਿਰ ਬਿਕਰਮਾਜੀਤ ਦਾ ਲੋਕੀ ਜਿਸਨੂੰ ਕਹਿਣ।

ਗੁਜਰਾਤ

ਪੱਛਮ ਦੇ ਵਲ ਗੁਰਾਂ ਨੇ ਮੋੜੀ ਫੇਰ ਮੁਹਾਰ
ਰਮਤੇ ਰਮਤੇ ਪੁਜ ਗਏ ਵਿੱਚ ਕਾਠੀਆਵਾੜ।
ਭਾਵਨਗਰ 'ਚੋਂ ਲੰਘਦੇ ਕਰਦੇ ਲੋਕ-ਉਧਾਰ
ਪਾਲੀਟਾਣੇ ਵਿੱਚ ਆ ਕੀਤਾ ਉਨ੍ਹਾਂ ਉਤਾਰ।
ਅੱਗੇ ਸੀਗ ਛਮੱਛਰੀ ਦਾ ਪਾਵਨ ਤਿਉਹਾਰ
ਜਿਥੇ ਜੁੜਦਾ ਆਣ ਕੇ ਸਭ ਜੈਨੀ ਸੰਸਾਰ।
ਸੀ ਸ਼ਤਰੁੰਜੇ ਨਾਮ ਦਾ ਪਾਲੀਟਾਣੇ ਕੋਲ
ਪਰਬਤ ਇਕ ਸੁਹਾਵਣਾ ਜਿਸਦੀ ਸੁੰਦਰ ਝੋਲ।
ਜੈਨੀ-ਮੰਦਰ ਉੱਸਰੇ ਬਾਝੋਂ ਕਿਸੇ ਸ਼ੁਮਾਰ
ਮੰਦਰ ਆਦੀ ਨਾਥ ਦਾ ਜਿਨ੍ਹਾਂ ਦਾ ਸਰਦਾਰ।
ਉੱਚੀ ਪਰਬਤ-ਪਿੱਠ ਤੇ ਤਿੱਖੀ ਜਿਸਦੀ ਨੋਕ

ਜਾਣੋ ਹੈ ਲੈ ਜਾ ਰਹੀ ਇਸ ਲੋਕੋਂ ਪਰਲੋਕ ।
ਡਿੱਠੇ ਬਾਬੇ ਏਸ ਥਾਂ ਜੈਨੀ ਸਾਧ ਬੇਅੰਤ
ਢੂੰਢੀਏ ਅਤੇ ਸਰੇਵੜੇ ਨੰਗੇ ਕੱਜੇ ਸੰਤ ।
ਏਥੇ ਹੀ ਗੁਰਦੇਵ ਨੇ ਸੰਗਤ ਦੇ ਵਿਚਕਾਰ
ਕੀਤਾ ਇਕ ਸਰੇਵੜੇ ਅੰਭੀ ਨਾਲ ਵਿਚਾਰ ।
ਮਨ ਉਹਦੇ 'ਚੋ ਕੱਢਿਆ ਜੀਵ-ਹਿੰਸਾ ਦਾ ਭੌ
"ਪਹਿਲਾ ਪਾਣੀ ਜੀਉ ਹੈ ਜਿਤ ਹਰਿਆ ਸਭ ਕੋ ।
ਪੈਰ ਨੰਗਾਹਣੇ ਪਾਲ ਵਿਚ ਕਿਉਂ ਰਸਤੇ ਤੇ ਪਉ
ਹਰ ਜ਼ੱਰੇ ਵਿਚ ਧੜਕਦੀ ਜਦ ਹੈ ਜੀਵਨ ਰੌ
ਕਿਉਂ ਰਖਦੇ ਹੋ ਮੂੰਹ ਦੇ ਹਰਦਮ ਬੂਹੇ ਢੋ
ਅਤ ਸੂਖਮ ਜੀਵਾਣੂਆਂ ਰੋਕਣ ਵਾਲਾ ਕੋ ?"
ਫਿਰ ਪੁੱਜੇ ਗਿਰਨਾਰ ਵਿਚ ਜਿਥੇ ਅਸ਼ੋਕ ਮਹਾਨ
ਉਕਰੇ ਇਕ ਚਟਾਨ ਤੇ ਸਨ ਚੌਦਾਂ ਫ਼ਰਮਾਨ ।
ਘਿਰਿਆ ਸੰਘਣੇ ਜੰਗਲਾਂ ਵਿਚ ਸੀ ਇਹ ਪਹਾੜ
ਪੰਜ ਚੋਟੀਆਂ ਜਿਸਦੀਆਂ ਹੈਸਨ ਪੰਜ ਸਿੰਗਾਰ ।
ਗੜ੍ਹ ਸੀ ਜੈਨੀ ਮੱਤ ਦਾ ਇਹ ਸੁੰਦਰ ਅਸਥਾਨ
ਥਾਂ ਥਾਂ ਮੰਦਰ-ਕਲਸੀਆਂ ਚੁੰਮ ਰਹੀਆਂ ਅਸਮਾਨ ।
ਮੰਦਰ ਅੰਬਾ ਮਾਤ ਦਾ ਲੜ ਨੂੰ ਗੰਢਾਂ ਮਾਰ
ਜਿੱਥੇ ਨਵੀਆਂ ਜੋੜੀਆਂ ਪੱਕਾ ਕਰਨ ਪਿਆਰ ।
ਸ਼ਿਖਰ ਕਾਲਕਾ ਮਾਤ ਦੀ ਹੈ ਉਸ ਦੇ ਹੀ ਪਾਸ
ਜੈਨੀ ਸਾਧੂ ਜਿਸ ਜਗ੍ਹਾ ਕਰਦੇ ਆਣ ਤਪਾਸ ।
ਮੰਦਰ ਨੇਮੀ ਨਾਥ ਦਾ ਸਭ ਤੋਂ ਵਧ ਮਹਾਨ
ਸਤਰ ਗੁਫ਼ਾਵਾਂ ਵਾਲੜਾ ਜਿਸਦਾ ਵੱਡਾ ਦਲਾਨ ।

ਸੋਮਨਾਥ ਵਲ ਗੁਰਾਂ ਨੇ ਮੋੜਿਆ ਫੇਰ ਮੁਹਾਣ
ਦੁਨੀਆਂ ਵਿਚ ਮਸ਼ਹੂਰ ਸੀ ਵੱਡੀ ਜਿਸਦੀ ਸ਼ਾਨ ।
ਅਲਬੇਰੂਨੀ ਦੱਸਦਾ ਵਿਚ ਅਪਣੇ ਵਿਸਤਾਰ
ਸੇਵਾ ਕਰਦੇ ਏਸ ਥਾਂ ਬਾਹਮਣ ਦੋ ਹਜ਼ਾਰ ।
ਰੋਜ਼ ਬੁਤਾਂ ਤੇ ਛਿੜਕਿਆ ਜਾਂਦਾ ਗੰਗਾ ਜੱਲ
ਅਤੇ ਚੜ੍ਹਾਏ ਜਾਂਵਦੇ ਕਸ਼ਮੀਰੀ ਫੁੱਲ ਫੱਲ ।

ਅਿਾ ਸਦੀ ਗਿਆਰ੍ਹਵੀਂ ਜਿਹੜੇ ਵੇਲੇ ਵਾਤ
ਕੀਤਾ ਇਸ ਤੇ ਗ਼ਜ਼ਨਵੀ ਵੱਡਾ ਇਕ ਆਘਾਤ।
ਕਰ ਕੇ ਸ਼ਿਵ ਦੀ ਮੂਰਤੀ ਉੱਤੇ ਇੱਕੋ ਵਾਰ
ਨਾਲ ਗੁਰਜ ਸਨ ਓਸ ਨੇ ਟੋਟੇ ਕੀਤੇ ਚਾਰ।
ਦੋ ਗ਼ਜ਼ਨੀ ਭਿਜਵਾ ਦਿਤੇ ਲਦ ਸ਼ੁਤਰਾਂ ਤੇ ਭਾਰ
ਇਕ ਮਦੀਨੇ ਭੇਜਿਆ ਇਕ ਮੱਕੇ ਵਿਚਕਾਰ।
ਸੋਨੇ ਦਾ ਜ਼ੰਜੀਰ ਫਿਰ ਛੱਤੋਂ ਲਿਆ ਉਤਾਰ
ਵਾਧੂ ਦੋ ਸੌ ਮਣਾਂ ਤੋਂ ਹੈਸੀ ਜਿਸ ਦਾ ਭਾਰ।
ਥੰਮ੍ਹਾਂ ਤੋਂ ਫਿਰ ਓਸ ਨੇ ਮਾਣਕ ਲਏ ਉਧੇੜ
ਕੰਧਾਂ ਕੀਤੀਆਂ ਬੁੱਚੀਆਂ ਵਰਤੀ ਸੁੰਞ ਚੁਫੇਰ।
ਤਿੰਨ ਵਾਰੀ ਇਹ ਵੱਸਿਆ ਹੋਇਆ ਫੇਰ ਉਜਾੜ
ਫਿਰ ਵੀ ਰੱਖੀ ਹਿੰਦੀਆਂ ਕਾਇਮ ਇਹਦੀ ਬਹਾਰ।
ਸੋਮ ਨਾਥ ਦੇ ਕੋਲ ਹੀ ਭਾਲਕ ਦਾ ਅਸਥਾਨ
ਜਿੱਥੇ ਕ੍ਰਿਸ਼ਨ ਮਹਾਰਾਜ ਨੇ ਤਿਆਗੇ ਸੀਗ ਪਰਾਨ।
ਮ੍ਰਿਗ ਛਾਲਾ ਨੂੰ ਓਢ ਕੇ ਸੁੱਤੇ ਸਨ ਮੁਰਾਰ
ਨਾਲ ਭੁਲੇਖੇ ਭੀਲ ਨੇ ਬਾਣ ਦਿਤਾ ਸੀ ਮਾਰ।
ਇਸ ਮੰਦਰ ਦੇ ਲਾਗ ਹੀ ਸੀ ਉਹ ਪਾਵਨ ਜਗ੍ਹਾ
ਜਿੱਥੇ ਕ੍ਰਿਸ਼ਨ ਮੁਰਾਰ ਦਾ ਹੋਇਆ ਅੰਤਿਮ ਦਾਹ।
ਰੱਲਣ ਜਿੱਥੇ ਆਣ ਕੇ ਵੱਡੇ ਤਿੰਨ ਦਰਿਆ
ਹਾਲੇ ਤੀਕ ਅਹੀਰਨਾਂ ਕਪੜੇ ਪਾਣ ਸਿਆਹ।

ਚਲ ਕੇ ਏਥੋਂ ਗੁਰੂ ਜੀ ਜੂਨਾ ਗੜ੍ਹ ਦੇ ਰਾਹ
ਪੁੱਜੇ ਵਿਚ ਦਵਾਰਕਾ ਭਰੇ ਨਾਲ ਉਤਸ਼ਾਹ।
ਦੇਖੀ ਮੂਰਤ ਕ੍ਰਿਸ਼ਨ ਦੀ ਕਹਿਣ ਜਿਨ੍ਹੂੰ "ਰਣਛੋੜ"
ਲੁਕਿਆ ਜਿੱਥੇ ਸ਼ਾਮ ਸੀ ਜਰਾਸਿੰਧ ਤੋਂ ਦੌੜ।
ਹੈ ਵਿਚ ਬੇਟ ਦਵਾਰਕਾ ਅਜੇ ਤੀਕ ਆਬਾਦ
ਧਰਮਸਾਲ ਇਕ ਸੋਹਣੀ ਵਿਚ ਗੁਰਾਂ ਦੀ ਯਾਦ।

ਕੱਛ

ਫੜ ਕੇ ਓਖਾ ਬੰਦਰੋਂ ਨਿੱਕਾ ਇਕ ਜਹਾਜ਼
ਵਿੱਚ ਰਿਆਸਤ ਕੱਛ ਦੀ ਪੁਜ ਗਏ ਮਹਾਰਾਜ।

ਜਿਥੇ ਵੱਡੇ ਨਗਰ ਦੇ ਬੁਰਜ ਅਤੇ ਮੀਨਾਰ
ਚਾਰ ਚੁਫੇਰੇ ਜਿਨ੍ਹਾਂ ਦੇ ਉਸਰੀ ਸੀਗ ਦੀਵਾਰ ।
ਏਸ ਇਲਾਕੇ ਵਿੱਚ ਸੀ ਵਾਮ ਮੱਤ ਦਾ ਜ਼ੋਰ
ਹੈ ਸੀ ਬਾਕੀ ਦੇਸ਼ ਤੋਂ ਵੱਖ ਜਿਨ੍ਹਾਂ ਦੀ ਤੋਰ ।
ਗੜ੍ਹ ਕਾਪੜੀ ਪੰਥ ਦਾ ਵੱਡਾ ਸੀ ਮੀਨਾਰ
ਬਾਲਾ ਸੁੰਦਰੀ ਪੂਜਦੇ ਜਿਥੋਂ ਦੇ ਨਰ ਨਾਰ ।
ਜਾਂ ਕਰਦੇ ਉਹ ਭੈਰਵੀ ਦੇਵੀ ਦਾ ਸਤਿਕਾਰ
ਚਕ੍ਰ-ਭੈਰਵੀ ਵਿਚ ਬਹਿ ਜਾਤ-ਵਰਣ ਨਿਰਵਾਰ
ਸਾਰੇ ਮਰਦ ਤਰੀਮਤਾਂ ਨਾਲ ਦਾਰੂ ਦੇ ਰੱਜ
ਕਰਦੇ ਗੱਲਾਂ ਨਿਘਰੀਆਂ ਸ਼ਰਮ ਹਯਾ ਨੂੰ ਤੱਜ ।
ਕਾਪੜੀਆਂ ਨੂੰ ਤਾਰ ਕੇ ਪਾਂਦੇ ਸਿੱਧੇ ਰਾਹ
ਬੀਸ ਨਗਰ ਵਿਚ ਅੱਪੜੇ ਉਥੋਂ ਨਾਨਕ ਸ਼ਾਹ ।
ਛਾਤੀ ਤੇ ਛਪਵਾਉਂਦੇ ਸਾਧੂ ਜਿੱਥੇ ਛਾਪ
ਵਿੱਚ ਬੈਕੁੰਠ ਪੁਚਾਉਂਦੀ ਜਿਹੜੀ ਹਰ ਕੇ ਪਾਪ ।
ਕਰ ਕੇ ਸੱਚੇ ਨਾਮ ਦਾ ਉਹਨਾਂ ਵਿਚ ਪਰਚਾਰ
ਬਾਬੇ ਕਢਿਆ ਉਨ੍ਹਾਂ ਨੂੰ ਭਰਮਾਂ ਵਿੱਚੋਂ ਬਾਹਰ ।

ਏਥੋਂ ਵੱਧੇ ਸਤਿਗੁਰੂ ਫਿਰ ਉੱਤਰ ਦੇ ਵੱਲ
ਪੁੱਜੇ ਆਬੂ ਕੋਹ ਤੇ ਮੀਲ ਤ੍ਰੈ ਵੀਹਾਂ ਚੱਲ ।
ਬੜਾ ਪੁਰਾਤਨ ਥਾਉਂ ਇਹ ਉੱਘਾ ਵਿਚ ਇਤਿਹਾਸ
ਜਿੱਥੇ ਮੁਨੀ ਵਸ਼ਿਸ਼ਟ ਨੇ ਕੀਤਾ ਸੀਗ ਨਿਵਾਸ ।
ਸ਼ੁਰੂ ਸ਼ੁਰੂ ਵਿਚ ਏਸ ਥਾਂ ਸੀ ਸ਼ੈਵਾਂ ਦਾ ਜ਼ੋਰ
ਐਪਰ ਸਦੀ ਗਿਆਰ੍ਹਵੀਂ ਕਟਿਆ ਜਿਸ ਦਮ ਮੋੜ ।
ਕਬਜ਼ਾ ਕੀਤਾ ਜੈਨੀਆਂ ਉੱਪਰ ਏਸ ਪਹਾੜ
ਅਤੇ ਲਏ ਵਿਚ ਵਾਦੀਆਂ ਮੰਦਰ ਕਈ ਉਸਾਰ ।
ਵਿਮਲ ਵਸਾਹੀ ਜਿਨ੍ਹਾਂ 'ਚੋਂ ਮੰਦਰ ਸੀ ਪਰਧਾਨ
ਵਿਚ ਜੈਨੀ ਸੰਸਾਰ ਦੇ ਵਖਰੀ ਜਿਸ ਦੀ ਸ਼ਾਨ ।
ਜਿਥੇ ਚਤਰ ਪਥੇਰਿਆਂ ਤਿੱਖੀ ਛੈਣੀ ਨਾਲ
ਕਾਇਮ ਕੀਤੀ ਹੁਨਰ ਦੀ ਦੁਨੀਆਂ ਵਿਚ ਮਿਸਾਲ ।
ਬਾਹਰੋਂ ਹੈ ਇਹ ਕੱਜਿਆ ਚਿੱਟੇ ਮਰਮਰ ਨਾਲ

ਅੰਦਰ ਚਿਤ੍ਰ ਸੁਹਾਵਣੇ, ਅਦਭੁਤ ਅਤੇ ਕਮਾਲ।
ਹਾਥੀਆਂ ਦਾ ਇਕ ਕਾਫ਼ਲਾ ਹੇਠੋਂ ਗੁੰਬਦ ਤੀਕ
ਸਿਰਜਿਆ ਚਤਰ ਪਥੇਰਿਆਂ ਮਰਮਰ ਕਟ ਬਰੀਕ।
ਉੱਚੀਆਂ ਕੰਧਾਂ ਵਾਲੜਾ ਮੰਦਰ ਦਾ ਦਾਲਾਨ
ਕੰਧ-ਆਲਿਆਂ ਵਿਚ ਜਿਦ੍ਹੇ ਜੈਨੀ ਸੰਤ ਸੁਹਾਣ।
ਮੂਰਤ ਆਦੀ ਨਾਥ ਦੀ ਧੁਰ ਮੰਦਰ ਵਿਚਕਾਰ
ਲੱਦੀ ਨਾਲ ਜਵਾਹਰਾਂ ਮੋਹਦੀ ਚਮਕਾਂ ਮਾਰ।
ਅੱਠ ਪਹਿਲੂਆਂ ਵਾਲੜਾ ਗੁੰਬਦ ਵਾੜੀਦਾਰ
ਜਿਸ ਦੇ ਉੱਪਰ ਫੈਲਿਆ ਚਿਤਰੀ ਛਤਰੀ ਹਾਰ।
ਜੀਵ-ਹਿੰਸਾ ਦੇ ਵਹਿਣ 'ਚੋਂ ਜੈਨੀਆਂ ਤਾਈਂ ਕੱਢ
ਕੀਤੀ ਨਾਲ ਗਿਆਨ ਦੇ ਅੰਤ ਉਨ੍ਹਾਂ ਦੀ ਰੱਦ।

ਏਥੋਂ ਤੁਰ ਕੇ ਗੁਰੂ ਜੀ ਪੁੱਜੇ ਨਾਥ ਦੁਆਰ
ਤੱਕੀ ਮੂਰਤ ਕ੍ਰਿਸ਼ਨ ਦੀ ਮੰਦਰ ਦੇ ਵਿਚਕਾਰ।
ਜਿਸ ਵਿਚ ਕ੍ਰਿਸ਼ਨ ਮੁਰਾਰ ਨੇ ਖੁਲ੍ਹੀ ਛਤਰੀ ਹਾਰ
ਸੀ ਚੀਚੀ ਤੇ ਰੱਖਿਆ ਗੋਵਰਧਨ ਨੂੰ ਧਾਰ।
ਕੀਤਾ ਉੱਥੇ ਗੁਰਾਂ ਨੇ ਲੋਕਾਂ ਵਿਚ ਪਰਚਾਰ:
"ਠਾਕਰ ਪੂਜਾ ਨੂੰ ਤਜੋ, ਭਜੋ ਇੱਕ ਕਰਤਾਰ।"

ਲੰਘ ਕੇ ਫੇਰ ਚਤੌੜ 'ਚੋਂ ਵਧੇ ਵਲ ਅਜਮੇਰ
ਪੈਰਾਂ ਵਿਚ ਪਹਾੜ ਜੋ ਸਜਿਆ ਵਾਂਗ ਸਵੇਰ।
ਦੇਖੀ ਬਾਬੇ ਓਸ ਥਾਂ ਖ੍ਵਾਜੇ ਦੀ ਦਰਗਾਹ
ਪੀਰ ਮੁਈਨੁੱਦੀਨ ਨੇ ਬਹਿ ਕੇ ਜਿਹੜੀ ਜਗ੍ਹਾ।
ਸੱਤਰ ਸਾਲ ਇਸਲਾਮ ਦਾ ਕੀਤਾ ਸੀ ਪਰਚਾਰ
ਵੱਡਾ ਗੁਰੂ ਫ਼ਰੀਦ ਦਾ ਉੱਘਾ ਵਿਚ ਸੰਸਾਰ।
ਕੀਤਾ ਬਹੁਤ ਮੁਜਾਵਰਾਂ ਬਾਬੇ ਦਾ ਸਤਿਕਾਰ
ਨਾਮ ਖ਼ੁਦਾ ਦਾ ਜੱਪਿਆ ਜਿਸਨੇ ਲਾਹ ਜ਼ੁੰਨਾਰ।
ਸਤ ਮੀਲ ਅਜਮੇਰ ਤੋਂ ਹੈਸੀ ਪੁਸ਼ਕਰ ਝੀਲ
ਲੰਬੀ ਸੀ ਜੋ ਚਾਰ ਕੋਹ ਤੇ ਚੌੜੀ ਦੋ ਮੀਲ।
ਬ੍ਰਹਮਾ ਏਥੋਂ ਲੰਘਿਆ ਪੁਸ਼ਪ ਫੜੀ ਵਿਚ ਕਰ

ਕੰਵਲ ਦੀਆਂ ਕੁਝ ਪੱਤੀਆਂ ਪਈਆਂ ਏਥੇ ਝੜ ।
ਤਾਹੀਉਂ ਲੋਕਾਂ ਪਾਇਆ ਪੁਸ਼ਕਰ ਇਸ ਦਾ ਨਾਮ
ਜੋ ਵੀ ਏਥੇ ਨ੍ਹਾਉਂਦਾ ਪੂਰਨ ਹੁੰਦੇ ਕਾਮ ।
ਬਾਬੇ ਨੇ ਸਮਝਾਇਆ ਬਹਿ ਪੁਸ਼ਕਰ ਦੇ ਤੀਰ
ਇਕ ਜਿਹੀਆਂ ਸਭ ਧਰਤੀਆਂ ਇਕ ਜਿਹੇ ਸਭ ਨੀਰ ।
ਖਾਲੀ ਤੀਰਥ-ਯਾਤਰਾ ਸਕੇ ਨਾ ਕੁਝ ਸੰਵਾਰ
ਚੰਗੇ ਅਮਲਾਂ ਬਾਝ ਨਾ ਲਗਦਾ ਕੋਈ ਪਾਰ ।

ਮਥਰਾ

ਥਾਂ ਥਾਂ ਸੰਗਤਾਂ ਤਾਰਦੇ ਤੁਰਦੇ ਮੱਠੀ ਤੋਰ
ਵਿੱਚ ਮਥਰਾ ਦੇ ਅੱਪੜੇ ਜਿੱਥੇ ਨੰਦ-ਕਿਸ਼ੋਰ ।
ਜਨਮ ਲਿਆ ਸੀ ਆਪਣਾ ਇਕ ਭੋਰੇ ਵਿਚਕਾਰ
ਡੱਕੀ ਜਿੱਥੇ ਭੈਣ ਸੀ ਕੰਸ ਜੰਦਰੇ ਮਾਰ ।
ਕ੍ਰਿਸ਼ਨ-ਜਨਮ ਦਾ ਆਇਆ ਨੇੜੇ ਸੀ ਤਿਉਹਾਰ
ਨਾਲ ਰੌਣਕਾਂ ਭਰੇ ਸਨ ਮਥਰਾ ਦੇ ਬਜ਼ਾਰ ।
ਥਾਂ ਥਾਂ ਰਾਸਾਂ ਪੈਂਦੀਆਂ ਨਚਦੇ ਕਈ ਨਚਾਰ
ਰਾਧਾ ਅਤੇ ਕ੍ਰਿਸ਼ਨ ਦੇ ਸਾਂਗ ਬਦਲਵੇਂ ਧਾਰ ।
ਵੱਡਾ ਧਰਮ ਕ੍ਰਿਸ਼ਨ ਦਾ ਜਾਂਦਾ ਵਿਚ ਨਿਘਾਰ
ਦੇਖ ਗੁਰੂ ਦੇ ਮਨ ਵਿਚ ਉਪਜੇ ਇਹ ਵੀਚਾਰ :
"ਕੇਤੇ ਨਚਹਿ ਮੰਗਤੇ ਗਿੜਿ ਮੁੜਿ ਪੂਰਹਿ ਤਾਲ ।
ਬਾਜਾਰੀ ਬਾਜ਼ਾਰ ਮਹਿ ਆਇ ਕਢਹਿ ਬਾਜਾਰ ।
ਗਾਵਹਿ ਰਾਜੇ ਰਾਣੀਆਂ ਬੋਲਹਿ ਆਲ ਪਤਾਲ ।
ਲਖ ਟਕਿਆਂ ਕੇ ਮੁੰਦੜੇ ਲਖ ਟਕਿਆਂ ਕੇ ਹਾਰ ।
ਜਿਤ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ ਛਾਰ ।
ਗਿਆਨ ਨਾ ਗਲੀਈ ਢੂੰਢੀਐ ਕਥਨਾ ਕਰੜਾ ਸਾਰ ।"

ਮੰਦਰ ਕੇਸ਼ਵ ਦੇਵ ਦਾ ਤਕਿਆ ਫਿਰ ਦਾਤਾਰ
ਜਿੱਥੇ ਕੇਸ਼ੀ ਦੈਂਤ ਨੂੰ ਕ੍ਰਿਸ਼ਨ ਦਿਤਾ ਸੀ ਮਾਰ ।
ਮੰਦਰ ਇਹ ਸੁਹਾਵਣਾ ਵਿਚ ਕ੍ਰਿਸ਼ਨ ਦੀ ਯਾਦ
ਕੀਤਾ ਔਰੰਗਜ਼ੇਬ ਨੇ ਆ ਪਿੱਛੋਂ ਬਰਬਾਦ ।
ਤਕਿਆ ਗੁਰੂ ਮਹਾਰਾਜ ਨੇ ਫੇਰ ਘਾਟ ਵਿਸ਼ਰਾਮ

ਜਿਥੇ ਕੰਸ ਸੰਘਾਰ ਕੇ ਕੀਤਾ ਸ਼ਾਮ ਆਰਾਮ ।
ਅਤੀ ਪਵਿੱਤਰ ਘਾਟ ਇਹ ਜਿਥੇ ਸ਼ਰਧਾਵਾਨ
ਪਾਣੀ ਤੇ ਹਰ ਰਾਤ ਨੂੰ ਜਗਦੇ ਦੀਪ ਤਰਾਣ ।
ਉਗਲੀ ਜਮਨਾ ਘਾਟ ਤੋਂ ਜਦ ਲੋਕਾਂ ਦੀ ਭੀੜ
ਉਤਰੀ ਛਬੀ ਆਕਾਸ਼ ਦੀ ਵਿਚ ਜਮਨਾਂ ਦੇ ਨੀਰ ।
ਕਿਰਗਟੀਆਂ ਦੀ ਛਲੀ ਵਿਚ ਭਰਿਆ ਰਸ ਅਮਿਉਂ
ਵਿਚ ਦੈਵੀ ਏਕਾਂਤ ਦੇ ਬਾਬੇ ਚਖਿਆ ਚੋ ।
ਤਕ ਪੈਂਦੀ ਆਕਾਸ਼ ਵਿਚ ਪਰਕਿਰਤੀ ਦੀ ਰਾਸ
ਕ੍ਰਿਸ਼ਨ ਰਾਸ ਤੇ ਗੁਰੂ ਨੇ ਕੀਤਾ ਇਉਂ ਕਟੁਹਾਸ :
"ਘੜੀਆਂ ਸਭੇ ਗੋਪੀਆਂ ਪਹਰੇ ਕੰਨ੍ਹ ਗੋਪਾਲ
ਗਹਣੇ ਪਉਣ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ
ਧਰਤੀ ਸਗਲੀ ਮਾਲੁ ਧਨੁ ਵਰਤਣਿ ਸਰਬ ਜੰਜਾਲ
ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ ॥"

## ਬਿੰਦਰਾਬਨ

ਬਿੰਦਰਾ ਬਨ ਵਿਚ ਅੱਪੜੇ ਉਥੋਂ ਫੇਰ ਦਿਆਲ
ਜਿਥੇ ਗਊਆਂ ਚਾਰੀਆਂ ਮੁਰਲੀਧਰ ਗੋਪਾਲ ।
ਜਿਥੇ ਕੀਤੇ ਕ੍ਰਿਸ਼ਨ ਨੇ ਨਾਲ ਗੋਪੀਆਂ ਚੋਜ
ਨਾਲ ਰਾਧਕਾਂ ਪ੍ਰੇਮ ਦੀ ਮਾਣੀ ਵੱਡੀ ਮੌਜ ।
ਹਰ ਚੱਪਾ ਇਸ ਥਾਉਂ ਦਾ ਪਾਵਨ ਅਤੇ ਪੁਨੀਤ
ਹਰ ਘਰ ਏਸ ਗਰਾਉਂ ਦਾ ਮੰਦਰ ਇਕ ਪਰੀਤ ।
ਮੰਦਰ ਗੋਬਿੰਦ ਦੇਉ ਦਾ ਤਕਿਆ ਫਿਰ ਮਹਾਰਾਜ
ਦੀਪ ਵੱਡਾ ਇਕ ਜਗਦਾ ਜਿਸ ਉਤੇ ਜਿਉਂ ਤਾਜ ।
ਉਪਰਲੀਆਂ ਤਿੰਨ ਮੰਜ਼ਲਾਂ ਹੈ ਇਕ ਦੰਦ ਕਥਾ
ਦਿੱਤੀਆਂ ਔਰੰਗਜ਼ੇਬ ਸੀ ਇਹ ਕਹਿ ਕੇ ਗਿਰਵਾ :
"ਮੰਦਰ-ਚੋਟੀ ਜਗਦਾ ਇਹ ਦੀਵਾ ਦਿਨ ਰੈਨ
ਚਿਲਕ ਮਾਰ ਵਿਚ ਅੱਖੀਆਂ ਮੈਨੂੰ ਕਰੇ ਬੇਚੈਨ ।"

## ਦਿੱਲੀ

ਬਿੰਦਰਾਬਨ ਤੋਂ ਮਾਰ ਕੇ ਸੌ ਮੀਲਾਂ ਦਾ ਪੰਧ
ਦਿੱਲੀ ਦੇ ਵਿਚ ਗੁਰਾਂ ਨੇ ਪਾਏ ਚਰਨ ਮੁਕਰੰਦ ।
ਉੱਪਰ ਜਮਨਾ ਤੀਰ ਦੇ ਪੁੱਜੇ ਜਦੋਂ ਮਹਾਰਾਜ

ਦਿੱਲੀ ਵਿਚ ਸੀ ਚਲ ਰਿਹਾ ਅਜੇ ਪਠਾਣੀ ਰਾਜ ।
ਕਸ਼ਮੀਰੀ ਦਰਵਾਜ਼ਿਉਂ ਥੋੜਾ ਬਾਹਰਵਾਰ
ਉੱਪਰ ਟਿੱਲੇ ਮਜਨੂੰ ਕੀਤਾ ਉਨ੍ਹਾਂ ਉਤਾਰ ।
ਜਿੱਥੋਂ ਠਾਠਾਂ ਮਾਰਦਾ ਜਮਨਾ ਦਾ ਦਰਿਆ
ਨਾਲ ਸੁਹਾਣੀਆਂ ਝਾਕੀਆਂ ਲੈਂਦਾ ਚਿਤ ਭਰਮਾ ।
ਬਹਿ ਕੇ ਜਿੱਥੇ ਗੁਰੂ ਨੇ ਵੰਡਿਆ ਸੀ ਸਤਿਨਾਮ
ਅਜੇ ਤੀਕ ਮੌਜੂਦ ਹੈ ਉੱਥੇ ਇਕ ਗੁਰਧਾਮ ।

ਵੱਤ ਦਿੱਲੀਉਂ ਚਲ ਕੇ ਪਹੁੰਚੇ ਪਾਣੀਪੱਤ
ਡੁੱਲ੍ਹੀ ਜਿਹੜੀ ਧਰਤ ਤੇ ਕਈ ਵਾਰ ਸੀ ਰੱਤ ।
ਜਿੱਥੇ ਇਬਰਾਹੀਮ ਨੂੰ ਬਾਬਰ ਨੇ ਵੰਗਾਰ
ਰਾਜ ਪਠਾਣੀ ਰੋਲਿਆ ਪੈਰਾਂ ਦੇ ਵਿਚਕਾਰ ।
ਦੇਖ ਚੁਕੇ ਸਨ ਗੁਰੂ ਜੀ ਫਿਰ ਕੇ ਹਿੰਦੁਸਤਾਨ
ਹਿੰਦੂ ਮੁਸਲਮਾਣ ਕਿਵੇਂ ਪਏ ਰਸਾਤਲ ਜਾਣ ।
ਪੂਜਾ ਲਿੰਗ ਤੇ ਅੰਗ ਦੀ ਹਿੰਦੂਆਂ ਵਿਚ ਪਰਵਾਨ
ਸੇਵਣ ਮੜ੍ਹੀ ਮਸਾਣ ਨੂੰ ਗਲ ਲਟਕਾਵਣ ਪਾਹਨ ।
ਥਾਂ ਥਾਂ ਪੂਜਣ ਦੇਹੁਰੇ ਅਤੇ ਬੁੱਤ ਬੇਜਾਨ
ਚਾੜ੍ਹਨ ਅੱਗੇ ਠਾਕਰਾਂ ਫਲ ਫੁਲ ਤੇ ਪਕਵਾਨ ।
ਏਸ ਤਰ੍ਹਾਂ ਹੀ ਨਿੱਘਰੇ ਸਯੱਦ ਅਤੇ ਪਠਾਣ
ਮੂੰਹ ਤੇ ਨਾਂ ਰਹਿਮਾਨ ਦਾ ਦਿਲ ਦੇ ਵਿਚ ਸ਼ੈਤਾਨ ।
ਚਲ ਪਏ ਸਨ ਮੁੱਜਰੇ ਹਰ ਵੱਡੀ ਦਰਗਾਹ
ਭਾਵੇਂ ਗਾਣਾ ਨੱਚਣਾ ਵਿਚ ਇਸਲਾਮ ਗੁਨਾਹ ।
ਸਨ ਕਾਅਬੇ 'ਚੋਂ ਜਿਨ੍ਹਾਂ ਨੇ ਕੱਢੇ ਲਾਤ ਮਨਾਤ
ਗੋਰੀਂ ਬਾਲਣ ਲਗ ਪਏ ਦੀਵੇ ਹਰ ਜੁਮੇਰਾਤ ।
ਸੀ ਵਿਚ ਪਾਨੀਪੱਤ ਦੇ ਵੱਡੀ ਇਕ ਦਰਗਾਹ
ਸ਼ੇਖ ਸ਼ਰਫ ਸੀ ਜੱਪਿਆ ਜਿੱਥੇ ਨਾਮ ਖ਼ੁਦਾ !
ਸੀਗ ਕਲੰਦਰ ਬੂ ਅਲੀ ਦੂਜਾ ਜਿਸ ਦਾ ਨਾਮ
ਕੀਤਾ ਉਸ ਦੇ ਚੇਲਿਆਂ ਬਾਬੇ ਨਾਲ ਕਲਾਮ ।
ਖਿੜੀ ਪੇਸ਼ਾਨੀ ਗੁਰਾਂ ਦੀ ਹੋਏ ਦੇਖ ਨਿਹਾਲ
ਅਣਪੁੱਛੇ ਹੀ ਰਹਿ ਗਏ ਦਿਲ ਵਿਚ ਸਭ ਸੁਆਲ ।

## ਕੁਰਖੇਤਰ

ਕੁਰਖੇਤਰ ਵਿਚ ਅੱਪੜੇ ਉਥੇ ਜਾਣੀ ਜਾਣ
ਸੀ ਜੋ ਹਿੰਦੂ ਜਗਤ ਦਾ ਤੀਰਥ ਇੱਕ ਮਹਾਨ ।
ਮਹਾਂਭਾਰਤ ਦੇ ਵਿਚ ਹੈ ਆਉਂਦੀ ਏਦਾਂ ਗੱਲ
'ਕੁਰ' ਨਾਮੀ ਇਕ ਰਿਸ਼ੀ ਨੇ ਵਾਹਿਆ ਏਥੇ ਹੱਲ ।
ਤਾਂ ਜੋ ਯੱਗ ਦੇ ਵਾਸਤੇ ਕਰੇ ਪੱਧਰੀ ਥਾਂ
'ਕੁਰਖੇਤਰ' ਹੈ ਪੈ ਗਿਆ ਤਾਹੀਓਂ ਇਸ ਦਾ ਨਾਂ ।
ਹੋਇਆ ਕੌਰਵਾਂ ਪਾਂਡਵਾਂ ਦਾ ਏਥੇ ਹੀ ਯੁੱਧ
ਏਥੇ ਹੀ ਭਗਵਾਨ ਨੇ ਦਿੱਤਾ ਗਿਆਨ ਵਿਸ਼ੁੱਧ ।
ਦਿਨ ਸੀ ਸੂਰਜ-ਗ੍ਰਹਿਣ ਦਾ ਪੁੱਜੇ ਜਦ ਦਾਤਾਰ
ਵਿੱਚ ਦਾਨ ਇਸ਼ਨਾਨ ਦੇ ਜੁੱਟੇ ਸਨ ਨਰ ਨਾਰ ।
ਮੂੰਹ ਰਾਹੂ ਦੇ ਜਦੋਂ ਤਕ ਰਹੇ ਗ੍ਰੱਸਿਆ ਭਾਨ
ਹਰ ਹਿੰਦੂ ਨੂੰ ਮੰਨ੍ਹਾ ਹੈ ਤਦ ਤਕ ਪੀਣ ਤੇ ਖਾਣ ।
ਗ੍ਰੱਸੇ ਹੋਏ ਲੋਕ ਸਨ ਵਿਚ ਭਰਮ ਦੇ ਜਾਲ
ਦੁਰਗ ਤੋੜਨੇ ਭਰਮ ਦੇ ਨਹੀਂ ਸੀ ਕੋਈ ਖਿਡਾਲ ।
ਰਾਜਾ ਇੱਕ ਲਿਆਇਆ ਕਰਕੇ ਹਿਰਨ ਸ਼ਿਕਾਰ
ਭੇਟ ਕੀਤਾ ਉਸ ਗੁਰੂ ਨੂੰ ਨਾਲ ਵੱਡੇ ਸਤਿਕਾਰ ।
ਬਾਬੇ ਰਿੰਝਣਾ ਰੱਖਿਆ ਉੱਥੇ ਹੀ ਅੱਗ ਬਾਲ
ਤਕ ਅਨੋਖੀ ਗੱਲ ਇਹ ਬਾਹਮਣ ਹੋਏ ਲਾਲ ।
ਸੁਣ ਕੇ ਰੌਲਾ ਉਨ੍ਹਾਂ ਦਾ ਕੱਠੀ ਹੋ ਗਈ ਭੀੜ
ਆਣ ਨਿਸ਼ਾਨੇ ਵੱਜਿਆ ਗੁਰ-ਨੀਤੀ ਦਾ ਤੀਰ ।
ਵੱਲ ਭੀੜ ਦੇ ਦੇਖਿਆ ਬਾਬੇ ਨਾਲ ਪਿਆਰ
ਅਤੇ ਉਚਾਰੇ ਸਬਦ ਦੇ ਵਿਚ ਰਾਗ ਮਲਾਰ :
ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ ॥
ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ ॥
ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ ॥
ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ ॥
ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ ॥
ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ ॥
ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ ॥

ਆਪਿ ਛੁਟੇ ਨਹ ਛੁਟੀਐ ਨਾਨਕ ਬਚਨਿ ਬਿਣਾਸੁ ॥ ੧ ॥
ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥
ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥
ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ ॥
ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ ॥
ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ ॥
ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ ॥
ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ ॥
ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਂਹੀ ॥
ਇ ਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ ॥
ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥
ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥
ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ ॥
ਜੀਅ ਜੰਤ ਸਭਿ ਮਾਸਹੁ ਹੋਏ ਜੀਇ ਲਇਆ ਵਾਸੇਰਾ ॥
ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ ॥
ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥
ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥
ਮਾਸੁ ਪੁਰਾਣੀ ਮਾਸੁ ਕਤੇਬੀ ਚਹੁ ਜੁਗਿ ਮਾਸੁ ਕਮਾਣਾ ॥
ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ ॥
ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾ ॥
ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ ਕਾ ਦਾਨੁ ਨ ਲੈਣਾ ॥
ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ ॥
ਆਪਿ ਨਾ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ ॥
ਪਾਂਡੇ ਤੂੰ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ ॥
ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ ॥
ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ ॥
ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ ॥ ੨ ॥

[ਗੁਰੂ ਗ੍ਰੰਥ, ਪੰਨਾ 1289, 1290]

ਕੁਰਖੇਤਰ ਦੀ ਧਰਤ ਤੇ ਕਰ ਕੁਝ ਦਿਨ ਪਰਚਾਰ
ਸਰਸੇ ਵਿਚ ਫਿਰ ਗੁਰਾਂ ਨੇ ਕੀਤਾ ਆਣ ਉਤਾਰ ।

ਲੁਟ ਮੁਰੀਦਾਂ ਚੇਲਿਆਂ ਨੂੰ ਜਿੱਥੇ ਦੇ ਪੀਰ
ਦਿਨੋ ਦਿਨ ਸਨ ਹੋ ਰਹੇ ਸੌਖੇ ਅਤੇ ਅਮੀਰ।
ਪਾ ਰੱਖੀ ਸੀ ਉਨ੍ਹਾਂ ਨੇ ਜਨਤਾ ਉੱਤੇ ਛੱਟ
ਲੈ ਪੈਸੇ ਜੰਨਤ ਦੀਆਂ ਪਰਚੀਆਂ ਦੇਂਦੇ ਕੱਟ।
ਬਾਬੇ ਨਰਕ ਤੇ ਸੁਰਗ ਦਾ ਭੇਦ ਦਿਤਾ ਸਮਝਾ
ਪੀਰ-ਪ੍ਰਸਤੀਉਂ ਵਰਜ ਕੇ ਖ਼ਲਕਤ ਪਾਈ ਰਾਹ।
ਏਦਾਂ ਪਹਿਲੇ ਸਫ਼ਰ ਦਾ ਪੂਰਾ ਕਰ ਕੇ ਕਾਜ
ਸਰਸੇ ਤੋਂ ਸੁਲਤਾਨਪੁਰ ਪੁਜ ਗਏ ਮਹਾਰਾਜ।
ਪੰਧ ਪੈਂਹਠ ਸੌ ਮੀਲ ਦਾ ਤੁਰ ਦੇ ਪੈਰਾਂ ਨਾਲ
ਅਠ ਸਾਲ ਤਿੰਨ ਮਾਹ ਵਿਚ ਪਰਤੇ ਘਰੀਂ ਦਿਆਲ।

ਪਰਿਵਾਰ ਮਿਲਾਪ

ਧਾ ਲੱਗੀ ਗਲ ਨਾਨਕੀ ਦੇਖ ਪਰਤਿਆ ਵੀਰ
ਨਾਲ ਖੁਸ਼ੀ ਦੇ ਫੁਟ ਪਿਆ ਅੱਖਾਂ ਵਿੱਚੋਂ ਨੀਰ।
ਮਾਂ ਪਿਉ ਜਾਏ ਵੀਰ ਨੂੰ ਫਿਰ ਬਿਠਲਾ ਕੇ ਪਾਸ
ਬੋਲੀ, "ਕਦ ਤਕ ਰਹੇਂਗਾ ਵੀਰਾ ਹੋਰ ਉਦਾਸ।
ਬਿਰਧ ਮਾਉਂ ਤੇ ਬਾਪ ਨੂੰ ਕਰ ਨਾ ਹੋਰ ਨਿਰਾਸ਼
ਧਰਤੀ ਤੇ ਜਦ ਦਿਸੇਂ ਨਾ ਤੱਕਣ ਵੱਲ ਆਕਾਸ਼।
ਵਿੱਚ ਵਿਛੋੜੇ ਸੁਕ ਗਈ ਤਨ ਦੇ ਵਿੱਚੋਂ ਰੱਤ
ਟਹਿਣੀ ਉਤੇ ਹੋਣ ਜਿਉਂ ਮੁਰਝਾਏ ਦੋ ਪੱਤ।
ਲਹਿ ਨਦੀਆਂ ਮੁੜ ਚੜ੍ਹਦੀਆਂ ਝੜ ਪੈਂਦੇ ਮੁੜ ਪੱਤ
ਸਭ ਕੁਝ ਮੁੜ ਕੇ ਮਿਲ ਪਵੇ ਮਾਪੇ ਮਿਲਣ ਨਾ ਵੱਤ।
ਨਾਲੇ ਨਾਰ ਸੁਲੱਖਣੀ ਨੂੰ ਜਾ ਕੇ ਗਲ ਲਾ
"ਕੇਤੀ ਜੋਬਨ ਪ੍ਰੀਤ ਬਿਨ ਸੁਕ ਗਏ ਕੁਮਲਾ।"
ਸੁਣ ਕੇ ਬਾਬਾ ਬਚਨ ਇਹ ਹੋ ਗਿਆ ਅੰਤਰ ਧਿਆਨ
ਹਾਵ ਭਾਵ ਕਈ ਮੁਖ ਤੇ ਲਗੇ ਆਣ ਤੇ ਜਾਣ।
ਸ਼ਾਂਤੀ ਕਦੀ ਗੰਭੀਰਤਾ ਤੜਪ ਕਦੀ ਮੁਸਕਾਨ
ਪਤਾ ਨਾ ਲਗਦਾ ਦੇਖ ਕੇ ਪ੍ਰੇਮ ਵਡਾ ਕਿ ਗਿਆਨ।

ਦਾਨੇ ਨੂੰ ਵੀ ਆਇਆ ਯਾਦ ਅਪਣਾ ਘਰ ਬਾਰ
ਨੈਣੀ ਉਸ ਦੀ ਲਟਕਿਆ ਸੁਫ਼ਨਿਆਂ ਦਾ ਸੰਸਾਰ।

ਚੇਤੇ ਆਇਆ ਓਸ ਨੂੰ ਸਹਿਕ ਸਿਕੰਦੜਾ ਪੁੱਤ
ਅੱਖਾਂ ਅੱਗੇ ਫਿਰ ਗਿਆ ਘਰ ਵਾਲੀ ਦਾ ਬੁੱਤ ।
ਹੱਸਿਆ ਮੋਤੀ ਨੱਥ ਦਾ ਰਮਜ਼ ਅਜਾਇਬ ਮਾਰ
ਅੱਠ ਸਾਲਾਂ ਤੋਂ ਦੱਬਿਆ ਉਠਿਆ ਜਾਗ ਪਿਆਰ ।
ਮਰਦਾਨੇ ਦੇ ਮੁੱਖ ਤੇ ਖੇੜ ਭਾਵਾਂ ਦੀ ਤੱਕ
ਤਲਵੰਡੀ ਵਲ ਮੁੜਨ ਦਾ ਬਾਬੇ ਕੀਤਾ ਪੱਕ ।
ਕੁਝ ਦਿਨ ਰਹਿ ਸੁਲਤਾਨਪੁਰ ਲੈ ਸੰਗਤਾਂ ਦਾ ਪਿਆਰ
ਮਰਦਾਨੇ ਨੂੰ ਨਾਲ ਲੈ ਪੁੱਜ ਗਏ ਵਿਚ ਬਾਰ ।
ਤਕ ਪੁੱਤਰ ਦੇ ਮੁੱਖ ਨੂੰ ਮਾਂ ਹੋਈ ਬਲਿਹਾਰ
ਦਿੱਤਾ ਅਡੀਆਂ ਚੁਕ ਕੇ ਮੱਥੇ ਤੇ ਉਸ ਪਿਆਰ ।
ਹਿਕ ਠਾਰੀ ਫਿਰ ਬਾਪ ਨੇ ਲਾ ਕੇ ਗਲ ਦੇ ਨਾਲ
ਬੋਲਿਆ, "ਹੁਣ ਤਾਂ ਪੁੱਤਰਾ ਘਰ ਤੇ ਬਾਰ ਸੰਭਾਲ ।
ਬੁੱਢੀ ਮੇਰੀ ਆਰਜਾ ਧਨੁਸ਼ ਬਣੀ ਤਲਵਾਰ
ਸਾਂਭੀ ਹੋਰ ਨਾ ਜਾਵਦੀ ਮੇਰੇ ਤੋਂ ਪਟਵਾਰ ।"
ਬਾਬੇ ਆਖਿਆ, "ਪਿਤਾ ਜੀ, ਹਾਲੇ ਅਸੀ ਉਦਾਸ
ਸੰਭਵ ਨਾ ਇਕ ਜਗ੍ਹਾ ਤੇ ਹਾਲੇ ਸਾਡਾ ਵਾਸ ।"
ਤ੍ਰਿਪਤਾ ਬੋਲੀ, "ਪੁੱਤਰਾ, ਗਿਆਨ ਨਾ ਬਹੁਤਾ ਘੋਖ
ਤੈਂ ਬਾਝੋਂ ਕਿੰਜ ਆਵਸੀ ਮਨ ਮੇਰੇ ਸੰਤੋਖ ।"
ਭਿੱਜ ਪਿਆਰ ਵਿਚ ਬੋਲਿਆ ਬਾਬਾ ਨੇਤਰ ਭੀੜ
"ਬਚਨ ਅਸਾਡਾ ਮੰਨ ਲੈ ਆਉਸੀ ਤੈਨੂੰ ਧੀਰ ।"

ਕੁਝ ਦਿਹਾੜੇ ਮਾਣ ਕੇ ਮਾਤ ਪਿਤਾ ਦਾ ਪਿਆਰ
ਮਰਦਾਨੇ ਨੂੰ ਨਾਲ ਲੈ ਰਾਵੀਉਂ ਹੋਏ ਪਾਰ ।
ਪੱਖੋਕੇ ਵਿਚ ਉਨ੍ਹਾਂ ਨੇ ਪਾਏ ਚਰਨ ਮਕਰੰਦ
ਜਿੱਥੇ ਸੀਗ ਸੁਲੱਖਣੀ ਲਖਮੀ ਤੇ ਸਿਰੀ ਚੰਦ ।
ਖੂਹ ਅਜਿੱਤੇ ਚੋਧਰੀ ਦਾ ਸੀ ਪਿੰਡੋਂ ਬਾਹਰ
ਜਿਸ ਦੇ ਉੱਤੇ ਗੁਰਾਂ ਨੇ ਕੀਤਾ ਆਣ ਉਤਾਰ ।
ਦੇਖ ਅਜਿੱਤਾ ਹੋਇਆ ਗੁਰ ਉਤੋਂ ਬਲਿਹਾਰ
ਚੜ੍ਹਿਆ ਸਿੱਖੀ ਸਿਦਕ ਦਾ ਜਿਸ ਤੇ ਰੰਗ ਅਪਾਰ ।
ਏਨੇ ਚਿਰ ਵਿਚ ਹੋ ਗਈ ਮੂਲ ਚੰਦ ਨੂੰ ਸੋ

ਅੱਠਾਂ ਵਰ੍ਹਿਆਂ ਮਗਰੋਂ ਦਿਸੀ ਆਸ ਦੀ ਲੋ ।
ਖੂਹ ਦੇ ਉੱਪਰ ਪੁੱਜਿਆ ਟੱਬਰ ਸਾਰਾ ਢੋ
ਕਾਨੀ ਦੱਸ ਨਾ ਸਕਦੀ ਕਰੇ ਵਿਛੋੜਾ ਜੋ ।
ਨਾਲ ਲੱਤਾਂ ਦੇ ਚੰਬੜੇ ਭੱਜ ਕੇ ਬਾਲਕ ਦੋ
ਵਿੱਥ ਤੇ ਖੜੀ ਸੁਲੱਖਣੀ ਭਿਤ ਨੈਣਾਂ ਦੇ ਢੋ ।
ਧੜ ਕੇ ਕੋਠੀ ਓਸ ਦੀ ਰੋਕਣ ਵਾਲਾ ਕੋ
"ਹੌਲੀ ਧੜਕ ਕਲੇਜਿਆ, ਮਤ ਕੋਈ ਸੁਣਦਾ ਹੋ !"
ਕੱਖੀਂ ਭਾਂਬੜ ਲੁਕਣ ਨਾ ਡੱਕੀਂ ਰੁਕਣ ਨਾ ਸ਼ਹੁ
ਸੰਗਲੀਂ ਪੌਣ ਨਾ ਬੱਝਦੀ ਡੋਡੀ ਵਿਚ ਖੁਸ਼ਬੋ ।
ਜਿੰਦ-ਤੰਬੂਰਾ ਕੱਸਿਆ ਪਿਆ ਉਡੀਕੇ ਛੋਹ
ਕੌਣ ਨਿਖੇੜਾ ਕਰ ਸਕੇ ਗਿਆਨ ਵੱਡਾ ਕਿ ਮੋਹ ।
ਉਠ ਦਿੱਤਾ ਗੁਰਦੇਵ ਨੇ ਅਗੋਂ ਸਭ ਨੂੰ ਪਿਆਰ
ਫਿਰ ਟੱਬਰ ਨੂੰ ਨਾਲ ਲੈ ਘਰ ਪੁੱਜੇ ਦਾਤਾਰ ।
ਕਰ ਬਾਣੀ ਦਾ ਕੀਰਤਨ ਜੋੜ ਵੱਡੇ ਸਤਿਸੰਗ
ਪੱਖੋਕੇ ਨੂੰ ਲਾਇਆ ਬਾਬੇ ਕੁਝ ਦਿਨ ਰੰਗ ।
ਅੰਮ੍ਰਿਤ ਵੇਲੇ ਉਠ ਕੇ ਜਪਦੇ ਉਹ ਕਰਤਾਰ
ਰਾਤੀਂ ਕਰਦੇ ਕੀਰਤਨ ਬਾਣੀ ਦਾ ਪਰਚਾਰ ।
ਸੁਣ ਉਹਨਾਂ ਦੇ ਮੁਖ ਤੋਂ ਸਾਧ ਬਚਨ ਅਮਿਓ
ਚਾਰ ਚੁਫੇਰੇ ਖਿੰਡ ਗਈ ਬਾਬੇ ਦੀ ਖੁਸ਼ਬੋ ।

ਕਿਹਾ ਅਜਿੱਤੇ ਇਕ ਦਿਨ ਨਾਲ ਵੱਡੇ ਅਨੁਰਾਗ
ਲਾਵੋ ਪੱਕੇ ਤੌਰ ਤੇ ਏਸ ਥਾਉਂ ਨੂੰ ਭਾਗ ।
ਤਲਵੰਡੀ ਹੈ ਤੁਸਾਂ ਦਾ ਭਾਵੇਂ ਪੂਜ ਸਥਾਨ
ਪਰ ਨਾ ਥਾਂ ਉਹ ਕੇਂਦਰੀ ਵਿਚ ਮੇਰੀ ਪਹਿਚਾਨ ।
ਵਿਚ ਲਪੇਟ ਇਸਲਾਮ ਦੀ ਆ ਢੁੱਕੀ ਸਭ ਬਾਰ
ਉਥੋਂ ਠੀਕ ਨਾ ਚੱਲਣਾ ਬਾਣੀ ਦਾ ਪਰਚਾਰ ।
ਪੱਖੋਕੇ ਦੇ ਸਾਹਮਣੇ ਰਾਵੀਉਂ ਪਰਲੇ ਪਾਰ
ਥਾਂ ਆਪਣੇ ਪਿੰਡ ਦੀ ਪਈ ਹੋਈ ਬੇਕਾਰ ।
ਹੋਵੇ ਜੇ ਕਰ ਤੁਸਾਂ ਨੂੰ ਟੋਟਾ ਇਹ ਪਰਵਾਨ
ਝੱਲ ਸਰਕੜੇ ਕੱਟ ਕੇ ਕਰੀਏ ਥਾਂ ਮਦਾਨ ।

ਪਾਈਏ ਤੁਹਾਡੇ ਵਾਸਤੇ ਕੋਠੇ ਅਤੇ ਮਕਾਨ
ਥੰਨ੍ਹੀਏ ਸੰਗਤਾਂ ਦੇ ਲਈ ਇਕ ਕੇਂਦਰ ਅਸਥਾਨ ।
ਬਾਬੇ ਕਿਹਾ, "ਅਜਿੱਤਿਆ ਗਲ ਤੇਰੀ ਹੈ ਠੀਕ
ਚੌਗਿਰਦਾ ਵੀ ਲੱਗਦਾ ਸੁੰਦਰ ਤੇ ਰਮਣੀਕ ।
ਐਪਰ ਭਾਗਾਂ ਵਾਲਿਆ ਹਾਲੇ ਅਸੀਂ ਉਦਾਸ
ਸੰਭਵ ਨਾ ਇਕ ਥਾਉਂ ਤੇ ਸਾਡਾ ਅਜੇ ਨਿਵਾਸ ।"
"ਜਾਉ ਜਿੱਥੇ ਜੀ ਕਰੇ" ਕਿਹਾ ਅਜਿੱਤੇ ਮੋੜ
"ਐਪਰ ਅੱਗੇ ਤੁਸਾਂ ਦੇ ਬਿਨੇ ਕਰਾਂ ਹੱਥ ਜੋੜ ।
ਅਪਣੀ ਹੱਥੀਂ ਓਸ ਥਾਂ ਮੋੜ੍ਹੀ ਜਾਵੋ ਗੱਡ
ਬਾਕੀ ਦਾ ਸਭ ਮਾਮਲਾ ਦਿਉ ਅਸਾਂ ਤੇ ਛੱਡ ।"

ਫਿਰਿ ਜਾਇ ਚੜ੍ਹਿਆ ਸੁਮੇਰ ਪਰਿ
ਸਿਧਿ ਮੰਡਲੀ ਦ੍ਰਿਸਟੀ ਆਈ ।

*—ਭਾਈ ਗੁਰਦਾਸ*

# ਦੂਜੀ ਉਦਾਸੀ

ਅੱਧ ਅੱਸੂ ਦਾ ਟੱਪਿਆ ਗਏ ਨਰਾਤੇ ਆ
ਰਾਤਾਂ ਹੋਈਆਂ ਠੰਢੀਆਂ ਵਿਚ ਦਿਨਾਂ ਦੇ ਤਾ।
ਪੱਕੇ ਚਰ੍ਹੀਆਂ ਬਾਜਰੇ ਡੋਡੇ ਪਈ ਕਪਾਹ
ਉੱਪਰ ਸੁਕੀਆਂ ਮੁੰਜਰਾਂ ਚੜ੍ਹੀ ਸੁਨਹਿਰੀ ਪਾਹ।
ਵਾਪੇ ਪਈਆਂ ਛੱਲੀਆਂ ਕੱਕੇ ਸੂਤਰ ਕੱਤ
ਜੰਮੂ ਦੇ ਵਲ ਤੁਰ ਪਏ ਲੋਕ ਵਹੀਰਾਂ ਘੱਤ।
ਹੈ ਸੀ ਨੇੜੇ ਆਇਆ ਮਾਤਾ ਦਾ ਤਿਉਹਾਰ
ਪੁੱਜ ਰਹੇ ਸਨ ਜਾਤਰੀ ਲੰਮੇ ਪੈਂਡੇ ਮਾਰ।
ਵਿੱਚ ਉੱਤਰੀ ਖੰਡ ਦੇ ਕਰਨ ਲਈ ਪਰਚਾਰ
ਬਾਬੇ ਨਾਨਕ ਵੀ ਲਈ ਦੂਈ ਉਦਾਸੀ ਧਾਰ।
ਏਸ ਤਰ੍ਹਾਂ ਹੈ ਲਿੱਖਦਾ ਪੁਰਾਤਨ ਸਾਖੀਕਾਰ :
"ਕਰਦਾ ਅੱਕ ਦੀਆਂ ਖਖੜੀਆਂ ਸੁਕੀਆਂ ਉਹ ਅਹਾਰ।
ਪੈਰੀਂ ਚੰਮ ਦੀਆਂ ਜੁੱਤੀਆਂ ਸਿਰ ਚਮੜੇ ਦੇ ਵੇਠ
ਉੱਪਰ ਸਾਰੀ ਦੇਹ ਵੀ ਚਮੜਾ ਲਿਆ ਲਪੇਟ।
ਨਾਲੇ ਟਿੱਕਾ ਕੇਸਰੀ ਖਿੱਚ ਕੇ ਉੱਪਰ ਭਾਲ
ਬਾਬਾ ਨਾਨਕ ਤੁਰ ਪਿਆ ਲੈ ਮਰਦਾਨਾ ਨਾਲ।"
ਰਸਤੇ ਦੇ ਵਿਚ ਲਾਉਂਦੇ ਕਈ ਪਿੰਡਾਂ ਨੂੰ ਭਾਗ
ਰਮਤੇ ਰਮਤੇ ਪੁਜ ਗਏ ਸਿਆਲਕੋਟ ਦੇ ਲਾਗ।
ਡੇਰਾ ਕੀਤਾ ਉਨ੍ਹਾਂ ਨੇ ਸ਼ਹਿਰੋਂ ਬਾਹਰਵਾਰ
ਲੰਘਦੀ ਸੀ ਜਿਸ ਥਾਉਂ ਤੋਂ ਐਕ ਨਦੀ ਵਲ ਮਾਰ।
ਬੈਠ ਗਏ ਗੁਰਦੇਵ ਜੀ ਇਕ ਬੇਰੀ ਦੇ ਕੋਲ
ਪੁੱਜੇ ਲੋਕੀ ਨਗਰ ਦੇ ਬੋਲੇ ਅੱਡ ਕੇ ਝੋਲ :
"ਔਹ ਜੋ ਤੁਹਾਨੂੰ ਦਿੱਸਦਾ ਗੁੰਬਦ ਝਾੜੀਦਾਰ
ਅਧ ਨੰਗਾ ਅਧ ਕੱਜਿਆ ਬੇਰੀਆਂ ਦੇ ਵਿਚਕਾਰ।
ਹਮਜ਼ਾ ਗੌਸ ਫ਼ਕੀਰ ਦੀ ਇਹ ਵੱਡੀ ਦਰਗਾਹ

ਗੱਲ ਜੋ ਮੂੰਹੋਂ ਕੱਢਦਾ ਖ਼ਾਲੀ ਮੂਲ ਨਾ ਜਾ ।
ਉੱਪਰ ਸਾਡੇ ਸ਼ਹਿਰ ਦੇ ਹੋਇਆ ਹੈ ਉਹ ਰਿੰਜ
ਟਾਲੀਏ ਉਸ ਦੇ ਸ੍ਰਾਪ ਨੂੰ ਪਤਾ ਨਾ ਲਗਦਾ ਕਿੰਜ ?
ਵਿਚ ਚਲੀਹੇ ਪਿਆ ਉਹ ਵੜ ਹੁਜਰੇ ਵਿਚਕਾਰ
ਝੀਥਾਂ ਸਭ ਲਿਪਵਾਇ ਕੇ ਬੰਦ ਕਰ ਬੂਹੇ ਬਾਰ ।
ਖਾ ਗੁੱਸਾ ਉਸ ਆਖਿਆ, "ਨਾਲ ਖ਼ੁਦਾ ਦੇ ਕਹਿਰ
ਰੋਜ਼ ਚਾਲ੍ਹੀਵੇਂ ਹੋਏਗਾ ਗ਼ਰਕ ਤੁਹਾਡਾ ਸ਼ਹਿਰ ।"
ਬਾਬੇ ਪੁਛਿਆ, "ਸ਼ਹਿਰ ਨੇ ਕੀਤਾ ਕਿਹੜਾ ਪਾਪ
ਜੋ ਦਿੱਤਾ ਹੈ ਪੀਰ ਨੇ ਏਡਾ ਸਖ਼ਤ ਸਰਾਪ ?"
ਹੱਥ ਜੋੜ ਕੇ ਬੋਲਿਆ ਇੰਜ ਇਕ ਸ਼ਰਧਾਵਾਨ
"ਇਕ ਹਿੰਦੂ ਦੇ ਘਰ ਨਹੀਂ ਸੀ ਕੋਈ ਸੰਤਾਨ ।
ਆਖਿਆ ਹਮਜ਼ਾ ਗ਼ੌਸ ਨੂੰ ਗਲ ਪੱਲੂ ਉਸ ਪਾ
ਕੁਲ ਮੇਰੀ ਜੇ ਚਲ ਪਵੇ ਨਾਲ ਤੁਹਾਡੀ ਦੁਆ
ਦਰ ਤੁਹਾਡੇ ਤੇ ਕਰਾਂਗਾ ਹਾਜ਼ਰ ਪਹਿਲਾ ਪੁੱਤ
ਤਾਂ ਜੋ ਸੇਵਾ ਤੁਸਾਂ ਦੀ ਕਰੇ ਲਗਾ ਕੇ ਚਿੱਤ ।
ਕੀਤੀ ਦੁਆ ਫ਼ਕੀਰ ਨੇ ਰੱਬ ਅੱਗੇ ਦਿਨ ਰਾਤ
ਸਖਣੀ ਉਸ ਦੀ ਝੋਲ ਵਿਚ ਪਈ ਪੁੱਤ ਦੀ ਦਾਤ ।
ਮਨ ਉਸ ਦੇ ਪਰ ਜਾਗਿਆ ਪੁਤ ਦਾ ਇਤਨਾ ਮੋਹ
ਵਾਹਦੇ ਤੋਂ ਉਹ ਫਿਰ ਗਿਆ ਆਏ ਪੀਰ ਵਿਚ ਰੋਹ ।
ਇਕ ਪਿੱਛੇ ਕੁਲ ਸ਼ਹਿਰ ਨੂੰ ਦੇ ਦਿੱਤਾ ਹੈ ਸ੍ਰਾਪ
ਜਿਉਂ ਜਾਣੋ ਤਿਉਂ ਨਗਰ ਦਾ ਦੂਰ ਕਰੋ ਸੰਤਾਪ ।
ਦਿਨ ਚਿੱਲੇ ਦੇ ਜਿਉਂ ਜਿਉਂ ਪੂਰੇ ਹੁੰਦੇ ਜਾਣ
ਹੁੰਦੇ ਜਾਵਣ ਤਿਉਂ ਤਿਉਂ ਸਭ ਦੇ ਖੁਸ਼ਕ ਪਰਾਣ ।
ਛਾਇਆ ਹੈ ਸਭ ਸ਼ਹਿਰ ਤੇ ਵੱਡਾ ਖ਼ੌਫ਼ ਹਰਾਸ
ਬਾਝ ਤੁਹਾਡੇ ਹੋਰ ਨਾ ਦਿਸਦੀ ਕੋਈ ਆਸ ।"
ਤਕ ਲੋਕਾਂ ਦੇ ਸਹਿਮ ਨੂੰ ਸੁਣ ਕੇ ਹਾਹਾਕਾਰ
ਵਲ ਦਰਗਾਹ ਦੇ ਤੁਰ ਪਏ ਉਠ ਕੇ ਕਰੁਣਾਧਾਰ ।
ਤਕ ਪੇਸ਼ਾਨੀ ਗੁਰੂ ਦੀ ਰੋਸ਼ਨ ਜਿਉਂ ਖ਼ੁਰਸ਼ੀਦ
ਹੱਥ ਜੋੜ ਕੇ ਖਲ੍ਹ ਗਏ ਆਦਰ ਨਾਲ ਮੁਰੀਦ ।
ਬੈਠ ਗਏ ਗੁਰਦੇਵ ਜੀ ਢੁੱਕ ਗੁੰਬਦ ਦੇ ਨੇੜ

ਦਿੱਤੇ ਤਾਰ ਰਬਾਬ ਦੇ ਮਰਦਾਨੇ ਨੇ ਛੇੜ।
ਰਸ ਵਿਚ ਭਿੱਜਾ ਕਢਿਆ ਜਦ ਬਾਬੇ ਨੇ ਬੋਲ
ਆਸਨ ਹਮਜ਼ਾ ਗੌਸ ਦਾ ਗਿਆ ਸੁਣਦਿਆਂ ਡੋਲ।
ਅੱਖਰਵਾਹੇ ਨਿਕਲਿਆ ਗੁੰਬਦ 'ਚੋਂ ਉਹ ਬਾਹਰ
ਨਰਮ ਤਣਾਉ ਓਸ ਦਾ ਹੋਇਆ ਦੇਖਣ ਸਾਰ।
ਬਾਬੇ ਨੇ ਸਮਝਾਇਆ ਉਸ ਨੂੰ ਨਾਲ ਪਿਆਰ
"ਬੇਇਨਸਾਫ਼ੀ ਤੇ ਕਦੀ ਰੀਝੇ ਨਾ ਗੁੱਫ਼ਾਰ।
ਇਕ ਬਦ ਪਿਛੇ ਸ਼ਹਿਰ ਨੂੰ ਦਿਉ ਨਾ ਇਤਨੀ ਮਾਰ
ਹੋਵਣਗੇ ਕਈ ਨੇਕ ਵੀ ਏਸ ਨਗਰ ਵਿਚਕਾਰ।
ਇਕ ਝੂਠੇ ਦਾ ਭਾਵ ਨਾ ਸ਼ਹਿਰ ਹੀ ਝੂਠਿਆਂ ਦਾ
ਆਵੇ ਜੇ ਅਤਬਾਰ ਨਾ ਲੈਂਦੇ ਹਾਂ ਅਜ਼ਮਾ।"
ਮਰਦਾਨੇ ਨੂੰ ਗੁਰਾਂ ਨੇ ਦੇ ਕੇ ਪੈਸੇ ਦੋ
ਆਖਿਆ, "ਜਾ ਕੇ ਸ਼ਹਿਰ ਵਿਚ ਜਿਤਨੀ ਛੇਤੀ ਹੋ
ਇਕ ਪੈਸੇ ਦਾ ਸੱਚ ਲਿਆ, ਇਕ ਪੈਸੇ ਦਾ ਕੂੜ"
ਜਿਥੇ ਵੀ ਉਸ ਮੰਗਿਆ ਲੋਕਾਂ ਸਮਝਿਆ ਮੂੜ੍ਹ।
ਪੁਛਦਾ ਪੁਛਦਾ ਪਹੁੰਚਿਆ ਆਖ਼ਰ ਮੂਲੇ ਕੋਲ
ਇਕ ਕਾਗਜ਼ ਤੇ ਲਿਖ ਦਿਤਾ ਮੂਲੇ ਨੇ ਇਹ ਬੋਲ:
"ਮਰਨਾ ਸਚ ਜਹਾਨ ਤੇ, ਤੇ ਜੀਣਾ ਹੈ ਕੂੜ।"
ਪੜ੍ਹਕੇ ਹਮਜ਼ਾ ਗੌਸ ਨੇ ਛੱਡੀ ਅਪਣੀ ਹੂੜ।
ਮੂਲੇ ਮੱਥਾ ਟੇਕਿਆ ਚਰਨਾਂ ਉਤੇ ਝੁੱਕ
ਵਿਚ ਸ਼ੁਕਰਾਨੇ ਨਗਰ ਸਭ ਆਇਆ ਉੱਥੇ ਢੁੱਕ।
ਮੁੜ ਕੇ ਹਮਜ਼ਾ ਗੌਸ ਦੇ ਦਿਲ ਨੂੰ ਮਿਲੀ ਖਲ੍ਹੀਰ
ਕਿਉਂਕਿ ਮਿਲਿਆ ਪੀਰ ਨੂੰ ਸੀ ਪੀਰਾਂ ਦਾ ਪੀਰ।
ਬਾਬੇ ਜਿਹੜੀ ਥਾਉਂ ਤੇ ਕੀਤਾ ਇਹ ਨਿਬੇੜ
ਗੁਰੂ ਦਵਾਰਾ ਓਸ ਥਾਂ ਹੈ "ਬਾਬੇ ਦੀ ਬੇਰ।"

## ਜੰਮੂ ਵੱਲ

ਦਾਨ ਸ਼ਾਂਤੀ ਦਾ ਵੰਡਦੇ ਸਿਆਲਕੋਟ ਤੋਂ ਚੱਲ
ਲੈ ਮਰਦਾਨਾ ਗੁਰੂ ਜੀ ਵਧੇ ਜੰਮੂ ਵੱਲ।
ਅੱਤ ਨੇੜੇ ਸੀ ਆਇਆ ਮਾਤਾ ਦਾ ਤਿਉਹਾਰ
ਨਾਲ ਰੌਣਕਾਂ ਭਰੇ ਸਨ ਜੰਮੂ ਦੇ ਬਜ਼ਾਰ।

ਲੰਘੇ ਵਿਚੋਂ ਤਵੀ ਦੇ ਜਿਸ ਦੀ ਨਿਰਮਲ ਧਾਰ
ਚਿੱਟੀ ਝੱਗ ਉਛਾਲਦੀ ਸਿਰ ਪੱਥਰਾਂ ਤੇ ਮਾਰ।
ਚਾਰ ਚੁਫੇਰ ਪਹਾੜਾਂ ਦੇ ਚਮਕੇ ਚਿੱਟਾ ਨੀਰ
ਜਿਉਂ ਹਾਥੀ ਦੇ ਪੈਰ ਵਿਚ ਚਾਂਦੀ ਦੀ ਜ਼ੰਜੀਰ।
ਚੜ੍ਹ ਢੱਕੀ ਨੂੰ ਅੱਪੜੇ ਚੋਟੀ ਉੱਪਰ ਆਣ
ਦੇਖੇ ਮੰਦਰ ਉਨ੍ਹਾਂ ਨੇ ਲਟਕੇ ਅੱਧ ਅਸਮਾਨ।
ਕੁਝ ਦਿਨ ਕੀਤਾ ਗੁਰਾਂ ਨੇ ਜੰਮੂ ਵਿਚ ਵਿਸ਼ਰਾਮ
ਬੁੱਤ ਪੂਜਾ ਤੋਂ ਵਰਜ ਕੇ ਜਪਵਾਇਆ ਸਤਿਨਾਮ।

### ਵੈਸ਼ਨੋ ਦੇਵੀ

ਅੰਮ੍ਰਿਤ ਵੇਲੇ ਉੱਠ ਜੇ ਤੱਕੀਏ ਨਾਲ ਧਿਆਨ
ਜੰਮੂ ਤੋਂ ਹਨ ਦਿੱਸਦੇ ਕਿੰਗਰੇ ਤਿੰਨ ਮਹਾਨ।
ਉਭਰੇ ਪਰਬਤ ਧਾਰ ਤੋਂ ਲਟਕੇ ਅਧ ਅਸਮਾਨ
ਵਿਚ ਕਿੰਗਰੇ ਵਿਚਕਾਰਲੇ ਦੇਵੀ ਦਾ ਅਸਥਾਨ।
ਵਲ ਜਿਦ੍ਹੇ ਸਨ ਵਧ ਰਹੇ ਜਾਤਰੀਆਂ ਦੇ "ਸੰਗ"
ਕੱਛ ਨਿਵਾਣਾਂ ਝਿੱਕੀਆਂ ਉੱਚੇ ਪਰਬਤ ਲੰਘ।
ਚੱਲ ਪਏ ਗੁਰਦੇਵ ਜੀ ਜਾਤਰੀਆਂ ਵਿਚ ਰੱਲ
ਕਟੜੇ ਵਿਚੋਂ ਲੰਘਦੇ ਵਧੇ ਮੰਦਰ ਵੱਲ।
ਸੀ ਇਕ ਨ੍ਹੇਰੀ ਗੁਫ਼ਾ ਵਿਚ ਦੇਵੀ ਦਾ ਅਸਥਾਨ
ਜਿਸ ਵਿਚ ਵੜਦੇ ਜਾਤਰੀ ਕਰ ਪਹਿਲਾਂ ਇਸ਼ਨਾਨ।
ਓਕੜ ਕੇ ਉਹ ਲੰਘਦੇ ਲਿਫ਼ ਕੇ ਨਾਲ ਚਟਾਨ
"ਧੜ ਭੈਰੋਂ ਦਾ" ਆਖਦੇ ਜਿਸ ਨੂੰ ਸ਼ਰਧਾਵਾਨ।
ਹਰਦਮ ਜੋਤਾਂ ਜਗਦੀਆਂ ਮੰਦਰ ਦੇ ਵਿਚਕਾਰ
ਭੇਟਾ ਦੇਂਦੇ ਜਾਤਰੀ ਸ਼ਰਧਾ ਦੇ ਅਨੁਸਾਰ।
ਲੋਕਾਂ ਨੂੰ ਸਮਝਾਇਆ ਬਾਬੇ ਨਾਲ ਪਿਆਰ
ਦੇਵੀ-ਪੂਜ ਤਿਆਗ ਕੇ ਜਪੋ ਇਕ ਕਰਤਾਰ।
ਕਿਉਂਕਿ ਦੇਵੀ ਦੇਵਤੇ ਜਿਤਨੇ ਵਿਚ ਸੰਸਾਰ
ਉਸ ਦੇਵਾਂ ਦੇ ਦੇਵ ਦਾ ਹੈ ਸਾਰਾ ਪਾਸਾਰ।

### ਕਸ਼ਮੀਰ ਯਾਤਰਾ

ਏਥੋਂ ਤੁਰ ਗੁਰਦੇਵ ਜੀ ਵੱਧੇ ਉੱਤਰ ਵੱਲ
ਅਮਰ ਨਾਥ ਵਲ ਜਾ ਰਹੇ ਜਾਤਰੀਆਂ ਵਿਚ ਰੱਲ।

ਕੁਝ ਚੋਰੀ ਵੀ ਮਿਲ ਗਏ ਆਣ ਉਨ੍ਹਾਂ ਦੇ ਨਾਲ
ਟੱਟੂਆਂ, ਟੈਰਾਂ, ਖੱਚਰਾਂ ਉੱਪਰ ਲੱਦੀ ਮਾਲ।
ਟੱਪ ਪਹਾੜੀ ਚੋਟੀਆਂ ਲੰਘ ਨਦੀਆਂ ਤੇ ਵਾਹ
ਪੈਰਾਂ ਵਿਚ ਬੰਨ੍ਹਿਆਲ ਦੇ ਗਿਆ ਕਾਫ਼ਲਾ ਆ।
ਡਾਢਾ ਮੁਸ਼ਕਲ ਲੰਘਣਾ ਹੈ ਸੀ ਇਹ ਪਹਾੜ
ਹੋਏ ਅਚਾਨਕ ਜਿਸ ਜਗ੍ਹਾ ਗੜਿਆਂ ਦੀ ਬੁਛਾੜ।
ਕੁਝ ਚਿਰ ਰੁਕਿਆ ਕਾਫ਼ਲਾ ਪੁਜ ਕੇ ਵਿਚ ਬੰਨ੍ਹਿਆਲ
ਮੂੰਹਾਂ ਉਤੇ ਚੋਰੀਆਂ ਲੀਤੇ ਬੰਨ੍ਹ ਰੁਮਾਲ।
ਜਾਨਵਰਾਂ ਦੇ ਗਲੋਂ ਲਾਹ ਫਿਰ ਟੱਲੀਆਂ ਤੇ ਜੰਗ
ਬੋਲੇ, "ਚੁਪ ਚੁਪੀਤਿਆਂ ਜਾਵੋ ਏਥੋਂ ਲੰਘ।
ਚੇਤੇ ਅਪਣੇ ਵਡਕਿਆਂ ਦਾ ਹੈ ਸਾਨੂੰ ਵਾਕ
ਚੰਗਾ ਨਾ ਬੰਨ੍ਹਿਆਲ ਵਿਚ ਕਰਨਾ ਕੋਈ ਖੜਾਕ।"
ਮਰਦਾਨੇ ਦੀ ਸਮਝ ਵਿਚ ਆਇਆ ਨਾ ਇਹ ਰਾਜ਼
ਬੰਦ ਕਰ ਦਿੱਤਾ ਫੇਰ ਵੀ ਉਸ ਨੇ ਆਪਣਾ ਸਾਜ਼।
ਅੰਦਰ ਸਦੀ ਸਤਾਰ੍ਹਵੀਂ ਪਰਬਤ-ਧਾਰਾਂ ਚੀਰ
ਮੁਗ਼ਲਾਂ ਨੇ ਜਦ ਜਿੱਤਿਆ ਸੀ ਸੁਹਣਾ ਕਸ਼ਮੀਰ।
ਜਿਸ ਵੇਲੇ ਬੰਨ੍ਹਿਆਲ ਨੂੰ ਟੱਪਣ ਲੱਗਾ ਜਹਾਂਗੀਰ
"ਬਾਜੇ ਗਾਜੇ ਬੰਦ ਕਰੋ!" ਬੋਲਿਆ ਇਕ ਫ਼ਕੀਰ।
ਜਹਾਂਗੀਰ ਦਾ ਹੁਕਮ ਸੁਣ ਬੰਦ ਹੋਏ ਸਭ ਸਾਜ਼
ਲੰਘ ਗਿਆ ਬੰਨ੍ਹਿਆਲ 'ਚੋਂ ਲਸ਼ਕਰ ਬਿਨਾਂ ਆਵਾਜ਼।
ਇਉਂ ਹੀ ਸ਼ਾਹ ਜਹਾਨ ਵੀ ਗਲ ਵੱਡਿਆਂ ਦੀ ਮੰਨ
ਨਿੱਤ ਲੰਘਿਆ ਬੰਨ੍ਹਿਆਲ 'ਚੋਂ ਮੂੰਹ ਤੇ ਕਪੜਾ ਬੰਨ੍ਹ।
ਪਰ ਜਦ ਲੰਘਿਆ ਏਧਰੋਂ ਔਰੰਗਜ਼ੇਬ ਮਹਾਨ
ਬੋਲਿਆ, "ਪਵੇ ਨਾ ਵਹਿਮ ਵਿਚ ਸੱਚਾ ਮੁਸਲਮਾਨ।"
ਲੰਘਿਆ ਲਸ਼ਕਰ ਓਸ ਦਾ ਪਾਕੇ ਉੱਚਾ ਸ਼ੋਰ
ਕਰਦਾ ਬਾਜਿਆਂ ਗਾਜਿਆਂ ਦੀ ਵੱਡੀ ਘਨਘੋਰ।
ਲੰਘ ਗਿਆ ਕਿਸਮਤ ਨਾਲ ਪਰ ਔਰੰਗਜ਼ੇਬ ਮਹਾਨ
ਹੱਲ ਕੀਤਾ ਇਸ ਰਾਜ਼ ਨੂੰ ਕਿਉਂਕਿ ਅੱਜ ਵਿਗਿਆਨ।
ਟਕਰਾਏ ਆਵਾਜ਼ ਜਦ ਪਰਬਤ-ਕੰਧਾਂ ਨਾਲ
ਨਾਲ ਗੂੰਜ ਦੇ ਢਹਿੰਦੀਆਂ ਪੱਸੀਆਂ ਵਿਚ ਬੰਨ੍ਹਿਆਲ।

ਲੰਘ ਉਤੋਂ ਬੰਨ੍ਹਿਆਲ ਦੇ ਜਾਤਰੀਆਂ ਦੇ ਨਾਲ
ਵਿਚ ਵਾਦੀ ਕਸ਼ਮੀਰ ਦੀ ਪੁਜੇ ਆਣ ਦਿਆਲ।
ਲੰਬੀ ਅੱਸੀ ਮੀਲ ਜੋ ਚੌੜੀ ਪੰਝੀ ਮੀਲ
ਜੜੀ ਨਗੀਨੇ ਵਾਂਗਰਾਂ ਜਿਸ ਅੰਦਰ ਡੱਲ ਝੀਲ।
ਉੱਗੇ ਪਰਬਤ-ਵੱਖੀਆਂ ਉੱਪਰ ਚੀਲ ਦਿਆਰ
ਵਡਿਆਂ ਤਣਿਆਂ ਵਾਲੜੇ ਕਿਧਰੇ ਖੜੇ ਚਿਨਾਰ।
ਥਾਂ ਥਾਂ ਚਸ਼ਮੇ ਵੱਗਦੇ ਹਿਕ ਧਰਤੀ ਦੀ ਚੀਰ
ਵਾਂਗ ਚਾਂਦੀ ਦੇ ਘੁੰਗਰੂਆਂ ਜਾਣ ਛਣਕਦੇ ਨੀਰ।

ਮਟਨ ਸਾਹਿਬ

ਤਕਦੇ ਰੰਗ ਅਨੰਤ ਸਿਰਜਨਹਾਰ ਦੇ,
ਪੁੱਜੇ ਨਾਗ ਅਨੰਤ ਦੇ ਵਿਚ ਸਤਿਗੁਰੂ।
ਜਿੱਥੇ ਕੁੱਝ ਅਗਾਂਹ, ਥੁਹੜੀ ਵਾਟ ਤੇ,
ਮਟਨ ਸਾਹਿਬ ਦੇ ਨਾਂ ਦਾ ਇਕ ਥਾਉਂ ਸੀ।
ਵਿੱਚ ਹਰਿਆਵਲ ਛੱਬ ਰਿਹਾ, ਉਹ ਇਸ ਤਰ੍ਹਾਂ,
ਵਿਚ ਮੁੰਦਰੀ ਦੇ ਨੰਗ ਜੜਿਆ ਹੋਏ ਜਿਉਂ।
ਏਕ ਕਰੇਵੇ ਉੱਪਰ, ਲਾਗੇ ਓਸ ਦੇ,
ਮਾਰਤੰਡ ਦਾ ਮੰਦਰ ਸੀਗ ਸੁਹਾਵਣਾ।
ਦੱਸਦਾ ਸਿੱਖ ਇਤਿਹਾਸ, ਨਾਨਕ ਦੇਵ ਨੇ,
ਇਸਦੇ ਵਿਚ ਨਿਵਾਸ ਕੀਤਾ ਆਪਣਾ।
ਸੂਰਜ ਦਾ ਇਹ ਮੰਦਰ, ਝੋਲੀ ਅੱਡ ਜੋ,
ਸਦੀਆਂ ਤੋਂ ਸੀ ਭਿੱਖ ਚਾਨਣ ਦੀ ਮੰਗ ਰਿਹਾ।
ਜਾਗੇ ਉਸਦੇ ਭਾਗ, ਆਪੂੰ ਚੱਲ ਕੇ,
ਮਨੁੱਖਤਾ ਦਾ ਸੂਰਜ ਉੱਥੇ ਆ ਗਿਆ।
ਲਾਂਭ ਚਾਂਭ ਵਿਚ ਬਾਸ, ਖਿੰਡਣ ਲਗ ਪਈ,
ਜੁੜਨ ਗੁਰਾਂ ਦੇ ਪਾਸ ਸੰਗਤਾਂ ਲੱਗੀਆਂ।
ਸੁਣੀਂ ਜਦੋਂ ਬ੍ਰਹਮਦਾਸ, ਸੋਭਾ ਉਨ੍ਹਾਂ ਦੀ,
ਮਨ ਉਸ ਦੇ ਵਿਚ ਉਪਜੀ ਇੱਛਾ ਮਿਲਣ ਦੀ।
ਬੀਜ ਬਿਹਾੜੇ ਵਾਸ, ਕਰਦਾ ਸੀਗ ਉਹ,
ਖਟ ਦਰਸ਼ਨ, ਇਤਿਹਾਸ, ਘੋਖੇ ਓਸ ਨੇ।
ਸਿਮ੍ਰਿਤ ਬੇਦ ਪੁਰਾਣ, ਕੀਤੇ ਕੰਠ ਸਭ,

ਲਿਆਂਦਾ ਨਾ ਪਹਿਚਾਣ ਵਿਚ ਉਹ ਕਿਸੇ ਨੂੰ।
ਜਿੱਧਰ ਵੀ ਪਰਚਾਰ, ਹਿਤ ਉਹ ਨਿਕਲਦਾ,
ਉਨ੍ਹਾਂ ਦੇ ਦੋ ਭਾਰ ਚਲਦੇ ਨਾਲ ਸਨ।
ਪਰ ਦਰਸ਼ਨ ਦੀ ਚਾਹ, ਦੱਬੀ ਰਹਿ ਗਈ,
ਰੋਕਿਆ ਉਸ ਦਾ ਰਾਹ ਵਿਦਿਆ-ਗਰਬ ਨੇ।
ਉੱਥੋਂ ਥੁਹੜੀ ਦੂਰ, ਵਿੱਚ ਉਜਾੜ ਦੇ,
ਰਹਿੰਦਾ ਸੀਗ 'ਕਮਾਲ' ਮਿੱਤਰ ਉਸ ਦਾ।
ਹੇਠ ਉਮਰ ਦੇ ਭਾਰ, ਲਿਫਿਆ ਲੱਕ ਜਿਦ੍ਹਾ,
ਤੇ ਭਰਵੱਟੇ ਗੋਹੜਿਆਂ ਵਰਗੇ ਹੋ ਗਏ।
ਪਰ ਪੇਸ਼ਾਨੀ ਉਸ ਦੀ, ਹਾਲੇ ਤੀਕ ਵੀ,
ਡੁਬਦੇ ਸੂਰਜ ਵਾਂਗ ਹੈਸੀ ਦਗ ਰਹੀ।
ਬ੍ਰਹਮਦਾਸ ਨੇ ਦਸਿਆ ਉਸ ਨੂੰ, "ਸਾਧ ਇਕ
ਮਾਰਤੰਡ ਦੇ ਮੰਦਰ ਵਿਚ ਹੈ ਉਤਰਿਆ।
ਵੱਡਾ ਕੋਈ ਤੇਜਸਵੀ, ਕਰਨੀ ਵਾਲੜਾ,
ਜਿਸ ਵੀ ਦਰਸ਼ਨ ਕੀਤੇ ਉਹੀਉ ਵਿੱਕਿਆ।"
ਸੁਣਦੇ ਸਾਰ ਕਮਾਲ, ਉਠ ਕੇ ਤੁਰ ਪਿਆ,
ਦਰਸ਼ਨ ਕਰਦਿਆਂ ਸਾਰ ਚਰਨੀਂ ਲੱਗਿਆ।
ਗੁਰੂ ਨਾਨਕ ਨੂੰ ਧਾਰ, ਮੁਰਸ਼ਦ ਆਪਣਾ,
ਜਾ ਕੁਰੱਮ ਵਿਚਕਾਰ ਫਿਰ ਉਹ ਟਿੱਕਿਆ।
ਜਿਥੋਂ ਉਸ ਪਰਚਾਰ, ਕੀਤਾ ਨਾਮ ਦਾ,
ਵਿਚ ਕਾਬਲ, ਕੰਧਾਰ, ਤੇ ਤੀਰਾਹ ਦੇ।
ਸੁਣੀ ਜਦੋਂ ਬ੍ਰਹਮਦਾਸ, ਗੱਲ ਕਮਾਲ ਦੀ,
ਮਾਰਤੰਡ ਵਲ ਤੁਰਿਆ ਚਰਚਾ ਵਾਸਤੇ।
ਚਸ਼ਮੇ ਦੇ ਵਿਚਕਾਰ, ਉੱਪਰ ਥੜ੍ਹੇ ਦੇ,
ਭਰਿਆ ਨਾਲ ਹੰਕਾਰ ਆ ਕੇ ਬਹਿ ਗਿਆ।
ਗਲ ਲਟਕਾਈ ਪਾਹਨ, ਟਿੱਕਾ ਭਾਲ ਤੇ,
ਮਨ ਦੇ ਵਿਚ ਅਭਿਮਾਨ ਫੋਕਟ ਗਿਆਨ ਦਾ।
ਮਰਦਾਨੇ ਨੇ ਤਾਰ, ਛੇੜ ਰਬਾਬ ਦੇ,
ਅਦਭੁਤ ਇਕ ਸੰਸਾਰ ਰਚਿਆ ਰਾਗ ਦਾ।
ਜੋੜ ਪ੍ਰਭੂ ਸੰਗ ਤਾਰ, ਬਾਬਾ ਬੈਠਿਆ,

ਮੱਥੇ ਦੇ ਵਿਚਕਾਰ ਜਿਉਤੀ ਚਮਕਦੀ।
ਖੋਹਲੇ ਜਿਸ ਦਮ ਨੈਣ, ਸਤਿਗੁਰ ਦੇਵ ਨੇ,
ਬ੍ਰਹਮਦਾਸ ਨੇ ਬੈਨ ਬੋਲੇ ਇਸ ਤਰ੍ਹਾਂ :
"ਕਿਉਂ ਰੱਖੇ ਜੇ ਪਹਿਨ, ਬਸਤਰ ਚੰਮ ਦੇ ?
ਅਤੇ ਲਪੇਟੇ ਹੈਨ, ਰੱਸੇ ਕਿਸ ਲਈ ?
ਦਿੱਤਾ ਕਿਉਂ ਤਿਆਗ, ਕਿਰਿਆ ਕਰਮ ਨੂੰ ?
ਖਾਵੇ ਹੋ ਕੇ ਸਾਧ, ਮੱਛੀ ਮਾਸ ਕਿਉਂ ?"
ਬਾਬੇ ਨਾਲ ਪਿਆਰ, ਉਸ ਨੂੰ ਦੱਸਿਆ,
"ਖਾਵਣ ਪਹਿਨਣ ਨਾਲ ਪੈਂਦਾ ਫ਼ਰਕ ਨਾ।
ਹੱਕ ਗਿਰੀ ਦੇ ਹਾਰ ਅੰਦਰ ਛੁੱਪਿਆ,
ਭੇਖ ਅਤੇ ਪਹਿਰਾਵੇ, ਛਿੱਲੜ ਵਾਂਗਰਾਂ।
ਜਿੰਨ੍ਹਾਂ ਅੰਦਰ ਪੱਟ, ਗੁੱਦੜ ਬਾਹਰ ਹੈ,
ਸੇ ਭਲੇ ਸੰਸਾਰ ਏਹੋ ਸਾਰ ਹੈ।"
ਲੱਗਾ ਠੀਕ ਵਖਾਣ ਉਹਨੂੰ, ਗੁਰੂ ਦਾ,
ਵਿਦਿਆ ਦਾ ਅਭਿਮਾਨ ਪਰ ਨਾ ਮੁੱਕਿਆ।
ਬੋਲਿਆ, "ਜਦੋਂ ਜਹਾਨ, ਤੇ ਵਸਤਾਂ ਦਿਸਦੀਆਂ,
ਦਾ ਨਾ ਸੀਗ ਨਿਸ਼ਾਨ, ਕਿੱਥੇ ਬ੍ਰਹਮ ਸੀ ?
ਸਾਰੇ ਬੇਦ ਪੁਰਾਣ, ਪੀਤੇ ਘੋਟ ਮੈਂ,
ਖਟ ਦਰਸ਼ਨ ਦਾ ਸਾਰ, ਸਭ ਨਚੋੜਿਆ।
ਨਾਥ ਗੁਰੂ ਤੇ ਰਿਸ਼ੀ, ਨਾ ਕੋਈ ਛੋੜਿਆ,
ਪਰ ਨਾ ਇਸ ਦਾ ਉੱਤਰ ਅਜ ਤਕ ਅਹੁੜਿਆ।"
ਕੁਝ ਪਲਾਂ ਲਈ ਮੋਨ, ਬਾਬੇ ਧਾਰਿਆ,
ਫਿਰ ਵਿਚ ਮਾਰੂ ਰਾਗ ਸ਼ਬਦ ਉਚਾਰਿਆ :

"ਅਰਬਦ ਨਰਬਦ ਧੁੰਧੂਕਾਰਾ ॥
ਧਰਣਿ ਨ ਗਗਨਾ ਹੁਕਮੁ ਅਪਾਰਾ ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ
ਸੁੰਨ ਸਮਾਧਿ ਲਗਾਇਦਾ ॥ ੧ ॥
ਖ਼ਾਣੀ ਨ ਬਾਣੀ ਪਉਣ ਨ ਪਾਣੀ ॥
ਓਪਤਿ ਖਪਤਿ ਨਾ ਆਵਣ ਜਾਣੀ ॥
ਖੰਡ ਪਤਾਲ ਸਪਤ ਨਹੀਂ ਸਾਗਰ

ਨਦੀ ਨ ਨੀਰੁ ਵਹਾਇਦਾ ॥ ੨ ॥
ਨਾ ਤਦਿ ਸੁਰਗੁ ਮਛੁ ਪਇਆਲਾ ॥
ਦੋਜਕੁ ਭਿਸਤੁ ਨਹੀ ਖੈ ਕਾਲਾ ॥
ਨਰਕੁ ਸੁਰਗੁ ਨਹੀ ਜੰਮਣੁ ਮਰਣਾ
ਨਾ ਕੋ ਆਇ ਨ ਜਾਇਦਾ ॥ ੩ ॥
ਬ੍ਰਹਮਾ ਬਿਸਨੁ ਮਹੇਸੁ ਨ ਕੋਈ ॥
ਅਵਰੁ ਨ ਦੀਸੈ ਏਕੋ ਸੋਈ ॥
ਨਾਰਿ ਪੁਰਖੁ ਨਹੀ ਜਾਤਿ ਨ ਜਨਮਾ
ਨਾ ਕੋ ਦੁਖੁ ਸੁਖੁ ਪਾਇਦਾ ॥ ੪ ॥
ਨਾ ਤਦਿ ਜਤੀ ਸਤੀ ਬਨਵਾਸੀ ॥
ਨਾ ਤਦਿ ਸਿਧ ਸਾਧਿਕ ਸੁਖਵਾਸੀ ॥
ਜੋਗੀ ਜੰਗਮ ਭੇਖੁ ਨ ਕੋਈ
ਨਾ ਕੋ ਨਾਥੁ ਕਹਾਇਦਾ ॥ ੫ ॥
ਜਪ ਤਪ ਸੰਜਮ ਨਾ ਬ੍ਰਤ ਪੂਜਾ ॥
ਨਾ ਕੋ ਆਖਿ ਵਖਾਣੈ ਦੂਜਾ ॥
ਆਪੇ ਆਪਿ ਉਪਾਇ ਵਿਗਸੈ
ਆਪੇ ਕੀਮਤਿ ਪਾਇਦਾ ॥ ੬ ॥
ਨਾ ਸੁਚਿ ਸੰਜਮੁ ਤੁਲਸੀ ਮਾਲਾ ॥
ਗੋਪੀ ਕਾਨੁ ਨ ਗਊ ਗੋੁਆਲਾ ॥
ਤੰਤੁ ਮੰਤੁ ਪਾਖੰਡੁ ਨ ਕੋਈ
ਨਾ ਕੋ ਵੰਸੁ ਵਜਾਇਦਾ ॥ ੭ ॥
ਕਰਮ ਧਰਮ ਨਹੀ ਮਾਇਆ ਮਾਖੀ ॥
ਜਾਤਿ ਜਨਮੁ ਨਹੀ ਦੀਸੈ ਆਖੀ ॥
ਮਮਤਾ ਜਾਲੁ ਕਾਲੁ ਨਹੀ ਮਾਥੈ
ਨਾ ਕੋ ਕਿਸੈ ਧਿਆਇਦਾ ॥ ੮ ॥
ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ ॥
ਨਾ ਤਦਿ ਗੋਰਖੁ ਨਾ ਮਾਛਿੰਦੋ ॥
ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ
ਨਾ ਕੋ ਗਣਤ ਗਣਾਇਦਾ ॥ ੯ ॥
ਵਰਨ ਭੇਖ ਨਹੀ ਬ੍ਰਹਮਣ ਖਤ੍ਰੀ ॥

ਦੇਉ ਨ ਦੇਹੁਰਾ ਗਊ ਗਾਇਤ੍ਰੀ ॥
ਹੋਮ ਜਗ ਨਹੀ ਤੀਰਥਿ ਨਾਵਣੁ
ਨਾ ਕੋ ਪੂਜਾ ਲਾਇਦਾ ॥ ੧੦ ॥
ਨਾ ਕੋ ਮੁਲਾ ਨਾ ਕੋ ਕਾਜੀ ॥
ਨਾ ਕੋ ਸੇਖੁ ਮਸਾਇਕੁ ਹਾਜੀ ॥
ਰਈਅਤਿ ਰਾਉ ਨ ਹਉਮੈ ਦੁਨੀਆ
ਨਾ ਕੋ ਕਹਣੁ ਕਹਾਇਦਾ ॥ ੧੧ ॥
ਭਾਉ ਨ ਭਗਤੀ ਨਾ ਸਿਵ ਸਕਤੀ ॥
ਸਾਜਨੁ ਮੀਤੁ ਬਿੰਦੁ ਨਹੀ ਰਕਤੀ ॥
ਆਪੇ ਸਾਹੁ ਆਪੇ ਵਣਜਾਰਾ
ਸਾਚੇ ਏਹੋ ਭਾਇਦਾ ॥ ੧੨ ॥
ਬੇਦ ਕਤੇਬ ਨ ਸਿਮ੍ਰਿਤਿ ਸਾਸਤ ॥
ਪਾਠ ਪੁਰਾਣ ਉਦੈ ਨਹੀ ਆਸਤ ॥
ਕਹਤਾ ਬਕਤਾ ਆਪਿ ਅਗੋਚਰੁ
ਆਪੇ ਅਲਖੁ ਲਖਾਇਦਾ ॥ ੧੩ ॥
ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥
ਬਾਝੁ ਕਲਾ ਆਡਾਣੁ ਰਹਾਇਆ ॥
ਬ੍ਰਹਮਾ ਬਿਸਨੁ ਮਹੇਸੁ ਉਪਾਏ
ਮਾਇਆ ਮੋਹੁ ਵਧਾਇਦਾ ॥ ੧੪ ॥
ਵਿਰਲੇ ਕਉ ਗੁਰ ਸਬਦੁ ਸੁਣਾਇਆ ॥
ਕਰਿ ਕਰਿ ਦੇਖੈ ਹੁਕਮੁ ਸਬਾਇਆ ॥
ਖੰਡ ਬ੍ਰਹਮੰਡ ਪਾਤਾਲ ਅਰੰਭੇ
ਗੁਪਤਹੁ ਪਰਗਟੀ ਆਇਦਾ ॥ ੧੫ ॥
ਤਾ ਕਾ ਅੰਤੁ ਨ ਜਾਣੈ ਕੋਈ ॥
ਪੂਰੇ ਗੁਰ ਤੇ ਸੋਝੀ ਹੋਈ ॥
ਨਾਨਕ ਸਾਚਿ ਰਤੇ ਬਿਸਮਾਦੀ
ਬਿਸਮ ਭਏ ਗੁਣ ਗਾਇਦਾ ॥ ੧੬ ॥

[ਗੁਰੂ ਗ੍ਰੰਥ, ਪੰਨਾ 1035, 1036]

ਬ੍ਰਹਮਦਾਸ ਹੈਰਾਨ, ਹੋਇਆ ਸ਼ਬਦ ਸੁਣ,
ਤਕ ਬਾਬੇ ਦਾ ਗਿਆਨ ਚਰਨੀਂ ਲੱਗਿਆ ।

ਲਗ ਪਿਆ ਆਵਣ ਜਾਣ, ਡੇਰੇ ਗੁਰਾਂ ਦੇ,
ਪਰ ਵਿਦਿਆ ਦਾ ਮਾਣ, ਨਾ ਹਾਲੇ ਮੁੱਕਿਆ।
ਪ੍ਰਸ਼ਨ ਕਈ ਪਰਕਾਰ, ਪੁੱਛਦਾ ਰਿਹਾ ਉਹ,
ਰਿਹਾ ਉਡਾਂਦਾ ਛਾਰ, ਕੁੰਚਰ ਵਾਂਗਰਾਂ।
ਬਾਬੇ ਨਾਲ ਪਿਆਰ, ਇਕ ਦਿਨ ਆਖਿਆ,
"ਲੈ ਗੁਰੂ ਕੋਈ ਧਾਰ, ਸ਼ਾਂਤੀ ਚਾਹੇਂ ਜੇ।"
"ਗੁਰੂ ਕਰਾਂ ਮੈਂ ਕੌਣ"? ਪੰਡਿਤ ਬੋਲਿਆ
"ਮੁਸ਼ਕਲ ਡਾਢੀ ਚੋਣ, ਸੱਚੇ ਗੁਰੂ ਦੀ।"
"ਔਹ ਜੋ ਕੱਚਾ ਕੋਠਾ, ਵਿਚ ਉਦਿਆਨ ਦੇ,
ਬੈਠੇ ਚਾਰ ਫ਼ਕੀਰ, ਤੈਨੂੰ ਮਿਲਣਗੇ।
ਦੱਸਣਗੇ ਉਹ ਤੈਨੂੰ, ਮੁਰਸ਼ਦ ਦਾ ਪਤਾ।"
ਬ੍ਰਹਮਦਾਸ ਜਾ, ਪੈਰੀਂ ਪੈਣਾ ਆਖਿਆ।
ਬੁੱਢਾ ਇਕ ਫ਼ਕੀਰ ਮੂੰਹ ਵਿਚ ਹੱਸਿਆ:
"ਜਾਹ ਉਸ ਮੰਦਰ ਅੰਦਰ, ਤੇਰਾ ਗੁਰੂ ਹੈ।"
ਬ੍ਰਹਮਦਾਸ ਜਦ ਮੰਦਰ ਦੇ ਵਿਚ ਅਪੜਿਆ,
ਕੀ ਦੇਖੇ ਇਕ ਅਤੀ ਲੁਭਾਣੀ ਇਸਤ੍ਰੀ,
ਸੂਹੇ ਬਸਤਰ ਪਹਿਨ ਹੈ ਅੱਗੇ ਖੜੀ,
ਅਖ ਮਸਤਾਨੀ ਹੋਠਾਂ ਉਤੇ ਮੁਸਕਣੀ।
ਐਪਰ ਜਦ ਬ੍ਰਹਮਦਾਸ, ਅੱਗੇ ਵੱਧਿਆ,
ਲਾਹ ਪੈਰੋਂ ਪੇਜ਼ਰ ਉਹਨੇ ਕੁੱਟਿਆ।
ਪਰਤ ਫ਼ਕੀਰਾਂ ਕੋਲ, ਰੋਂਦਾ ਆਇਆ।
"ਕਿਉਂ ਪਈ ਮਿਲਿਆ ਗੁਰੂ?" ਉਨ੍ਹਾਂ ਨੇ ਪੁੱਛਿਆ।
ਦੱਸੀ ਖੋਲ੍ਹ ਹਕੀਕਤ ਜਾ ਬ੍ਰਹਮਦਾਸ ਨੇ,
ਉਸ ਨੂੰ ਕੋਲ ਬਹਾਲ ਫ਼ਕੀਰਾਂ ਆਖਿਆ:
"ਉਹ ਮਾਇਆ ਸੀ ਭਾਈ, ਜਿਸ ਦੀ ਬਾਸਨਾ
ਤੈਨੂੰ ਰਹਿੰਦੀ, ਉਹੀਓ ਤੇਰਾਂ ਗੁਰੂ ਸੀ।"
ਜਾਗ ਪਿਆ ਬ੍ਰਹਮਦਾਸ, ਹਉਮੈਂ ਨੀਂਦ 'ਚੋਂ,
ਤੇ ਹੋਇਆ ਪਰਗਾਸ, ਉਸ ਦੇ ਮਨ ਵਿਖੇ।
ਦੌੜਿਆ ਸਤਿਗੁਰੂ ਵੱਲ, ਚਰਨੀ ਲੱਗਿਆ,
ਦਿੱਤੇ ਪਾਹਨ ਲਾਹ ਉਸ ਨੇ ਗਲੇ ਚੋਂ,

ਮਾਰੀਆਂ ਪਰ੍ਹਾਂ ਵਗਾਹ, ਗੰਢ ਤੇ ਪੋਥੀਆਂ ।
ਫੜਿਆ ਗਾਡੀ ਰਾਹ, ਨਾਨਕ ਸ਼ਾਹ ਦਾ ।
ਬਾਬੇ ਹੋ ਪ੍ਰਸੰਨ ਉਸ ਨੂੰ ਆਖਿਆ :
"ਜਾ ਲੋਕਾਂ ਵਿਚ ਧੰਨ ਵੰਡ ਸਤਿਨਾਮ ਦਾ ।"

## ਸੁਮੇਰ ਯਾਤਰਾ

ਬ੍ਰਹਮਦਾਸ ਤੋਂ ਵਿਦਾ ਹੋ ਘੁੰਮਦੇ ਵਿਚ ਕਸ਼ਮੀਰ
ਅਮਰ ਨਾਥ ਤਕ ਗੁਰੂ ਜੀ ਪੁੱਜੇ ਆਣ ਅਖ਼ੀਰ ।
ਕਰਗਿਲ, ਲੇਹ, ਲਦਾਖ਼ ਵਿਚ ਕਰਦੇ ਫਿਰ ਪਰਚਾਰ
ਤਿੱਬਤ ਲਾਗੇ ਅੱਪੜੇ ਲੰਘ ਅਲੰਘ ਪਹਾੜ ।
ਪੁੱਜੇ ਫੇਰ ਸੁਮੇਰ ਦੇ ਉੱਤੇ ਗੁਣੀ ਨਿਧਾਨ
ਦੇਖ ਉਨ੍ਹਾਂ ਨੂੰ ਏਸ ਥਾਂ ਹੋਏ ਸਿੱਧ ਹੈਰਾਨ ।
ਪੂਜ ਪਹਾੜ ਉਹ ਸ਼ਿਵਾਂ ਦਾ ਲੱਗਾ ਨਾਲ ਅਸਮਾਨ
ਉੱਥੋਂ ਤੀਕਰ ਅਪੜਨਾ ਨਹੀਂ ਸੀ ਕੰਮ ਆਸਾਨ ।
ਚੌੜਾ ਮਸਤਕ ਗੁਰਾਂ ਦਾ ਖਿੜਿਆ ਚਾਨਣ ਨਾਲ
ਤਕ ਨਿਰਭੈਤਾ ਗੁਰੂ ਦੀ ਪੁਛਿਆ ਉਨ੍ਹਾਂ ਸੁਆਲ :
"ਪੁੱਜੇ ਹੋ ਇਸ ਥਾਉਂ ਤੇ ਕਿਹੜੀ ਸ਼ਕਤੀ ਨਾਲ ?"
"ਲੈ ਆਇਆ ਹੈ ਅਸਾਂ ਨੂੰ ਸ਼ਕਤੀਮਾਨ ਅਕਾਲ ।"
"ਕੀ ਨਾਂ ਤੇਰਾ ਬਾਲਿਆ ਕੀ ਹੈ ਤੇਰਾ ਮੱਤ ?"
"ਨਾਨਕ ਮੇਰਾ ਨਾਮ ਹੈ ਪ੍ਰੇਮ ਤੇ ਸੇਵਾ ਮੱਤ ?"
"ਪਾਣੀ ਲਿਆ ਫਿਰ ਬਾਲਿਆ ਮਤ ਜੇ ਤੇਰਾ ਸੇਵ,
ਤ੍ਰੁੱਠਣਗੇ ਪਰਸੰਨ ਹੋ ਤੁਧ ਉੱਤੇ ਮਹਾਂਦੇਵ ।"
ਬਾਬਾ ਪਾਣੀ ਨੂੰ ਗਿਆ ਹੱਥ ਵਿਚ ਖੱਪਰ ਚਾ
ਸਿੱਧਾਂ ਸ਼ਕਤੀ ਵਰਤ ਕੇ ਪਾਣੀ ਦਿਤਾ ਸੁਕਾ ।
ਥਾਂ ਪਾਣੀ ਦੀ ਗੁਰੂ ਨੇ ਚਸ਼ਮੇ ਦੇ ਵਿਚਕਾਰ
ਰਤਨ ਜਵਾਹਰ ਮਾਣਕਾਂ ਦੀ ਦੇਖੀ ਭਰਮਾਰ ।
ਵਾਪਸ ਆ ਗਏ ਗੁਰੂ ਜੀ ਖ਼ਾਲੀ ਖੱਪਰ ਹੱਥ
ਆਖਿਆ ਬੁੱਢੇ ਸਿੱਧ ਨੇ ਮੂੰਹ ਅਪਣੇ ਵਿਚ ਹੱਸ ।
"ਇਕੋ ਚਸ਼ਮਾ ਦੇਖ ਕੇ ਕਿਉਂ ਆਇਆ ਏਂ ਚੱਲ
ਲਾਗੇ ਹੀ ਸੀ ਹੋਰ ਇਕ ਚਸ਼ਮਾ ਭਰਿਆ ਜਲ ।"
ਸਤਿਬਚਨ ਕਹਿ ਮੁੜ ਪਿਆ ਬਾਬਾ ਜਾਣੀ ਜਾਣ

ਉੱਪਰ ਦੂਜੇ ਚਸ਼ਮੇ ਪਹੁੰਚਾ ਜਿਸ ਦਮ ਆਣ
ਕੀ ਦੇਖੇ ਥਾਂ ਜਲ ਦੀ ਇਕ ਸੁੰਦਰ ਮੁਟਿਆਰ
ਵਿਚ ਚਸ਼ਮੇ ਦੇ ਖੜੀ ਹੈ ਕਰ ਸੋਲਾਂ ਸ਼ਿੰਗਾਰ।
ਖ਼ਾਲੀ ਹਥੀਂ ਪਰਤਿਆ ਬਾਬਾ ਦੂਜੀ ਵਾਰ
ਆਖਿਆ "ਵਾਹ ਵਾਹ ਬਾਲਿਆ" ਸਿੱਧਾਂ ਖਿੱਲੀ ਮਾਰ।
ਵੱਲ ਉਨ੍ਹਾਂ ਦੇ ਦੇਖਿਆ ਬਾਬੇ ਹੋ ਗੰਭੀਰ
ਆਖਿਆ ਅਪਣੇ ਪਿੰਡ ਤੋਂ ਆਪ ਚੁਕੀ ਜੇ ਲੀਰ।
ਵੱਡਾ ਤੁਹਾਨੂੰ ਮਾਣ ਹੈ ਜਾਉ ਨਾ ਮਾਇਆ ਲਾਗ
ਵੱਸੋ ਵਿਚ ਉਜਾੜ ਦੇ ਧਨ ਇਸਤ੍ਰੀ ਤਿਆਗ।
ਪਰ ਜੋ ਸਿਰਜੇ ਹਨ ਤੁਸਾਂ ਸਿੱਧੀ ਦੇ ਬਲ ਨਾਲ
ਥਾਂ ਪਾਣੀ ਦੇ ਚਮਕਦੇ ਰਤਨ ਜਵਾਹਰ ਲਾਲ।
ਨਾਲੇ ਸੁੰਦਰ ਇਸਤਰੀ ਮਨ ਲੈਂਦੀ ਜੋ ਖੋਹ
ਸਿੱਧ ਹੁੰਦਾ ਹੈ ਇਸ ਤੋਂ ਤੁਸਾਂ ਨਾ ਛਡਿਆ ਮੋਹ।
ਤਿਆਗੇ ਚੇਤਨ ਮਨ 'ਚ ਤੁਸਾਂ ਇਸਤਰੀ ਧਨ
ਸਾਂਭੀ ਬੈਠਾ ਅਜੇ ਤਕ ਪਰ ਅਵਚੇਤਨ ਮਨ।
ਬਾਬੇ ਜਦੋਂ ਨਿਤਾਰਿਆ ਇਉਂ ਪਾਣੀ ਤੇ ਦੁੱਧ
ਠਿੱਠ ਹੋ ਦੇਖਣ ਲਗ ਪਏ ਇਕ ਦੂਜੇ ਵਲ ਸਿੱਧ।

ਫਿਰ ਸਿੱਧਾਂ ਨੇ ਪੁੱਛਿਆ ਮਾਤ ਲੋਕ ਦਾ ਹਾਲ
ਬਾਬੇ ਕਿਹਾ ਵਿਅਰਥ ਹੈ ਤੁਹਾਡਾ ਇਹ ਸਵਾਲ।
ਜਿਸ ਲੋਕਾਂ ਨੂੰ ਸਿਰਜਿਆ ਉਹੀ ਕਰੇ ਪ੍ਰਿਤਪਾਲ
ਸਿੱਧ ਛੁਪ ਬੈਠੇ ਪਰਬਤੀਂ ਉਨ੍ਹਾਂ ਕੀ ਲੋਕਾਂ ਨਾਲ।
ਹੋਈ ਜੋਗ ਧਿਆਨ ਦੇ ਉੱਪਰ ਫੇਰ ਵਿਚਾਰ
ਸਿੱਧਾਂ ਕੀਤੀਆਂ ਟਿਪਣੀਆਂ ਜਟਿਲ ਅਤੇ ਵਲਦਾਰ।
ਇਸ ਤਰ੍ਹਾਂ ਹੈ ਲਿਖਦਾ ਪੁਰਾਤਨ ਸਾਖੀਕਾਰ:
"ਪ੍ਰਸ਼ਨ ਅਨੇਕਾਂ ਪੁੱਛ ਕੇ ਸਿੱਧ ਗਏ ਜਦ ਹਾਰ।
ਵਰਤਿਆ ਉਹਨਾਂ ਗੁਰੂ ਤੇ ਅੰਤਿਮ ਇਹ ਹਥਿਆਰ
"ਹੋਇਆ ਪਿਆਲੇ ਦਾ ਸਮਾਂ ਪੀਉ ਮਹਾਰਸ ਸਾਰ।"
ਸਿੱਧਾਂ ਪਿਆਲਾ ਫੇਰਿਆ ਆਇਆ ਬਾਬੇ ਕੋਲ
ਬਾਬੇ ਪੁਛਿਆ, "ਇਸ ਵਿਚ ਕੀ ਰਖਿਆ ਜੇ ਘੋਲ?"

"ਫੂਲ ਧਾਵੇ ਦੇ ਅਤੇ ਗੁੜ ਦੋਵੇਂ ਸ਼ਈ ਨਿਰੋਲ
ਕਿਸਮਤ ਵਾਲਿਆਂ ਲਭਦੀ ਇਹ ਵਸਤੂ ਅਨਮੋਲ ।"
ਸਿੱਧਾਂ ਦੇ ਵਲ ਦੇਖਿਆ ਬਾਬੇ ਨਾਲ ਪਿਆਰ
ਤੇ ਫਿਰ ਆਸਾ ਰਾਗ ਵਿਚ ਦਿੱਤਾ ਸ਼ਬਦ ਉਚਾਰ :

"ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ
ਕਰਿ ਕਰਣੀ ਕਸੁ ਪਾਈਐ ॥
ਭਾਠੀ ਭਵਨੁ ਪ੍ਰੇਮ ਕਾ ਪੋਚਾ
ਇਤੁ ਰਸਿ ਅਮਿਉ ਚੁਆਈਐ ॥ ੧ ॥

ਬਾਬਾ ਮਨੁ ਮਤਵਾਰੋ ਨਾਮਰਸੁ ਪੀਵੈ
ਸਹਜ ਰੰਗ ਰਚਿ ਰਹਿਆ ॥
ਅਹਿਨਿਸ ਬਨੀ ਪ੍ਰੇਮ ਲਿਵ ਲਾਗੀ
ਸਬਦੁ ਅਨਾਹਦ ਗਹਿਆ ॥ ਰਹਾਉ ॥

ਪੂਰਾ ਸਾਚੁ ਪਿਆਲਾ ਸਹਜੇ
ਤਿਸਹਿ ਪੀਆਏ ਜਾਕਉ ਨਦਰਿ ਕਰੇ ॥
ਅੰਮ੍ਰਿਤ ਕਾ ਵਾਪਾਰੀ ਹੋਵੈ
ਕਿਆ ਮਦਿ ਛੂਛੈ ਭਾਉ ਧਰੇ ॥ ੨ ॥

ਗੁਰ ਕਾ ਸਾਖੀ ਅੰਮ੍ਰਿਤ ਬਾਣੀ
ਪੀਵਤ ਹੀ ਪਰਵਾਣੁ ਭਇਆ ॥
ਦਰ ਦਰਸਨ ਕਾ ਪ੍ਰੀਤਮੁ ਹੋਵੈ
ਮੁਕਤਿ ਬੈਕੁੰਠੈ ਕਰੈ ਕਿਆ ॥ ੩ ॥

ਸਿਫਤੀ ਰਤਾ ਸਦ ਬੈਰਾਗੀ
ਜੂਐ ਜਨਮ ਨ ਹਾਰੈ ॥
ਕਹੁ ਨਾਨਕ ਸੁਣਿ ਭਰਥਰਿ ਜੋਗੀ
ਖੀਵਾ ਅੰਮ੍ਰਿਤ ਧਾਰੈ ॥ ੪ ॥"

[ਗੁਰੂ ਗ੍ਰੰਥ, ਪੰਨਾ 360]

## ਦੂਜੀ ਉਦਾਸੀ

ਸੁਣ ਬਾਬੇ ਦੇ ਸ਼ਬਦ ਨੂੰ ਸਿੱਧਾਂ ਧਾਰੀ ਚੁੱਪ
ਭੜਕਿਆ ਸ਼ੁਅਲਾ ਗਿਆਨ ਦਾ ਵਿਚ ਹਨੇਰੇ ਘੁੱਪ ।
ਮੰਨੀ ਅੱਗੇ ਸ਼ਬਦ ਦੇ ਰਿਧੀਆਂ ਸਿਧੀਆਂ ਹਾਰ
ਪਰ ਨਾ ਮੁਕਿਆ ਅਜੇ ਤਕ ਸਿੱਧਾਂ ਦਾ ਹੰਕਾਰ ।
ਬਿਰਧ ਨਾਥ ਇਕ ਬੋਲਿਆ ਕਰ ਨੇਤਰ ਰਤਨਾਰ
"ਪਿਆਲੇ ਪਿਛੇ ਬਾਲਿਆ ਠੀਕ ਨਾ ਗਿਆਨ ਵੀਚਾਰ ।
ਅਚਲ ਵਟਾਲੇ ਲਗਦਾ ਮੇਲਾ ਹਰ ਸ਼ਿਵਰਾਤ
ਨਾਲ ਤੇਰੇ ਹੁਣ ਕਰਾਂਗੇ ਉੱਥੇ ਚਲ ਕੇ ਬਾਤ ।"

ਲੈ ਨਾਥਾਂ ਤੋਂ ਵਿਦਿਆ ਸਤਿਗੁਰ ਜਾਣੀ ਜਾਣ
ਉੱਤਰ ਸੁਮੇਰੋਂ ਅੱਪੜੇ ਮਾਨ ਸਰੋਵਰ ਆਣ ।
ਚਾਰ ਚੁਫੇਰੇ ਝੀਲ ਦੇ ਅਜ ਤਕ ਮੰਦਰ ਚਾਰ
ਬਣੇ ਗੁਫਾਂ ਦੀ ਸ਼ਕਲ ਵਿਚ ਜਿਨ੍ਹਾਂ ਦੇ ਵਿਚਕਾਰ ।
ਤਿੱਬਤਵਾਸੀ ਪੂਜਦੇ ਹੋਰ ਬੁਤਾਂ ਦੇ ਨਾਲ
ਨਾਨਕ ਦੀ ਵੀ ਮੂਰਤੀ ਦੋਵੇਂ ਚਰਨ ਪਖਾਲ ।
ਵਿੱਚ ਤਿੱਬਤ ਦੇ ਗੁਰਾਂ ਫਿਰ ਕੁਝ ਚਿਰ ਕੀਤਾ ਵਾਸ
ਤੇ ਲੋਕਾਂ ਦੇ ਮਨਾਂ 'ਚੋਂ ਕੀਤਾ ਤਿਮਰ ਵਿਨਾਸ ।
ਵਿੱਚ ਪਹਾੜਾਂ ਵਿਚਰਦੇ ਏਦਾਂ ਗੁਣੀ ਗਹੀਰ
ਬਰਖਾ ਕਰਦੇ ਨਾਮ ਦੀ ਪਰਤੇ ਮੁੜ ਕਸ਼ਮੀਰ ।
ਫਿਰ ਜੰਮੂ 'ਚੋਂ ਲੰਘਦੇ, ਹੁੰਦੇ ਤਵੀਉਂ ਪਾਰ
ਪੱਖੋਕੇ ਵਿਚ ਉਨ੍ਹਾਂ ਨੇ ਕੀਤਾ ਆਣ ਉਤਾਰ ।

ਬਾਬਾ ਫਿਰਿ ਮੱਕੇ ਗਇਆ
ਨੀਲ ਬਸਤ੍ਰ ਧਾਰੇ ਬਨਵਾਰੀ ।

*–ਭਾਈ ਗੁਰਦਾਸ*

# ਤੀਜੀ ਉਦਾਸੀ

ਚਕ੍ਰ ਚਲਾ ਸਤਿਨਾਮ ਦਾ ਅੰਦਰ ਹਿੰਦੁਸਤਾਨ
ਕੀਤਾ ਅਰਬ ਇਰਾਕ ਵਲ ਬਾਬੇ ਫੇਰ ਧਿਆਨ ।
ਸ਼ੁਕਰ ਮਨਾਇਆ ਮੋਮਨਾਂ ਮੁਕਿਆ ਜਦ ਰਮਜ਼ਾਨ
ਘਰ ਘਰ ਈਦੁਲ-ਫ਼ਿਤਰ ਦਾ ਹੋਣ ਲੱਗਾ ਸਮਿਆਨ ।
ਪਕੇ ਕਬਾਬ ਤੇ ਕੋਰਮੇ ਮੰਡੇ ਅਤੇ ਕੜਾਹ
ਖੁਸ਼ਬੂਆਂ ਮਨ-ਭਾਣੀਆਂ ਘੁਲੀਆਂ ਵਿਚ ਹਵਾ ।
ਚੌਲ ਧਰੇ ਬਖ਼ਤਾਵਰਾਂ ਵੱਡੀਆਂ ਦੇਗਾਂ ਮੰਡ
ਹਾਜਤਮੰਦਾਂ ਵਿਚ ਜੋ ਸਕਣ ਖ਼ਰਾਇਤ ਵੰਡ
ਰੋਜ਼ਾ ਖੋਲ੍ਹਿਆ ਮੋਮਨਾਂ ਬਿਸਮਿੱਲਾ ਦੇ ਨਾਲ
ਪਾਕ ਮਹੀਨਾ ਹੱਜ ਦਾ ਆਇਆ ਫਿਰ ਸ਼ੱਵਾਲ ।
ਹੱਜ ਕਰਨ ਹਾਜੀ ਤੁਰੇ ਲੰਮੇ ਦਾਈਏ ਬੰਨ੍ਹ
ਆਸਾ ਕਾਸਾ ਪਕੜ ਹੱਥ ਰੱਖ ਮੁਸੱਲਾ ਕੰਨ੍ਹ ।
ਨਿਕੀਆਂ ਨਿਕੀਆਂ ਟੋਲੀਆਂ ਰਲਦੀਆਂ ਜਾਵਣ ਆ
ਜਿਉਂ ਨਦੀਆਂ ਤੇ ਵਾਹੁੜੇ ਰੱਲਣ ਵਿਚ ਦਰਿਆ ।
ਗੁਰ ਨਾਨਕ ਵੀ ਰਲ ਪਿਆ ਹਾਜੀਆਂ ਦੇ ਵਿਚਕਾਰ
ਇਸ ਤਰ੍ਹਾਂ ਹੈ ਲਿਖਦਾ ਪੁਰਾਤਨ ਸਾਖੀਕਾਰ :
"ਪੈਰੀਂ ਖੋਸਾਂ ਚੰਮ ਦੀਆਂ ਚੰਮ ਦੀ ਸੁੱਥਣ ਲੱਕ
ਬਸਤਰ ਨੀਲੇ ਰੰਗ ਦੇ ਹਾਜੀ ਲਗਦਾ ਪੱਕ ।
ਪਰ ਕੁਝ ਰੀਤੋਂ ਬਾਹਰਾ ਭੇਖ ਕੀਤਾ ਉਸ ਨਾਲ
ਮੱਥੇ ਟਿੱਕਾ ਲਾਇਆ ਗਲ ਹੱਡੀਆਂ ਦੀ ਮਾਲ ।"
ਰੱਲ ਕੀ ਮੋੜਿਆ ਗੁਰੂ ਜਦ ਮੱਕੇ ਵਲ ਮੁਹਾਣ
ਨਾ ਉਹ ਹਿੰਦੂ ਲਗਦਾ ਨਾ ਉਹ ਮੁਸਲਮਾਨ ।
ਪਹਿਲੋਂ ਮਾਝਾ ਲੰਘਦੇ ਪੁੱਜੇ ਵਿੱਚ ਕਸੂਰ
ਵਿੱਚ ਅਜੋਧਨ ਅੱਪੜੇ ਅੱਗੋਂ ਫੇਰ ਹਜ਼ੂਰ ।
ਪਾਕਪਟਨ ਸੀ ਪੈ ਗਿਆ ਪਿਛੋਂ ਜਿਸ ਦਾ ਨਾਮ

ਕਿਉਂਕਿ ਕੁਤਬ ਫ਼ਰੀਦ ਨੇ ਕੀਤਾ ਸੀਗ ਮੁਕਾਮ ।
ਜਿਸ ਦਿਨ ਬਾਬਾ ਅਪੜਿਆ ਪਾਕਪਟਨ ਵਿਚਕਾਰ
ਸ਼ੇਖ ਬ੍ਰਹਮ ਸੀ ਗਿਆਰਵਾਂ ਓਦੋਂ ਗੱਦੀਦਾਰ ।
ਸਾਲ ਬਤਾਲੀ ਓਸ ਥਾਂ ਕੀਤਾ ਜਿਸ ਪਰਚਾਰ
ਵਿਚ ਸਰਹੰਦ ਸ਼ਰੀਫ਼ ਦੇ ਬਣਿਆ ਫੇਰ ਮਜ਼ਾਰ ।
ਗਿਆ ਸਦਕੜੇ ਦੇਖ ਉਹ ਬਾਬੇ ਦਾ ਦੀਦਾਰ
ਕੁਝ ਦਿਨ ਰਖਿਆ ਓਸ ਨੇ ਨਾਲ ਵੱਡੇ ਸਤਿਕਾਰ ।
ਬਾਣੀ ਵੱਡੇ ਫ਼ਰੀਦ ਦੀ ਬਾਬੇ ਤੁਰਦੀ ਵਾਰ
ਲੀਤੀ ਵਿਚ 'ਕਿਤਾਬ' ਦੇ ਸ਼ਰਧਾ ਨਾਲ ਉਤਾਰ ।

ਸੱਜਣ ਠੱਗ

ਵਿੱਚ ਤੁਲੰਬੇ ਅੱਪੜੇ ਉਥੋਂ ਜਾਣੀ ਜਾਣ
ਜਿਥੇ ਸੱਜਣ ਨਾਮ ਦਾ ਸੀ ਇਕ ਪੁਰਖ ਸੁਜਾਨ ।
ਜਿਸ ਨੇ ਬਾਹਰ ਤੁਲੰਬਿਉਂ ਤਕ ਕੇ ਲੋੜੀ ਥਾਂ
ਸੀ ਬਣਵਾਈ ਹੋਈ ਇਕ ਰਾਹੀਆਂ ਲਈ ਸਰਾਂ ।
ਇਕ ਪਾਸੇ ਮੰਦਰ ਜਿਦ੍ਹੇ ਦੂਜੀ ਤਰਫ਼ ਮਸੀਤ
ਨਾਲ ਹਿੰਦੂਆਂ ਮੋਮਨਾਂ ਇਕੋ ਜਿਹੀ ਪਰੀਤ ।
ਮੱਥੇ ਟਿੱਕਾ ਲਾਉਂਦਾ ਹਿੰਦੂਆਂ ਵਾਂਗ ਸੰਵਾਰ
ਤਸਬੀ ਰੱਖਦਾ ਹੱਥ ਉਹ ਪਾਕ ਮੋਮਨਾਂ ਹਾਰ ।
ਇਉਂ ਲੋਕਾਂ ਵਿਚ ਵੱਧਿਆ ਸੀ ਉਸ ਦਾ ਅਤਬਾਰ
ਪਰ ਲੇਲੇ ਦੇ ਭੇਸ ਵਿਚ ਸੀ ਉਹ ਇਕ ਬਘਿਆੜ ।
ਕਈ ਜਿੰਦਾਂ ਬੇਦੋਸੀਆਂ ਚੁਕਿਆ ਸੀ ਉਹ ਪਾੜ
ਕਈ ਰਾਹੀਆਂ ਦੀ ਕਰ ਚੁਕਾ ਸੀ ਉਹ ਕੱਪੜਝਾੜ ।
ਵਿੱਚ ਸਰਾਂ ਸੀ ਓਸ ਨੇ ਪੱਟ ਰਖਿਆ ਇਕ ਖੂਹ
ਜਿਸ ਵਿਚ ਲੁਟ ਮੁਸਾਫ਼ਰਾਂ ਨੂੰ ਸੁਟਦਾ ਉਹ ਧੂਹ ।
ਰਾਤ ਪੈਂਦੀ ਤਾਂ ਆਖਦਾ ਚੱਲੋ ਕਰੋ ਅਰਾਮ
ਲੁਟ ਪੁਟ ਕੇ ਫਿਰ ਉਨ੍ਹਾਂ ਦਾ ਕਰਦਾ ਕੰਮ ਤਮਾਮ ।
ਦਿਨ ਚੜ੍ਹਦਾ ਤਾਂ ਪਕੜ ਕੇ ਆਸਾ ਤਸਬੀ ਹੱਥ
ਬਾਹਰ ਸਰਾਂ ਜਾ ਬੈਠਦਾ ਹੇਠ ਮੁਸੱਲਾ ਘੱਤ ।

ਪੁੱਜੇ ਜਦ ਗੁਰਦੇਵ ਜੀ ਸ਼ੇਖ ਸਜਣ ਦੇ ਦੁਆਰ

'ਜੀਉ ਆਇਆਂ !' ਉਸ ਆਖ ਕੇ ਕੀਤਾ ਬਹੁ ਸਤਿਕਾਰ ।
ਦੇਖ ਗੁਰੂ ਦੇ ਮੁਖ ਤੇ ਸੈ ਮਣੀਆ ਦੀ ਝਾਲ
ਸੋਚਿਆ ਉਸ ਨੇ ਏਸ ਦੇ ਪੱਲੇ ਹੈ ਬਹੁੰ ਮਾਲ ।
ਖਿਦਮਤ ਕੀਤੀ ਓਸ ਨੇ ਲਾ ਕੇ ਪੂਰੀ ਵਾਹ
ਰਾਤ ਪਈ ਤਾਂ ਬੋਲਿਆ, "ਕਰੋ ਆਰਾਮ ਹੁਣ ਜਾ ।"
ਬਾਬੇ ਆਖਿਆ, "ਸ਼ਬਦ ਇਕ ਪੜ੍ਹ ਵਿਚ ਸਿਫਤ ਖੁਦਾ
ਸੋ ਜਾਵਾਂਗੇ ਸੱਜਣਾ ਐਵੇਂ ਨਾ ਘਬਰਾ ।"
ਮਰਦਾਨੇ ਨੇ ਛੇੜਿਆ ਸੁਣਦੇ ਸਾਰ ਰਬਾਬ
ਬਾਬੇ ਸੂਹੀ ਰਾਗ ਵਿਚ ਖੇੜੇ ਇੰਜ ਗੁਲਾਬ :
ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥ ੧ ॥
ਸਜਣ ਸੇਈ ਨਾਲਿ ਮੈ ਚਲਦਿਆ ਨਾਲ ਚਲੰਨਿ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥ ੧ ॥ ਰਹਾਉ ॥
ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ॥
ਢਠੀਆ ਕੰਮਿ ਨ ਆਵਨੀ ਵਿਚਹੁ ਸਖਣੀਆਹਾ ॥ ੨ ॥
ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ ॥
ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ ॥ ੩ ॥
ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ ॥
ਸੇ ਫਲ ਕੰਮਿ ਨ ਆਵਨੀ ਤੇ ਗੁਣ ਮੈਂ ਤਨਿ ਹੰਨਿ ॥ ੪ ॥
ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ ॥
ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥ ੫ ॥
ਚਾਕਰੀਆ ਚੰਗਿਆਈਆਂ ਅਵਰ ਸਿਆਣਪ ਕਿਤੁ ॥
ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ ॥ ੬ ॥

[ਗੁਰੂ ਗ੍ਰੰਥ, ਪੰਨਾ 729]

ਸੱਜਨ ਸੀਨੇ ਲੱਗਿਆ ਜਦੋਂ ਸ਼ਬਦ ਦਾ ਬਾਣ
ਉੱਪਰ ਕੀਤੇ ਆਪਣੇ ਲੱਗਾ ਉਹ ਪਛਤਾਣ ।
ਪੈਰਾਂ ਉਤੇ ਡਿੱਗਿਆ ਵਿਚ ਪਛਤਾਵੇ ਰੋ
ਦਿੱਤੇ ਹੰਝੂਆਂ ਨਾਲ ਉਸ ਚਰਨ ਗੁਰੂ ਦੇ ਧੋ ।
ਚੁੰਮ ਪੈਰ ਫਿਰ ਬੋਲਿਆ, "ਬਖਸ਼ੋ ਮੇਰੇ ਗੁਨਾਹ ।"
ਬਾਬੇ ਆਖਿਆ, "ਸੱਜਣਾ, ਵਿਚ ਸੱਚੀ ਦਰਗਾਹ

ਰਹਿਮਤ ਦੀ ਕੋਈ ਕਮੀ ਨਾ ਮੰਨ ਕੇ ਸਭ ਗੁਨਾਹ
ਪੈ ਜਾਵੇ ਇਨਸਾਨ ਜੇ ਮੁੜ ਕੇ ਸਿੱਧੇ ਰਾਹ।"
ਕੀਤਾ ਸੱਚੇ ਦਿਲ ਤੋਂ ਸੱਜਣ ਪਸ਼ਚਾਤਾਪ
ਤੇ ਗਿਣਵਾਏ ਗੁਰੂ ਨੂੰ ਅਪਣੇ ਸਾਰੇ ਪਾਪ।
ਫਿਰ ਉਸ ਨੇ ਸਭ ਲੁੱਟ ਦਾ ਦਿੱਤਾ ਮਾਲ ਲਿਆ
ਬਾਬੇ ਨਾਮ ਖੁਦਾਇ ਦੇ ਦਿੱਤਾ ਜੋ ਲੁਟਵਾ।
ਕਰ ਸੱਜਣ ਨੂੰ ਸਤਿਗੁਰਾਂ ਪਹਿਲਾਂ ਇੰਜ ਕੰਗਾਲ
ਨਾਮ ਧਨ ਦੇ ਨਾਲ ਫਿਰ ਕੀਤਾ ਮਾਲਾ ਮਾਲ।
ਸੱਜਣ ਤਾਈਂ ਤਾਰਦੇ ਵੱਧੇ ਵਲ ਮੁਲਤਾਨ
ਲੰਘ ਬਹਾਵਲ ਪੁਰੋਂ ਫਿਰ ਸੱਖਰ ਪੁੱਜੇ ਆਣ।
ਜਲ-ਕ੍ਰੀੜਾ ਨੂੰ ਦੇਖਦੇ ਜਿਥੋਂ ਕਰੁਣਾਧਾਰ
ਸਾਧ ਬੇਲੇ ਵਿਚ ਅੱਪੜੇ ਬਹਿ ਬੇੜੀ ਵਿਚਕਾਰ।
ਜਿੱਥੇ ਖ੍ਵਾਜਾ ਪੀਰ ਦੇ ਵਸਦੇ ਕੁਝ ਮਜੌਰ
ਦਰਸ਼ਨ ਕਰਦਿਆਂ ਬਣ ਗਏ ਗੁਰ-ਚਰਨਾਂ ਦੇ ਭੌਰ।
ਸਾਧ ਬੇਲਿਉਂ ਗੁਰੂ ਜੀ ਪੁੱਜੇ ਫਿਰ ਮਕਰਾਨ
ਝੰਡਾ ਗਡਿਆ ਨਾਮ ਦਾ ਵਿੱਚ ਬਲੋਚਿਸਤਾਨ।
ਲੋਕਾਂ ਦੇ ਵਿਚ ਵਿਚਰਦੇ ਪੁੱਜੇ ਫਿਰ ਹਿੰਗਲਾਜ
ਮੰਦਰ ਜਿੱਥੇ ਸਤੀ ਦਾ ਮੰਦਰਾਂ ਦਾ ਸਿਰਤਾਜ।
ਸਾਗਰ ਤੱਟ ਤੇ ਅੱਪੜੇ ਉਥੋਂ ਫਿਰ ਮਹਾਰਾਜ
ਜਿੱਥੋਂ ਜੱਦੇ ਵਾਸਤੇ ਫੜਿਆ ਉਨ੍ਹਾਂ ਜਹਾਜ਼।
ਪੰਜ ਤੀਕਰਾਂ ਫੈਲਿਆ ਤਕ ਜਲ ਦਾ ਵਿਸਤਾਰ
ਕੁਦਰਤ-ਵੱਸੇ ਉਪਰੋਂ ਹੋਏ ਉਹ ਬਲਿਹਾਰ।
ਕਦੀ ਦੇਖਦੇ ਉਭਰਦੀ ਜਲ 'ਚੋਂ ਸੂਰਜ-ਵੰਗ
ਕਦੀ ਦੇਖਦੇ ਅਸਤਦੇ ਸੂਰਜ ਦੇ ਕਈ ਰੰਗ।
ਆ ਜੱਦੇ ਵਿਚ ਅੱਪੜੇ ਮਰਦਾਨੇ ਦੇ ਨਾਲ
ਸੁਬਹਾਨੱਲਾ! ਆਖਦੇ ਹਾਜੀ ਦੇਖ ਜਲਾਲ।

## ਮੱਕੇ ਵਿਚ

ਚਾਰ ਦਿਨਾਂ ਦੀ ਵਾਟ ਕਰ ਕੇ ਜੱਦਿਉਂ,
ਪੁੱਜ ਗਏ ਮਹਾਰਾਜ ਮੱਕੇ ਸ਼ਹਿਰ ਵਿਚ।
ਸੀ ਜਿਸ ਦੇ ਵਿਚਕਾਰ ਕਾਇਮ ਜੁਗਾਂ ਤੋਂ,
ਖ਼ਾਨਾ ਕਾਅਬਾ ਮੁਖ-ਮੰਦਰ ਇਸਲਾਮ ਦਾ।

ਹਜ਼ਰਤ ਆਦਮ ਆਪ ਰੱਖੀ ਨੀਂਹ ਜਿਦ੍ਹੀ
ਪਰ ਨੂਹ ਦੇ ਤੂਫ਼ਾਨ ਲਾਈ ਢਾਹ ਜਦੋਂ,
ਹਜ਼ਰਤ ਇਬਰਾਹੀਮ ਮੁੜ ਕੇ ਸਿਰਜਿਆ
ਪਿਛੋਂ ਵੀ ਕਈ ਵਾਰ ਡਿਗਿਆ ਉਸਰਿਆ।
ਜਦੋਂ ਪਸਾਰਿਆ ਮੂੰਹ ਸਤਵੀਂ ਸਦੀ ਨੇ
ਨਾਲ ਬੁਤਾਂ ਦੇ ਕਾਅਬਾ ਭਰਿਆ ਪਿਆ ਸੀ,
ਵੱਖੋ ਵੱਖ ਕਬੀਲਿਆਂ ਦੇ ਸਨ ਵੱਖਰੇ
ਹਬਲ ਮਨਾਤ ਤੇ ਲਾਤ ਆਦਿਕ ਬੁਤ ਕਈ।
ਜਦੋਂ ਮੁਹੰਮਦ ਸਾਹਬ ਛੇ ਸੌ ਤੀਹ ਵਿਚ
ਜਿਤ ਕੇ ਮੱਕਾ ਸ਼ਹਿਰ ਕਾਅਬਾ ਸਾਂਭਿਆ,
ਸਾਰੇ ਬੁਤ ਤਰੋੜ ਕੱਢੇ ਕਾਅਬਿਉਂ
ਪਹਿਲੀ ਪੜ੍ਹੀ ਨਮਾਜ਼ ਨਾਲ ਜਮਾਤ ਦੇ।
ਓਸੇ ਦਿਨ ਤੋਂ ਪਾਕ ਘਰ ਇਹ ਰੱਬ ਦਾ
ਬਣ ਚੁੱਕਾ ਹੈ ਕਿਬਲਾ ਮੁਸਲਮ ਜੱਗ ਦਾ,
ਦਸ ਕੇ ਕਸਬ ਕਮਾਲ ਕਾਰੀਗਰਾਂ ਨੇ,
ਭੂਰੇ ਪਥਰਾਂ ਨਾਲ ਇਸ ਨੂੰ ਸਿਰਜੀਆ।
ਕਾਲਾ ਇਕ ਉਛਾੜ ਸੁੱਚੇ ਪੱਟ ਦਾ
ਹਰਦਮ ਰੱਖਣ ਚਾਹੜ ਉੱਪਰ ਏਸ ਦੇ,
ਰਹੇ ਏਸ ਦਾ ਬਾਰ ਅਕਸਰ ਬੰਦ ਹੀ
ਕੇਵਲ ਕਿਸੇ ਤਿਉਹਾਰ ਤੇ ਹੀ ਖੁਲ੍ਹਦਾ।
ਵਿੱਚ ਦੱਖਣੀ ਗੁੱਠ ਕਾਲੇ ਰੰਗ ਦਾ,
ਪੱਥਰ ਹੈ ਇਕ ਗਡਿਆ ਜਿਨੂੰ ਰਸੂਲ ਨੇ,
ਅਪਣੇ ਹੱਥਾਂ ਨਾਲ ਹੈਸੀ ਰੱਖਿਆ।

ਆਵੇ ਜਦ ਜ਼ੁਲਹਿੱਜ ਮਹੀਨਾ ਬਾਰ੍ਹਵਾਂ,
ਜੁੜਦੇ ਹਾਜੀ ਲੋਕ ਏਥੇ ਆਣ ਕੇ।
ਮੱਕਾ ਇਕ ਪੜਾ ਜਦੋਂ ਰਹਿ ਜਾਂਵਦਾ,
ਬਸਤਰ ਸਭ ਉਤਾਰ ਕਰਦੇ ਗੁਸਲ ਉਹ,
ਬੰਨਦੇ ਫਿਰ ਇਹਰਾਮ ਚਿੰਨ੍ਹ ਤਿਆਗ ਦਾ।
ਘੋੜੇ ਊਠ ਤਿਆਗ ਲਾਂਹਦੇ ਜੁੱਤੀਆਂ,

ਮੱਕੇ ਵੱਲ ਤੁਰ ਪੈਂਦੇ ਨੰਗੇ ਪੈਰ ਫਿਰ ।
ਲੱਕੜ ਦੀਆਂ ਖੜਾਵਾਂ ਜਾਂ ਉਹ ਪਹਿਨਦੇ,
ਜਿਨ੍ਹਾਂ ਨੂੰ ਗੁਰਦਾਸ "ਕੌਸਾਂ" ਆਖਦਾ ।
ਦਿਲ ਦੇ ਵਿਚ ਪਰੀਤ ਪਾਕ ਰਸੂਲ ਦੀ,
ਹੋਠਾਂ ਤੇ ਹਜ-ਗੀਤ ਗਾਈ ਜਾਣ ਉਹ ।
ਖ਼ਾਨੇ ਕਾਅਬੇ ਕੋਲ ਜਦ ਉਹ ਅੱਪੜਦੇ,
ਕਰਦੇ ਸਤ ਪਰਕਰਮਾਂ ਰੱਬ ਦੇ ਘਰ ਦੀਆਂ,
ਹੌਲੀ ਹੌਲੀ ਚਾਰ ਤੇ ਤ੍ਰੈ ਤ੍ਰਿਖੀਆਂ ।
ਹਰ ਪਰਕਰਮਾ ਪਿਛੋਂ ਵਾਰੋ ਵਾਰ ਸਭ,
'ਹਜਰੁਲ ਅਸਵਦ' ਤਾਈਂ ਚੁੰਮੀ ਜਾਂਵਦੇ,
ਜਿਸ ਵਿਚ ਚੁੰਮਣਾਂ ਨਾਲ ਟੋਏ ਪੈ ਗਏ ।
ਏਥੋਂ ਵਿਹਲਿਆਂ ਹੋ ਫਿਰ ਉਹ ਦੇਖਦੇ,
ਹਜ਼ਰਤ ਇਬਰਾਹੀਮ ਦੇ ਅਸਥਾਨ ਨੂੰ ।
ਮਗਰੋ 'ਸਫ਼ਾ ਮਰੂਤ' ਉਤੇ ਜਾਂਵਦੇ,
ਕਰਦੇ ਫੇਰ ਦੁਆ 'ਮਰਵਾ-ਸ਼ਿਖਰ' ਤੇ ।
ਏਦਾਂ ਕਈ ਮੁਕਾਮਾਂ ਉਤੇ ਪੁੱਜ ਕੇ,
ਕਰਦੇ ਹਾਜੀ ਲੋਕ ਰਸਮਾਂ ਪੂਰੀਆਂ ।
ਆਉਂਦਾ ਦਸਵਾਂ ਰੋਜ਼ ਜਦ ਜ਼ੁਲਹਿੱਜ ਦਾ,
'ਮੁਜ਼ਦਲਿਫ਼ਾ' ਤੇ ਪੁਜ ਪੜ੍ਹਨ ਨਮਾਜ਼ ਉਹ ।
ਸੁਟ ਕੇ ਪੱਥਰ ਸੱਤ ਥੰਮ੍ਹ ਸ਼ੈਤਾਨ ਤੇ,
ਫਿਰ ਕੁਰਬਾਨੀ ਦੇਣ ਜਾ ਕੇ 'ਮਿਨਾ' ਤੇ,
ਬਕਰੇ, ਦੁੰਬੇ, ਊਠ ਜਾਂ ਫਿਰ ਗਊ ਦੀ ।
ਲਾਹ ਕੇ ਫਿਰ ਇਹਰਾਮ ਆਪਣੇ ਗਲ 'ਚੋਂ
ਮਨ ਮਰਜ਼ੀ ਅਨੁਸਾਰ ਬਸਤਰ ਪਹਿਨਦੇ ।

ਨਾਲ ਹਾਜੀਆਂ ਰੱਲ ਕੇ ਇਕ ਪਵਿੱਤਰ ਰਾਤ
ਮਰਯਾਦਾ ਤੋਂ ਉਲਟ ਇਕ ਬਾਬੇ ਕੀਤੀ ਬਾਤ ।
ਮਨ ਦੇ ਵਿਚ ਧਿਆਉਂਦਾ ਨਿਰਭਉ ਤੇ ਨਿਰਵੈਰ
ਬਾਬਾ ਨਾਨਕ ਸੌ ਗਿਆ ਕਰ ਕਾਅਬੇ ਵਲ ਪੈਰ ।
ਆਏ ਦੇਸ਼ ਦੇਸ਼ਾਂਤਰੋਂ ਲੰਮੀਆਂ ਮੰਜ਼ਲਾਂ ਮਾਰ

ਸੁੱਤੇ ਹਾਜੀ ਲੋਕ ਵੀ ਲੰਮੇ ਪੈਰ ਪਸਾਰ ।
ਤਾਰੇ ਹੋਏ ਸੰਘਣੇ ਸਿਰ ਤੇ ਝੁਰਮੁਟ ਘੱਤ
ਝਿਲਮਿਲ ਝਿਲਮਿਲ ਕਰ ਉਠੀ ਅਸਮਾਨਾਂ ਦੀ ਛੱਤ ।
ਪਰੀ-ਖਟੋਲੇ ਵਾਂਗਰਾਂ ਸੱਤ ਰਿਸ਼ੀਆਂ ਦੀ ਖੱਟ
ਚਾਨਣ-ਪਰੀਆਂ ਨਚੀਆਂ ਨੀਂਦਰ-ਤੂਣੇ ਕੱਤ ।
ਅੰਬਰ ਲੱਦੀ ਪਿੱਠ ਤੇ ਕਸਤੂਰੀ ਦੀ ਛੱਟ
ਵਾਹੋ ਦਾਹੀ ਭਜਿਆ ਸੂਰਜ ਕਰ ਕੇ ਛੱਟ ।
ਲੁਟਿਆ ਵੱਖਰ ਓਸ ਦਾ ਕਰ ਕਿਰਨਾਂ ਦਾ ਵਾਰ
ਚਾਨਣ ਦੇ ਵਿਚ ਘੋਲ ਫਿਰ ਦਿੱਤੀ ਮਹਿਕ ਖਿਲਾਰ ।
ਆਈ ਬਹੂ ਸਵੇਰ ਦੀ ਰੰਗਲੇ ਡੋਲੇ ਪੈ
ਅੱਖਾਂ ਖੋਲ੍ਹੀਆਂ ਹਾਜੀਆਂ ਨਾਮ ਖ਼ੁਦਾ ਦਾ ਲੈ ।
ਮਿੱਸੇ ਚਾਨਣ ਵਿਚ ਜਦੋਂ ਘੂਮਣ ਲੱਗੀ ਪੌਣ
ਵਿਚ ਹਾਜੀਆਂ ਕਾਜੀਆਂ ਹਿਲਜੁਲ ਲੱਗੀ ਹੋਣ ।
ਤਕ ਬਾਬੇ ਨੂੰ ਲੇਟਿਆ ਕਰ ਕਾਅਬੇ ਵਲ ਪੈਰ,
ਹਾਜੀ ਜੀਵਨ ਨਾਮ ਦੇ ਆ ਕੇ ਅੰਦਰ ਕਹਿਰ,
ਬਾਬੇ ਤਾਈਂ ਉਠਾਇਆ ਲੱਤ ਜ਼ੋਰ ਦੀ ਮਾਰ,
"ਸੁੱਤਾ ਹੈਂ ਤੂੰ ਇਸ ਤਰ੍ਹਾਂ ਕਿਹੜਾ ਕੁਫ਼ਰ ਕੁਫ਼ਾਰ ?"
ਸੁਣ ਕੇ ਰੌਲਾ ਓਸ ਦਾ ਕੱਠੀ ਹੋ ਗਈ ਭੀੜ
ਜੀਵਨ ਬੋਲਿਆ, "ਲੱਗਦਾ ਭਾਵੇਂ ਇਹ ਫ਼ਕੀਰ
ਐਪਰ ਹੋਈ ਏਸ ਤੋਂ ਅੱਤ ਵੱਡੀ ਤਕਸੀਰ
ਪੈਰ ਖ਼ੁਦਾ ਦੇ ਘਰ ਵਲ ਕਰਨੇ ਗੁਨਾਹ ਕਬੀਰ ।"
ਬਾਬੇ ਅੱਖਾਂ ਖੋਲ੍ਹੀਆਂ ਆਖਿਆ ਫਿਰ ਮੁਸਕਾ
"ਘਰ ਨਾ ਜਿੱਧਰ ਰੱਬ ਦਾ ਉਧੱਰ ਦਿਉ ਘੁਮਾ ।"
ਜਿਨ੍ਹਾਂ ਨਾਲ ਕੁਰਾਨ ਦੇ ਪਾਇਆ ਸੀ ਇਰਫ਼ਾਨ
ਰਮਜ਼ ਗੁਰੂ ਦੀ ਉਨ੍ਹਾਂ ਨੇ ਲੀਤੀ ਤੁਰਤ ਪਛਾਣ ।
ਭਾਵ, ਨਾ ਕਾਅਬੇ ਵਿਚ ਸਿਰਫ਼ ਹੈ ਅੱਲਾਹ ਦਾ ਵਾਸ
ਹਰ ਜ਼ੱਰੇ ਦੇ ਵਿਚ ਸਗੋਂ ਕਰਦਾ ਉਹ ਨਿਵਾਸ ।
ਬੰਦ ਕਰੇ ਨਾ ਰੱਬ ਨੂੰ ਵਿਚ ਜ਼ਮਾਨ ਮਕਾਨ
ਘਰ ਹੈ ਅੱਲਾਹ ਪਾਕ ਦਾ ਸਾਰਾ ਇਹ ਜਹਾਨ ।
ਤਾਹੀਉਂ ਸੂਫ਼ੀ ਆਖਦੇ ਇਸ ਨੂੰ ਛੋਟਾ ਹੱਜ

ਦਿਲ ਜਿੱਤਣ ਨੂੰ ਸਮਝਦੇ ਸੌ ਹੱਜਾਂ ਤੋਂ ਵੱਧ ।
ਬਾਬਾ ਲੱਗਾ ਉਨ੍ਹਾਂ ਨੂੰ ਵੱਡਾ ਵਲੀ ਅੱਲਾਹ
ਸਿਜਦਾ ਕੀਤਾ ਉਨ੍ਹਾਂ ਨੇ ਪਕੜ ਓਸ ਦੇ ਪਾ ।
ਪਰ ਜ਼ਾਹਿਰ ਵਿਚ ਜਕੜਿਆ ਜੀਵਨ ਦੁਨੀਆਦਾਰ
ਬਾਤਨ ਦੀ ਇਸ ਗੱਲ ਦਾ ਸਮਝ ਨਾ ਸਕਿਆ ਸਾਰ ।
ਟੰਗੋਂ ਪਕੜ ਘਸੀਟਿਆ ਵੱਡਾ ਰੋਹ ਦਿਖਾਲ
ਏਦਾਂ ਲੱਗਾ ਓਸ ਨੂੰ ਕਾਅਬਾ ਫਿਰ ਗਿਆ ਨਾਲ ।
ਮੋੜੇ ਦੂਜੀ ਤਰਫ਼ ਫਿਰ ਉਸ ਬਾਬੇ ਦੇ ਪੈਰ
ਘੁੰਮਦਾ ਦਿਸਿਆ ਓਸ ਨੂੰ ਫੇਰ ਖੁਦਾ ਦਾ ਦੈਰ ।
ਤਕ ਕੇ ਕੌਤਕ ਵਰਤਿਆ ਟੁੱਟਾ ਉਸ ਦਾ ਮਾਣ
ਉੱਪਰ ਕੀਤੇ ਆਪਣੇ ਲੱਗਾ ਉਹ ਪਛਤਾਣ ।
ਕਾਂਬਾ ਛਿੜਿਆ ਓਸ ਨੂੰ ਵੱਡੀ ਹੈਬਤ ਨਾਲ
"ਕਾਅਬਾ ਫਿਰਿਆ!" ਆਖ ਕੇ ਡਿੱਗਾ ਉਹ ਚੁਫਾਲ ।
ਹਾਜੀਆਂ ਵਿਚੋਂ ਉੱਠਿਆ ਬੁੱਢਾ ਇਕ ਮਸਕੀਨ
ਜੀਵਨ ਨੂੰ ਪੁਚਕਾਰ ਕੇ ਦਿੱਤੀ ਉਸ ਤਸਕੀਨ ।
ਬੋਲਿਆ, "ਕਾਅਬਾ ਫਿਰਨ ਤੇ ਹੋ ਨਾ ਏਡ ਹੈਰਾਨ
ਵਲੀਆਂ ਤੋਂ ਹੁੰਦਾ ਰਿਹਾ ਕਾਅਬਾ ਨਿਤ ਕੁਰਬਾਨ ।
ਇਬਨੇ ਅਰਬੀ ਖੋਲ੍ਹਿਆ 'ਫ਼ਤੂਹਾਤ' ਵਿਚ ਰਾਜ਼
ਅੱਖੀਂ ਦੇਖੀ ਆਪ ਮੈਂ ਕਾਅਬੇ ਦੀ ਪਰਵਾਜ਼ ।
ਆਇਆ ਮੇਰੇ ਮਨ ਵਿਚ ਜਦ ਕੋਈ ਬੁਰਾ ਖ਼ਿਆਲ
ਕਾਅਬਾ ਤੁਰ ਪਿਆ ਅਰਸ਼ ਵਲ ਲੈ ਕੇ ਨੀਹਾਂ ਨਾਲ ।
ਪਰ ਜਦ ਕੀਤੀ ਓਸ ਦੀ ਮੁੜ ਮੈਂ ਸਿਫ਼ਤ ਸਲਾਹ
ਤਕਿਆ ਉਸ ਨੂੰ ਪਰਤਦਾ ਮੁੜ ਕੇ ਅਪਣੀ ਜਗਾਹ ।"
ਏਸ ਤਰ੍ਹਾਂ ਹੀ ਰਾਬੀਆ ਦੀ ਕਰਦੇ ਹਨ ਗੱਲ
ਦੂਜੀ ਵਾਰੀ ਹੱਜ ਕਰਨ ਤੁਰੀ ਜਾ ਮੱਕੇ ਵੱਲ ।
ਕੀ ਤਕਦੀ ਹੈ ਓਸ ਵਲ ਜੰਗਲ ਦੇ ਵਿਚਕਾਰ
ਕਾਅਬਾ ਤੁਰਿਆ ਆਉਂਦਾ ਹੋ ਕੇ ਅੱਗੋਂ ਵਾਰ ।
ਤਕ ਕੇ ਬੋਲੀ ਰਾਬੀਆ, "ਸਿਰਫ਼ ਖ਼ੁਦਾ ਦਰਕਾਰ
ਪੱਥਰਾਂ ਦਾ ਇਹ ਕੋਠੜਾ ਮੇਰੇ ਕਿਸੇ ਨਾ ਕਾਰ ।"
ਉੱਧਰ ਮੱਕੇ ਅੱਪੜੇ ਹਜ਼ਰਤ ਇਬਰਾਹੀਮ

ਤਾਂ ਜੋ ਜਾ ਕੇ ਕਰ ਸਕਣ ਕਾਅਬੇ ਦੀ ਤਾਜ਼ੀਮ ।
ਕਾਅਬਾ ਦੇਖ ਨਾ ਥਾਉਂ ਤੇ ਹੋਏ ਜਦ ਹੈਰਾਨ
ਹੋਇਆ ਵਿਚੋਂ ਗ਼ੈਬ ਦੇ ਏਸ ਤਰ੍ਹਾਂ ਫ਼ਰਮਾਨ ।
''ਫ਼ਰਕ ਹੈ ਤੇਰੀ ਨਜ਼ਰ ਵਿਚ ਨਹੀਂ ਤਾਂ ਗਲ ਆਸਾਨ
ਕਰਨ ਗਿਆ ਘਰ ਰੱਬ ਦਾ ਰਾਬੀਆ ਦਾ ਸਨਮਾਨ ।''

ਬਾਬੇ ਜਦ ਇਹ ਕਲਾ ਦਿਖਾਈ
ਕੱਠੀ ਹੋਈ ਆਣ ਲੁਕਾਈ ।
ਸ਼ੇਖ ਮੁਸ਼ਾਇਖ਼ ਵ਼ਾਰੋ ਵਾਰੀ
''ਹੋਇ ਹੈਰਾਨ ਕਰੇਨਿ ਜੁਹਾਰੀ ।''
ਇਕ ਥਾਂ ਦੇਖ ਜਮਾਲ ਜਲਾਲਾ
ਝੱਲੀ ਜਾਏ ਨਾ ਗੁਰ ਕੀ ਝਾਲਾ ।
ਨਾਲ ਆਜਜ਼ੀ ਕਰਨ ਖ਼ਤਾਬ
''ਦੱਸੋ ਆਪਣੀ ਫੋਲ ਕਿਤਾਬ ।
ਹਿੰਦੂ ਵੱਡਾ ਕਿ ਮੁਸਲਮਨੋਈ ?''

ਬਾਬੇ ਆਖਿਆ, ''ਫ਼ਰਕ ਨਾ ਕੋਈ ।
ਹਿੰਦੂ ਹੋਏ ਜਾਂ ਮੁਸਲਮਾਨ
ਬੇਦ ਪੜ੍ਹੇ ਜਾਂ ਪੜ੍ਹੇ ਕੁਰਾਨ
ਰਾਮ ਜਪੇ ਜਾਂ ਜਪੇ ਰਹੀਮ
ਜੇ ਨਾ ਉਸ ਦੇ ਅਮਲ ਸਲੀਮ
ਢੋਈ ਮਿਲੇ ਨਾ ਵਿਚ ਦਰਗਾਹ
ਦੁਨੀਆਂ ਚਲੇ ਸ਼ੈਤਾਨੀ ਰਾਹ ।

ਫੇਰ ਬੋਲਿਆ ਰੁਕਨਲਦੀਨ
''ਸਾਡਾ ਹੈ ਇਹ ਪੱਕ ਯਕੀਨ
ਅੱਵਲ ਅੱਲਾਹ ਫੇਰ ਰਸੂਲ
ਮਗਰੋਂ ਚਾਰ ਯਾਰ ਮਕਬੂਲ
ਜਿਸ ਦੇ ਬਣਨ ਨਾ ਇਹ ਸ਼ਫੀ
ਮਿਲੇ ਨਾ ਉਸ ਨੂੰ ਭਿਸ਼ਤ ਕਦੀ ।''

ਬਾਬੇ ਕਿਹਾ ਠਰੰਮੇ ਨਾਲ
"ਕੇਵਲ ਕਾਇਮ ਇਕ ਅਕਾਲ ।
ਕੱਲਾ ਉਹੀਉ ਜਗ ਦਾ ਮੂਲ
ਆਵਣ ਜਾਵਣ ਨਬੀ ਰਸੂਲ ।
ਨਾ ਕੋਈ ਸ਼ਫ਼ੀ ਤੇ ਨਾ ਕੋਈ ਯਾਰ
ਕੇਵਲ ਅਮਲ ਲਗਾਵਣ ਪਾਰ ।"

ਫੇਰ ਪੁਛਾਏ ਪੀਰ ਜਲਾਲ
ਉਤੇਕਿੱਤੀ ਤਿੰਨ ਸੁਆਲ :
"ਕੀ ਅੱਲਾਹ ? ਕੀ ਕਰਦਾ ਕਾਰ ?
ਕਿੱਥੇ ਹੈ ਉਸਦਾ ਘਰਬਾਰ ?"
ਕਿਹਾ ਗੁਰੂ, "ਇਕ ਬਾਝ ਨਾ ਹੋਰ
ਹਿਰਦੇ ਵਿਚ ਹੈ ਉਸ ਦੀ ਠੌਰ ।
ਕੰਮ ਓਸ ਦਾ ਥਾਪ ਉਥਾਪ
ਕਰੇ ਕਰਾਵੇ ਆਪੇ ਆਪ ।"

ਸੁਣ ਨੁਕਤੇ ਇਰਫ਼ਾਨ ਦੇ ਹਾਜੀ ਹੋਏ ਦੰਗ,
ਧਰੀ ਨੀਸਾਣੀ ਕਉਂਸ ਦੀ ਬਾਬੇ ਕੋਲੋਂ ਮੰਗ ।

ਮਦੀਨਾ

ਮੱਕੇ ਵਿੱਚ ਗੁਜ਼ਾਰ ਕੇ ਤਿੰਨ ਦਿਹਾੜਾਂ ਹੋਰ
ਵੱਲ ਮਦੀਨੇ ਤੁਰ ਪਏ ਹਾਜੀ ਮੱਠੀ ਤੋਰ ।
ਨਾਲ ਉਨ੍ਹਾਂ ਦੇ ਰੱਲ ਕੇ ਜਪਦੇ ਸ੍ਰੀ ਅਕਾਲ
ਗੁਰ ਨਾਨਕ ਵੀ ਤੁਰ ਪਿਆ ਲੈ ਮਰਦਾਨਾ ਨਾਲ ।
ਪੈਂਡਾ ਤਿੰਨ ਸੌ ਮੀਲ ਦਾ ਪੈਰਾਂ ਹੇਠ ਲਿਤਾੜ
ਵਿੱਚ ਮਦੀਨੇ ਕਾਫ਼ਲਾ ਪੁੱਜਾ ਆਖ਼ਰਕਾਰ ।
ਇਹ ਉਹੀਉ ਅਸਥਾਨ ਹੈ ਜਿਥੇ ਮੁਹੰਮਦ ਸਾਹਬ
ਦਾ ਹੈ ਬਣਿਆ ਮਕਬਰਾ ਜ਼ਿਆਰਤ ਜਿਦ੍ਹੀ ਸਵਾਬ ।
ਡੇਰਾ ਕੀਤਾ ਗੁਰਾਂ ਨੇ ਪਾਕ ਮਕਬਰੇ ਕੋਲ
ਰੱਬੀ ਸ਼ਬਦ ਉਚਾਰਿਆ ਵਿਚ ਬਸੰਤ ਹਿੰਡੋਲ ।
ਜੁੜੇ ਦਵਾਲੇ ਉਨ੍ਹਾਂ ਦੇ ਹਾਜੀ ਅਤੇ ਇਮਾਮ

ਨਾਲ ਅਦਬ ਦੇ ਮੰਗਿਆ ਬਾਬੇ ਤੋਂ ਪੈਗਾਮ।
ਦਿੱਤਾ ਅੱਗੋਂ ਉਨ੍ਹਾਂ ਨੂੰ ਬਾਬੇ ਨੇ ਉਪਦੇਸ਼:
"ਮਾਰ ਲਏ ਜੋ ਮਨ ਨੂੰ ਉਹੀਓ ਹੈ ਦਰਵੇਸ਼।
ਦੋ ਰੰਨਾਂ ਹਨ ਮਨ ਦੀਆਂ ਸਾਡੇ ਵਿੱਚ ਗਿਆਨ
ਇਕ ਸੁਪੱਤੀ ਦੂਸਰੀ ਰੰਨ ਕੁਪੱਤੀ ਜਾਣ।
ਟੁਰੇ ਸੁਪੱਤੀ ਮਗਰ ਜੋ ਦਰਗਹ ਪਾਵੇ ਮਾਣ
ਮਗਰ ਕੁਪੱਤੀ ਲੱਗਿਆਂ ਬੰਦਾ ਬਣੇ ਸ਼ੈਤਾਨ।"

## ਇਰਾਕ ਯਾਤਰਾ

ਫਿਰ ਬਾਬੇ ਨੇ ਮੋੜਿਆ ਬਸਰੇ ਵਲ ਮੁਹਾਣ
ਨਾਲ ਹਾਜੀਆਂ ਰੱਲ ਕੇ ਲੱਗੇ ਪੰਧ ਮੁਕਾਣ।
ਹੌਲੀ ਹੌਲੀ ਵੱਧਦੇ ਉੱਤਰ ਪੂਰਬ ਦਾਅ
ਪੈਂਡਾ ਛੇ ਸੌ ਮੀਲ ਦਾ ਲੀਤਾ ਉਨ੍ਹਾਂ ਮੁਕਾ।
ਪੁੱਜੇ ਵਿਚ ਇਰਾਕ ਦੇ ਵਿੱਚ ਫ਼ਕੀਰੀ ਵੇਸ
ਦਜਲੇ ਅਤੇ ਫ਼ਰਾਤ ਦਾ ਅਤੀ ਪੁਰਾਤਨ ਦੇਸ।
ਆਖ਼ਰ ਬਸਰੇ ਸ਼ਹਿਰ ਵਿਚ ਕੀਤਾ ਉਨ੍ਹਾਂ ਉਤਾਰ
ਜੋ ਸੀ ਫ਼ਾਰਸ ਖਾੜੀਓਂ ਤੀਹ ਕੋਹ ਉੱਪਰ ਵਾਰ।
ਦਜਲੇ ਅਤੇ ਫ਼ਰਾਤ ਦਾ ਹੁੰਦਾ ਜਿੱਥੇ ਮੇਲ
ਦੋ ਪਾਣੀ ਰਲ ਜਿਸ ਜਗ੍ਹਾ ਕਰਦੇ ਅਦਭੁਤ ਕੇਲ।
ਉੱਥੋਂ ਅਪੜੇ ਕਰਬਲਾ ਪੈ ਕੇ ਰਾਹ ਬਗ਼ਦਾਦ
ਜੁੜੀ ਇਮਾਮ ਹੁਸੈਨ ਦੀ ਨਾਲ ਜਿਦ੍ਹੇ ਸੀ ਯਾਦ।
ਤਿੰਨ ਦਿਨ ਪਿਆਸਾ ਰਖ ਕੇ ਜਿੱਥੇ ਦੁਸ਼ਟ ਯਜ਼ੀਦ
ਅਤਿ ਬੇਫ਼ਿਕਰੀ ਨਾਲ ਸੀ ਕੀਤਾ ਉਨ੍ਹੂੰ ਸ਼ਹੀਦ।
ਦੇਖ ਮਕਬਰਾ ਓਸਦਾ ਮੜ੍ਹਿਆ ਸੋਨੇ ਨਾਲ
ਪੁੱਜੇ ਵਿਚ ਬਗ਼ਦਾਦ ਦੇ ਆਖ਼ਰਕਾਰ ਦਿਆਲ।
ਵੱਡਾ ਸ਼ਹਿਰ ਸੁਹਾਵਣਾ ਹੋਵੇ ਸਿਫ਼ਤ ਨਹੀਂ
ਰੱਖੀ ਸੀ ਨੌਸ਼ਰਵਾਂ ਸ਼ਾਹ ਨੇ ਜਿਸਦੀ ਨੀਂਹ।
ਦਜਲੇ ਅਤੇ ਫ਼ਰਾਤ ਦੇ ਵਹਿਣ ਜਿਥਾਈਂ ਰੱਲ
ਫੇਰ ਪਾਟ ਕੇ ਨਿੱਖੜਨ ਰਤਾ ਅਗੇਰੇ ਚੱਲ।
ਪੀਰ ਵੱਡਾ ਜੀਲਾਨ ਦਾ ਅਬਦੁਲ ਕਾਦਰ ਨਾਮ
'ਦਸਤਗੀਰ' ਅਖਵਾਉਂਦਾ ਜਿਹੜਾ ਵਿਚ ਇਸਲਾਮ।

ਸਨ ਗਿਆਰਾਂ ਸੌ ਛਿਆਹਠ ਵਿਚ ਹੋਇਆ ਜਿਦ੍ਹਾ ਵਸਾਲ
ਬਣਿਆ ਉਸਦਾ ਮਕਬਰਾ ਵਿਚ ਬਗ਼ਦਾਦ ਕਮਾਲ।
ਜਾਨਸ਼ੀਨ ਵੀ ਓਸਦੇ ਦਸਤਗੀਰ ਅਖਵਾਣ
ਕੋਲ ਉਸਦੀ ਦਰਗਾਹ ਦੇ ਬਾਬੇ ਨਾਨਕ ਆਣ
ਕੰਨ ਵਿਚ ਦੇ ਕੇ ਉਂਗਲਾਂ ਦਿੱਤੀ ਜਦੋਂ ਅਜ਼ਾਨ
"ਸੁੰਨ ਮੁੰਨ ਨਗਰੀ ਭਈ ਹੋਇਆ ਪੀਰ ਹੈਰਾਨ।"
ਕੀ ਤਕਦਾ ਉਹ ਆਣ ਕੇ ਵੱਡਾ ਕੋਈ ਫ਼ਕੀਰ
ਬੇਪਰਵਾਹੀ ਵਿੱਚ ਸੀ ਬੈਠਾ ਨੇਤਰ ਭੀੜ।
ਪੁੱਛਣ ਲੱਗਾ, "ਕੌਣ ਤੂੰ, ਕਿਹੜਾ ਤੇਰਾ ਰਾਹ?"
ਮਰਦਾਨੇ ਨੇ ਦਸਿਆ, "ਮੰਨੇ ਫ਼ਕਤ ਖ਼ੁਦਾ।
ਵਿੱਚ ਏਸਦੀ ਗੋਦੜੀ ਲੁੱਕੇ ਅਰਜ਼ ਸਮਾ
ਪਾਤਾਲੋਂ ਆਕਾਸ਼ ਤਕ ਜਾਵਸ ਪਹੁੰਚ ਨਿਗਾਹ।"
ਇਤਨਾ ਕਹਿ ਕੇ ਛੇੜਿਆ ਮਰਦਾਨੇ ਨੇ ਸਾਜ਼
ਵਿੱਚ ਵਜਦ ਦੇ ਆਇਆ ਸੁਣ ਕੇ ਪੀਰ ਅਵਾਜ਼।
ਵਿਚ ਤਬਕਾਂ ਦੀ ਕੈਦ ਦੇ ਬੱਝੀ ਉਸਦੀ ਜਿੰਦ
ਵਿੱਚ ਅਦੇਸ਼ ਅਕਾਲ ਦੇ ਉੱਡੀ ਵਾਂਗ ਪਰਿੰਦ।
ਦਸਤਗੀਰ ਦੇ ਕੋਲ ਹੀ ਬੈਠਾ ਸੀ ਬਹਿਲੋਲ
ਸੁਣ ਕੇ ਬੋਲ ਰਬਾਬ ਦੇ ਉਠਿਆ ਏਦਾਂ ਬੋਲ:
"ਵਾਜਬ ਗਾਣਾ ਨੱਚਣਾ ਨਹੀਂਗਾ ਵਿਚ ਸ਼ਰਅ
ਤਾਹੀਉਂ ਕੀਤਾ ਨਬੀ ਨੇ ਮਮਨੂਅ ਰਕਸ ਸਮਾਅ।"
ਸੁਣ ਕੇ ਬਚਨ ਬਹਿਲੋਲ ਦੇ ਬਾਬੇ ਨਾਲ ਪਿਆਰ
ਬਾਰੇ ਰਾਗ ਤੇ ਸ਼ਬਦ ਦੇ ਦੱਸੇ ਇੰਜ ਵਿਚਾਰ:
"ਕੀਤਾ ਨਹੀਂ ਰਸੂਲ ਨੇ ਵਰਜਿਤ ਐਸਾ ਰਾਗ
ਰੋਸ਼ਨ ਕਰਦਾ ਦਿਲਾਂ ਨੂੰ ਜਿਹੜਾ ਵਾਂਗ ਚਰਾਗ।
ਉਹ ਤਾਂ ਸਗੋਂ ਆਇਸ਼ਾ ਨੂੰ ਮੋਢੇ ਤੇ ਚਾ
ਗੀਤ ਸੁਨਾਣ ਲਿਜਾਂਵਦੇ ਅਬਦਾਲਾਂ ਦੇ ਜਾ।
ਮਹਿਮਾਂ ਰਾਗ ਤੇ ਸ਼ਬਦ ਦੀ ਸਕੀਏ ਮੂਲ ਨਾ ਕੱਥ
ਹਨ ਦੋਵੇਂ ਰੂਹ ਦੇ ਲਈ ਸਭ ਤੋਂ ਉੱਤਮ ਰੱਥ।
ਪੈਦਾ ਕਰਦਾ ਰਾਗ ਲਿਵ, ਲਿਵ ਅਸਾਡਾ ਮੱਤ
ਜੋੜੇ ਅਸਲੇ ਨਾਲ ਜੋ ਸੂਖਮ ਤੰਦਾਂ ਕੱਤ!

ਇਹੀਉ ਕਲਬ ਫ਼ਕੀਰ ਦਾ ਕਰਦਾ ਨੂਰੋ ਨੂਰ
ਇਹੀਉ ਕੱਢ ਗਜ਼ੂਬ 'ਚੋਂ ਲਿਆਵੇ ਵਿਚ ਹਜ਼ੂਰ।"
ਸੁਣ ਬਾਬੇ ਦੇ ਮੁਖ ਤੋਂ ਨੁਕਤੇ ਇਹ ਮਹੀਨ
ਬੱਝਾ ਸਭ ਦਾ ਗੁਰੂ ਦੀ ਦਾਨਿਸ਼ ਵਿਚ ਯਕੀਨ।
ਜਿਹੜੀ ਥਾਂ ਬਗ਼ਦਾਦ ਵਿਚ ਬੈਠੇ ਸਨ ਉਹ ਜਾ
ਬਣਿਆ ਹਾਲੇ ਤੀਕ ਹੈ ਉੱਥੇ ਇਕ ਥੜਾ।
ਨਾਲੇ ਕਤਬਾ ਲੱਗਿਆ ਉੱਥੇ ਹਾਲੇ ਤੀਕ
"ਬੈਠੇ ਏਥੇ ਆਣ ਕੇ ਹਜ਼ਰਤ ਰੱਬ ਮਜੀਦ।"

ਗਾਹ ਕੇ ਅਰਬ ਇਰਾਕ ਨੂੰ ਪੁੱਜੇ ਵਿਚ ਈਰਾਨ
ਦੇਖੇ ਵੱਡੇ ਨਗਰ ਸਭ ਇਸਫ਼ਹਾਨ ਤਹਿਰਾਨ।
ਮਸ਼ਹਦ ਵਿੱਚੋਂ ਲੰਘ ਫਿਰ ਪੁੱਜੇ ਤੁਰਕਿਸਤਾਨ
ਬਲਖ਼ ਬੁਖ਼ਾਰੇ ਸਮਰਕੰਦ ਦੀ ਕੀਤੀ ਕਲਿਆਨ।
ਵਿੱਚ ਬੁਖ਼ਾਰੇ ਬੈਠਿਆ ਬਾਬਾ ਜਿਹੜੀ ਜਾ
ਅਜੇ ਤੀਕ ਹੈ ਉਸ ਜਗ੍ਹਾ ਤਕੀਆ ਨਾਨਕ ਸ਼ਾਹ।
ਸਮਰਕੰਦ ਤੋਂ ਅੱਪੜੇ ਫੇਰ ਮਜ਼ਾਰ ਸ਼ਰੀਫ਼
ਖ਼ੁਰੰਮ ਵਿਚੋਂ ਲੰਘਦੇ ਪੁੱਜੇ ਕਾਬਲ ਤੀਕ।
ਲੋਗਰ, ਕਾਬਲ, ਨਾਂ ਦੀਆਂ ਦੋ ਨਦੀਆਂ ਵਿਚਕਾਰ
ਅਤੀ ਪੁਰਾਣਾ ਸ਼ਹਿਰ ਇਹ ਸਜਿਆ ਵਾਂਗ ਬਹਾਰ।
ਉੱਪਰ ਇਕ ਪਹਾੜ ਦੇ ਸ਼ਹਿਰੋਂ ਬਾਹਰਵਾਰ
ਡੇਰਾ ਕੀਤਾ ਗੁਰਾਂ ਨੇ ਕਰਨ ਲਈ ਪਰਚਾਰ।
ਹੋਵਣ ਲੱਗਾ ਕੀਰਤਨ ਉੱਥੇ ਸੰਝ ਸਵੇਰ
ਜੁੜਨ ਲੱਗੀਆਂ ਸੰਗਤਾਂ ਬਾਬੇ ਦੇ ਚੌਫੇਰ।
ਇਕ ਕੋਠਾ ਤੇ ਚਸ਼ਮਾ ਅਜੇ ਤੀਕ ਉਸ ਠਾਮ
ਜਿੱਥੇ ਨਾਨਕ ਦੇਵ ਨੇ ਕੀਤਾ ਸੀਗ ਮੁਕਾਮ।
ਤੋਂ ਕਾਬਲ ਦੀ ਤਾਰਦੇ ਪੁੱਜੇ ਜਲਾਲਾਬਾਦ
ਜਿੱਥੇ "ਚੋਹਾ ਸਾਹਬ" ਹੈ ਵਿਚ ਗੁਰਾਂ ਦੀ ਯਾਦ।
ਖ਼ੈਬਰ ਚੋਂ ਫਿਰ ਲੰਘ ਕੇ ਪੁੱਜੇ ਵਿੱਚ ਪਸ਼ੌਰ
ਟੱਪ ਅਟਕ ਦਰਿਆਉ ਨੂੰ ਅੱਗੇ ਵੱਧੇ ਹੋਰ।
ਵਿੱਚ ਹਜ਼ਾਰੇ ਅੱਪੜੇ ਔਗੋਂ ਫੇਰ ਦਿਆਲ

ਜਿਥੋਂ ਦਾ ਮਸ਼ਹੂਰ ਸੀ ਵਲੀ ਹਸਨ ਅਬਦਾਲ ।
ਉੱਪਰ ਪਰਬਤ-ਸਿਖਰ ਦੇ ਹੈਸੀ ਜਿਦ੍ਹਾ ਕਿਆਮ
ਵਲੀ ਕੰਧਾਰੀ ਰੱਖਿਆ ਲੋਕਾਂ ਜਿਸਦਾ ਨਾਮ ।
ਖ਼ਾਨ ਮੁਹੰਮਦ ਦੱਸਦਾ ਵਿਚ ਅਪਣੇ ਇਤਿਹਾਸ
ਸਬਜ਼ਵਾਰ ਦੇ ਨਗਰ ਵਿਚ ਕਰਦਾ ਸੀ ਉਹ ਵਾਸ ।
ਪੁੱਤਰ ਮੀਰ ਤੈਮੂਰ ਦੇ ਸ਼ਾਹ ਰੁਖ਼ ਮਿਰਜ਼ਾ ਸੰਗ
ਆਇਆ ਸੀ ਉਹ ਏਸ ਥਾਂ ਪਾਰ ਅਟਕ ਤੋਂ ਲੰਘ ।
ਤਕ ਕੇ ਪਰਬਤ ਸਿਖਰ ਤੇ ਚੋਹਾ ਇਕ ਰਮਣੀਕ
ਡੇਰਾ ਲਾਇਆ ਓਸਨੇ ਪਾਣੀ ਦੇ ਨਜ਼ਦੀਕ ।
ਲਾਂਭ ਚਾਂਭ ਵਿਚ ਓਸਦਾ ਵਧਿਆ ਬਹੁਤ ਵਕਾਰ
ਦੂਰੋਂ ਦੂਰੋਂ ਆਉਂਦੇ ਲੋਕੀ ਕਰਨ ਦੀਦਾਰ ।
ਸਭ ਇਲਾਕਾ ਓਸਨੇ ਰਖਿਆ ਹੈਸੀ ਰਾਣ
ਤਾਬੇ ਕੀਤੇ ਆਪਣੇ ਹਿੰਦੂ, ਮੁਗ਼ਲ, ਪਠਾਣ ।
ਵਿੱਚ ਹਜ਼ਾਰੇ ਗੁਰਾਂ ਨੇ ਕੀਤਾ ਜਦ ਪਰਵੇਸ਼
ਸੁਣ ਕੇ ਸੋਭਾ ਉਨ੍ਹਾਂ ਦੀ ਖਿਝਿਆ ਇਹ ਦਰਵੇਸ਼ ।
ਜਿਉਂ ਜਿਉਂ ਸਿਫ਼ਤਾਂ ਗੁਰ ਦੀਆਂ ਲੋਕੀ ਉਹਨੂੰ ਸੁਨਾਣ
ਤਿਉਂ ਤਿਉਂ ਉਹ ਸਮਝਦਾ ਇਸ ਵਿਚ ਅਪਣੀ ਹਾਣ ।
ਪੁੱਜੇ ਨਾਨਕ ਦੇਵ ਜੀ ਜਦੋਂ ਹਸਨ ਅਬਦਾਲ
ਮਰਦਾਨੇ ਨੂੰ ਪਿਆਸ ਨੇ ਕੀਤਾ ਬਹੁਤ ਨਢਾਲ ।
ਗੁਰੂ ਕਿਹਾ ਮਰਦਾਨਿਆ ਉੱਪਰ ਔਸ ਪਹਾੜ
ਚਸ਼ਮਾ ਇਕ ਸੁਹਾਵਣਾ ਸੁੱਚੇ ਮੋਤੀਆਂ ਹਾਰ ।
ਜਾ ਕੇ ਵਲੀ ਕੰਧਾਰੀਉਂ ਮਰਦਾਨੇ ਹੱਥ ਜੋੜ
ਪਾਣੀ ਮੰਗਿਆ, ਵਲੀ ਨੇ ਪਿਆਸਾ ਦਿੱਤਾ ਮੋੜ ।
ਨਾਲੇ ਮਿਹਣਾ ਮਾਰਿਆ, "ਕਰਾਮਾਤ ਦੇ ਨਾਲ
ਆਖ ਆਪਣੇ ਗੁਰੂ ਨੂੰ ਪਾਣੀ ਦਈ ਪਿਆਲ!"
ਮਰਦਾਨੇ ਨੇ ਪਰਤ ਕੇ ਦੱਸੀ ਸਾਰੀ ਗੱਲ
ਨਾਨਕ ਕਿਹਾ, "ਖੁਦਾਇ ਦੇ ਹੱਥ ਹੈ ਸਾਰਾ ਜੱਲ ।
ਚੁਕ ਔਹ ਸਿਲ ਮਰਦਾਨਿਆਂ ਕਹਿ ਕੇ ਸਤਿ ਕਰਤਾਰ ।"
ਏਸ ਤਰ੍ਹਾਂ ਹੈ ਆਉਂਦਾ ਸਾਖੀਆਂ ਦੇ ਵਿਚਕਾਰ :
ਨਿਰਮਲ ਪਾਣੀ ਵਗ ਪਿਆ ਸਿਲ ਉਲਟਾਵਣ ਸਾਰ

ਤੇ ਓਸੇ ਪਲ ਸੁਕ ਗਿਆ ਚਸ਼ਮਾ ਵਲੀ ਕੰਧਾਰ ।
ਪਾਣੀ ਸੁਕਦਾ ਦੇਖ ਕੇ ਹੋਇਆ ਵਲੀ ਹੈਰਾਨ
ਉਤਰ ਪਹਾੜੋਂ ਗੁਰੂ ਦੇ ਚਰਨੀਂ ਡਿੱਗਾ ਆਨ ।
ਬੋਲਿਆ, "ਕਟ ਕਟ ਚਿਲੇ ਮੈਂ ਜਿੰਦ ਕੀਤੀ ਹਲਕਾਨ
ਬਹਿ ਬਹਿ ਵਿਚ ਮੁਰਕਾਬੇ ਲਿਫਿਆ ਵਾਂਗ ਕਮਾਨ ।
ਸਭ ਕੁਝ ਲੀਤਾ ਮਾਰ ਮੈਂ ਮਰਿਆ ਨਾ ਅਭਿਮਾਨ
ਜਿਵੇਂ ਜਾਣਦੇ ਹੋ ਕਰੋ ਖਾਦਮ ਦੀ ਕਲਿਆਨ ।"
ਤਕ ਕੇ ਵਲੀ ਕੰਧਾਰ ਦਾ ਟੁੱਟਾ ਗਰਬ ਗੁਮਾਨ
ਬਾਬੇ ਨਾਲ ਪਿਆਰ ਦੇ ਕੀਤਾ ਇੰਜ ਫ਼ਰਮਾਨ :
"ਜਦ ਤਕ ਕਾਇਮ ਰਹੇਗਾ ਪਾਵਨ ਇਹ ਅਸਥਾਨ,
ਜਗਦਾ ਤੇਰਾ ਚਰਾਗ ਵੀ ਰਹਿਸੀ ਵਿੱਚ ਜਹਾਨ ।"

ਜਿਹਲਮ

ਥਾਂ ਥਾਂ ਸੰਗਤਾਂ ਤਾਰਦੇ ਕਰਦੇ ਜਨ-ਕਲਿਆਨ
ਜਿਹਲਮ ਦੇ ਵਲ ਗੁਰਾਂ ਨੇ ਮੋੜਿਆ ਫੇਰ ਮੁਹਾਣ ।
ਡੇਰਾ ਕੀਤਾ ਉਨ੍ਹਾਂ ਨੇ ਲਛਮਣ ਟਿੱਲੇ ਕੋਲ
ਬਾਲ ਗੁੰਦਾਈ ਸਾਧ ਦਾ ਛਾਇਆ ਜਿੱਥੇ ਹੋਲ ।
ਬੜਾ ਸੰਜਮੀ ਸਾਧ ਉਹ ਲਛਮਣ ਜਿਸਦਾ ਨਾਮ
ਪਾ ਕੇ ਰਖਿਆ ਕਾਮ ਨੂੰ ਹੈਸੀ ਜਿਨ੍ਹੇ ਲਗਾਮ ।
ਓਸ ਇਲਾਕੇ ਵਿਚ ਹੈ ਕਥਾ ਪ੍ਰਚੱਲਤ ਆਮ
ਅੱਤ ਸੁੰਦਰ ਇਕ ਇਸਤਰੀ ਕਰਨ ਆਈ ਉਸ ਰਾਮ ।
ਬੋਲੀ, "ਕੋਈ ਨਾ ਗੁੰਦਦਾ ਡਰਦਾ ਮੇਰੇ ਵਾਲ
ਤਾਂ ਜੋ ਜਾਏ ਨਾ ਜਕੜਿਆ ਵਿਚ ਰਤੀ ਦੇ ਜਾਲ ।"
ਕਹਿੰਦੇ, ਲਛਮਣ ਜਤੀ ਨੇ ਬਹਿ ਉਸ ਸੁੰਦਰੀ ਕੋਲ
ਗੁੰਦੀਆਂ ਉਸਦੀਆਂ ਮੀਢੀਆਂ ਰਹਿ ਕੇ ਸ਼ਾਂਤ ਅਡੋਲ ।
ਦਸਿਆ ਸੰਜਮ ਓਸ ਨੇ ਬਹਿ ਕੇ ਜਿਹੜੀ ਥਾਂ
ਟਿੱਲਾ ਬਾਲ ਗੁੰਦਾਈ ਦਾ ਪੈ ਗਿਆ ਉਸਦਾ ਨਾਂ ।
ਜੱਸ ਉਸ ਸੰਜਮੀ ਸਾਧ ਦਾ ਫੈਲਿਆ ਚਾਰ ਚੁਫੇਰ
ਪਕੜ ਓਸਦੀ ਵਧ ਗਈ ਲੋਕਾਂ ਉੱਪਰ ਢੇਰ ।
ਉਸਦੇ ਟਿੱਲੇ ਕੋਲ ਜਦ ਕੀਤਾ ਗੁਰਾਂ ਉਤਾਰ
ਚੇਲੇ ਆਏ ਸਾਧ ਦੇ ਸੱਦਣ ਲਈ ਕਈ ਵਾਰ ।

ਕੀਤੀ ਨਾ ਪਰਵਾਨ ਜਦ ਗੁਰਾਂ ਉਨ੍ਹਾਂ ਦੀ ਗੱਲ
ਬਾਲ ਗੁੰਦਾਈ ਆਇਆ ਆਪ ਉਥਾਈਂ ਚੱਲ।
ਬਣਿਆ ਸ਼ਰਧਾਵਾਨ ਉਹ ਦਰਸ਼ਨ ਕਰਦੇ ਸਾਰ।
ਟਿਕ ਜਿੱਥੇ ਗੁਰਦੇਵ ਨੇ ਕੀਤਾ ਸੀ ਪਰਚਾਰ
ਪਈ ਹੋਈ ਹੈ ਓਸ ਥਾਂ ਸ਼ਿਲਾ ਇਕ ਰਮਣੀਕ
ਪਦ-ਚਿੰਨ੍ਹ ਉਕਰੇ ਗੁਰਾਂ ਦੇ ਜਿਸਤੇ ਹਾਲੇ ਤੀਕ।

ਰੁਹਤਾਸ

ਉਥੋਂ ਚਲ ਕੇ ਗੁਰੂ ਜੀ ਪੁੱਜੇ ਫੇਰ ਰੁਹਤਾਸ
ਮਰਦਾਨੇ ਨੂੰ ਆਣ ਕੇ ਕੀਤਾ ਤੰਗ ਪਿਆਸ।
ਨਾਲ ਗੁਰੂ ਦੇ ਹੁਕਮ ਦੇ ਪੁੱਟੀ ਜਾਂ ਇਕ ਜਾ
ਚਲ ਪਿਆ ਉਸ ਜਗ੍ਹਾ ਤੇ ਪਾਣੀ ਦਾ ਪਰਵਾਹ।
ਨਾਮ ਜਿਦ੍ਹਾ ਹੈ ਪੈ ਗਿਆ "ਚੋਹਾ ਨਾਨਕ ਸ਼ਾਹ।"
ਅਜੇ ਤੀਕਰਾਂ ਏਸਦਾ ਹੈ ਇਤਿਹਾਸ ਗਵਾਹ।
ਸ਼ੇਰ ਸ਼ਾਹ ਜਦ ਉਤਰਿਆ ਉਸ ਚਸ਼ਮੇ ਦੇ ਕੋਲ
ਨਿਰਮਲ ਜਲ ਦਾ ਦੇਖਿਆ ਗੀਟਿਆਂ ਨਾਲ ਕਲੋਲ।
ਆਇਆ ਵਿਚ ਵਿਸਮਾਦ ਦੇ ਸ਼ੇਰ ਸ਼ਾਹ ਅਫ਼ਗਾਨ
ਡਾਢਾ ਭਾਇਆ ਓਸ ਨੂੰ ਸੁੰਦਰ ਉਹ ਅਸਥਾਨ।
ਗੜ੍ਹ ਬਣਵਾਇਆ ਓਸ ਇਕ ਚਸ਼ਮੇ ਨੂੰ ਵਿਚ ਵੱਲ
ਪਰ ਛੇਤੀ ਹੀ ਸੁਕ ਗਿਆ ਉਸ ਦੇ ਵਿੱਚੋਂ ਜੱਲ।
ਐਪਰ ਬਾਹਰ ਕਿਲ੍ਹੇ ਤੋਂ ਫੁਟ ਨਿਕਲਿਆ ਫੇਰ
ਫਿਰ ਵਲਿਆ, ਫਿਰ ਨਿਕਲਿਆ, ਏਦਾਂ ਹੀ ਕਈ ਵੇਰ।
ਆਖ਼ਰ ਉਸਨੂੰ ਵਲਗਣੋ ਹਾਰ ਗਿਆ ਜਦ ਸ਼ਾਹ
ਬੋਲਿਆ, "ਨਾਨਕ ਵਾਂਗ ਹੈ ਇਹ ਵੀ ਬੇਪਰਵਾਹ!"

ਤਾਰ ਹਜ਼ਾਰੇ ਛੱਛ ਨੂੰ ਧੰਨੀ ਤੇ ਪੋਠੋਹਾਰ
ਭੇਰੇ ਲਾਗਿਉਂ ਗੁਰੂ ਨੇ ਜਿਹਲਮ ਕੀਤਾ ਪਾਰ।
ਵਿਚ ਭੇਰੇ ਦੇ ਦੇਖਿਆ ਬਾਬੇ ਇਕ ਫ਼ਕੀਰ
ਪਹਿਨੀ ਚੀਰ ਸੁਹਾਗ ਦੇ ਵਾਲੀਂ ਕੱਢੀ ਚੀਰ।
"ਸ਼ਾਹ ਸੁਹਾਗਣ" ਰਖਿਆ ਉਸ ਨੇ ਆਪਣਾ ਨਾਮ
ਵਾਂਗ ਤੀਵੀਆਂ ਗੁਰੂ ਨੂੰ ਕੀਤਾ ਉਸ ਪਰਨਾਮ।

ਬਾਬੇ ਦਸਿਆ ਆਣ ਨਾ ਕੰਮ ਪਖੰਡ ਤੇ ਵੇਸ
ਪੈਣ ਨਾ ਕੈਦ ਲਿਬਾਸ ਦੀ ਜੋ ਸੱਚੇ ਦਰਵੇਸ਼।
ਏਥੋਂ ਤੁਰ ਕੇ ਗੁਰੂ ਜੀ ਜੈਸੁਖ ਪਹੁੰਚੇ ਆਣ
'ਰੋੜ ਸਾਹਿਬ' ਨਾਮ ਤੋਂ ਹੋਇਆ ਜੋ ਪਰਵਾਨ।
ਇਕ ਜੋਗੀੜਾ ਓਸ ਥਾਂ ਹਮਜ਼ਾ ਗੌਂਸ ਸਮਾਨ
ਵਿੱਚ ਚਲੀਹੇ ਪਿਆ ਸੀ ਨਗਰ ਤਾਈਂ ਗ਼ਰਕਾਣ।
ਬਾਬੇ ਆਖਿਆ, "ਜੋਗੀਆ ਐਵੇਂ ਨਾ ਧਮਕਾ,
ਪਹਿਲੋਂ ਸੋਟਾ ਅਸਾਂ ਦਾ ਕਰ ਕੇ ਗ਼ਰਕ ਦਿਖਾ।"
ਸੋਟੇ ਨੂੰ ਗ਼ਰਕਾਣ ਹਿਤ ਲਾਈ ਉਸ ਨੇ ਵਾਹ
ਨਿਸਫਲ ਹੋਏ ਜਤਨ ਸਭ ਚਰਨੀਂ ਲੱਗਾ ਆ।
ਬਾਬੇ ਦਿੱਤਾ ਓਸ ਨੂੰ ਸਤਿਨਾਮ ਦਾ ਮੰਤ
ਹੱਠ-ਜੋਗ ਨੂੰ ਤਿਆਗ ਕੇ ਜਪਣ ਲਗਾ ਭਗਵੰਤ।
ਪੋਤਾ ਉਸ ਦਾ 'ਭਾਗ ਜੀ' ਹੋਇਆ ਭਗਤ ਅਨਿੰਨ
ਜੱਸ ਵਧਾਇਆ ਗੁਰੂ ਦਾ ਵਿਚ ਇਲਾਕੇ ਜਿੰਨ੍ਹ।

ਉਥੋਂ ਡਿੰਗੇ ਅੱਪੜੇ ਵਿੱਚ ਜ਼ਿਲਾ ਗੁਜਰਾਤ
ਤੇ ਬਖਸ਼ੀ ਉਸ ਥਾਉਂ ਨੂੰ 'ਨਾਨਕਸਰ' ਦੀ ਦਾਤ।
ਪਹੁੰਚੇ ਡਿੰਗੇ ਕੋਲ ਜਦ ਲੈ ਮਰਦਾਨਾ ਨਾਲ
ਕੁੱਟ ਰਿਹਾ ਸੀ ਢੋਲਚੀ ਢੋਲ ਇਕ ਇੱਕੋ ਚਾਲ।
ਪੁੱਛਣ ਉਤੇ ਓਸ ਨੇ ਕਿਹਾ ਢੋਲ ਖਲ੍ਹਿਆਰ
"ਕਟ ਚਿਲਾ ਜੋਗੀ ਰਿਹਾ ਇਸ ਭੋਰੇ ਵਿਚਕਾਰ।
ਕਲ ਹੈ ਉਸ ਨੇ ਨਿਕਲਣਾ ਭੋਰੇ ਵਿਚੋਂ ਬਾਹਰ
ਖ਼ਬਰ ਦੇਣ ਲਈ ਨਗਰ ਨੂੰ ਢੋਲ ਰਿਹਾ ਮੈਂ ਮਾਰ।
ਨਗਰ-ਨਿਵਾਸੀ ਆਉਣਗੇ ਭਲਕੇ ਹੁਮ ਹੁਮਾ
ਦਰਸ਼ਨ ਜੋਗੀ ਰਾਜ ਦੇ ਤਾਂ ਜੋ ਸੱਕਣ ਪਾ।"
ਕਿਹਾ ਗੁਰੂ ਨੇ, "ਸੁਹਣਿਆ, ਬੰਦ ਕਰ ਦੇ ਇਹ ਢੋਲ
ਤਾਂ ਜੋ ਜੋਗੀ ਰਾਜ ਦਾ ਖੋਲ੍ਹ ਵਿਖਾਈਏ ਪੋਲ।
ਵੱਲ ਨਗਰ ਦੇ ਪਰਤ ਕੇ ਘਰ ਅਪਣੇ ਤੂੰ ਜਾ
ਲੋੜ ਪੈਣ ਤੇ ਲਵਾਂਗੇ ਤੈਨੂੰ ਅਸੀਂ ਸਦਾ।
ਅਗਲੇ ਦਿਨ ਜਦ ਨਿਕਲਿਆ ਜੋਗੀ ਚਿਲਿਉਂ ਬਾਹਰ

ਕੋਈ ਨਾ ਆਇਆ ਓਸ ਥਾਂ ਕਰਨ ਲਈ ਦੀਦਾਰ।
ਹਉਕਾ ਭਰਿਆ ਓਸ ਨੇ ਡਿੱਗਾ ਖਾ ਕੇ ਗ਼ੱਸ਼
ਮਰਦਾਨਾ ਲੈ ਆਇਆ ਢੋਲ ਵਾਲੇ ਨੂੰ ਨੱਸ।
ਢੋਲ ਬਜਾਇਆ ਓਸ ਨੇ ਜਦ ਕਰਘਾਂ ਨੂੰ ਕੱਸ
ਜੁੜੀ ਲੁਕਾਈ ਆਣ ਕੇ ਕਰਨ ਜੋਗੀ ਦਾ ਜੱਸ।
ਦੇਖ ਦਵਾਲੇ ਆਪਣੇ ਇਤਨੀ ਵੱਡੀ ਭੀੜ
ਹੋਸ਼ ਜੋਗੀ ਨੂੰ ਆ ਗਈ ਦਿਲ ਨੂੰ ਮਿਲੀ ਖਲ੍ਹੀਰ।
ਜੋਗੀ ਨੂੰ ਸਮਝਾਇਆ ਬਾਬੇ ਨਾਲ ਪਿਆਰ
"ਅੰਨ ਨਾ ਲਾਣਾ ਮੂੰਹ ਨੂੰ ਦਿਨ ਚਾਲੀ ਕਿਸ ਕਾਰ?
ਕਿਉਂਕਿ ਥਾਉਂ ਅਨਾਜ ਦੀ ਤੈਨੂੰ ਰਾਤ ਦਿਹਾੜ
ਲੋਕਾਂ ਦੀ ਵਾਹ ਵਾਹ ਦਾ ਮਿਲਦਾ ਰਿਹਾ ਅਹਾਰ।
ਸ਼ੁਹਰਤ ਪਿੱਛੇ ਭੁਖਿਆਂ ਮਰਨੇ ਦੀ ਨਹੀਂ ਲੋੜ
ਰੱਬ ਦੀ ਸਿਫ਼ਤ ਸਲਾਹ ਵਿਚ ਮਨ ਅਪਣੇ ਨੂੰ ਜੋੜ।
ਹਉਮੈਂ ਦਾ ਹੀ ਰੂਪ ਹੈ ਲੋਕਾਂ ਦੀ ਵਾਹ ਵਾਹ
ਸਭ ਤੋਂ ਵੱਡਾ ਚਿਲਾ ਹੈ 'ਮੈਂ' ਨੂੰ ਕਰਨਾ ਸੁਆਹ।"

## ਸੈਦਪੁਰ

ਸੱਯਦਪੁਰ ਵਲ ਮੋੜਿਆ ਬਾਬੇ ਫੇਰ ਮੁਹਾਣ
ਘਰ ਲਾਲੋ ਤਰਖਾਣ ਦੇ ਡੇਰਾ ਕੀਤਾ ਆਣ।
ਘੁਟ ਲਾਲੋ ਨੂੰ ਲਾਇਆ ਬਾਬੇ ਹਿਕ ਦੇ ਨਾਲ
ਸਿਖ ਗੁਰੂ ਦੇ ਭੇਦ ਦਾ ਭੁਲ ਕੇ ਸਭ ਖ਼ਿਆਲ।
ਦੂਰੋਂ ਦੂਰੋਂ ਸੰਗਤਾਂ ਆਈਆਂ ਕਰਨ ਦੀਦਾਰ
ਦਸਿਆ ਸਿੱਖਾਂ ਸੇਵਕਾਂ ਹੱਦੋਂ ਪਰੇ ਪਿਆਰ।
ਪਰ ਨਾ ਕੀਤਾ ਗੁਰਾਂ ਨੇ ਕੋਈ ਬਚਨ ਬਿਲਾਸ
ਚੁੱਪ ਉਨ੍ਹਾਂ ਨੂੰ ਦੇਖ ਕੇ ਸੰਗਤ ਹੋਈ ਉਦਾਸ।
ਦਿੱਸੇ ਮੁਦਰਾ ਉਨ੍ਹਾਂ ਦੀ ਫ਼ਿਕਰਮੰਦ ਗੰਭੀਰ
ਅੱਖਾਂ ਦੇ ਵਿਚ ਛਲਕਦੀ ਗੁੱਝੀ ਕੋਈ ਪੀੜ।
ਅਸਲ ਵਿਚ ਸੀ ਉਨ੍ਹਾਂ ਦੇ ਮਨ ਉੱਤੇ ਇਹ ਭਾਰ
ਵਿਚਰ ਰਹੇ ਸਨ ਜਦੋਂ ਉਹ ਪਰਦੇਸਾਂ ਵਿਚਕਾਰ।
ਕੱਠੇ ਹੁੰਦੇ ਉਨ੍ਹਾਂ ਨੇ ਦੇਖੇ ਸਨ ਹਥਿਆਰ
ਰੁੱਝੇ ਵਿਚ ਤਿਆਰੀਆਂ ਵੱਡੇ ਸਿਪਹਾ ਸਲਾਰ।

ਥਾਂ ਥਾਂ ਪਈਆਂ ਛਾਉਣੀਆਂ ਖ਼ੈਮਿਆਂ ਦੀ ਭਰਮਾਰ
ਵਿੱਚ ਕਾਹਲੀਆਂ ਭੱਜਦੇ ਦੋ-ਅਸਪੇ ਅਸਵਾਰ।
ਸੀ ਬਾਬੇ ਨੂੰ ਤੌਖਲਾ ਕੁਝ ਦਿਨਾਂ ਵਿਚਕਾਰ
ਟੁੱਟਣ ਵਾਲਾ ਦੇਸ ਤੇ ਵੱਡਾ ਕੋਈ ਪਹਾੜ।
ਅਟਕੋਂ ਜਮਨਾ ਤੀਕਰਾਂ ਹੋਣੀ ਧਰਤ ਲਿਤਾੜ
ਕਾਇਆਂ ਕੱਪੜ ਹੋਵਣਾ ਮੁੜ ਕੇ ਤਾਰੋ ਤਾਰ।
ਸੰਗਤ ਦੇ ਵਿਚ ਬੈਠਦੇ ਭਾਵੇਂ ਸੰਝ ਸਵੇਰ
ਐਪਰ ਨੇਤਰ ਆਪਣੇ ਰਖਦੇ ਸਤਿਗੁਰੂ ਭੇੜ।
ਕਰਦੇ ਸੰਗਤ ਨਾਲ ਨਾ ਕੋਈ ਸੁਆਲ ਜਵਾਬ
ਹੋਠ ਬੰਦ ਸਨ ਉਨ੍ਹਾਂ ਦੇ ਜਿੰਦਾਂ ਕੋਈ ਕਿਤਾਬ।
ਆਖ਼ਰ ਅਪਣੇ ਅੰਦਰੋਂ ਬਾਬਾ ਆਇਆ ਬਾਹਰ
'ਆਉਂਦੇ' ਬਾਰੇ ਇਸ ਤਰ੍ਹਾਂ ਦੱਸੇ ਉਨਾਂ ਵਿਚਾਰ:
"ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥
ਜਾਤਿ ਸਨਾਤੀ ਹੋਰਿ ਹਿੰਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥੧॥

ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸਪੁਰੀ ਵਿਚਿ ਆਖੁ ਮਸੋਲਾ॥
ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ॥
ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ॥
ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ॥
ਆਵਨਿ ਅਠਤਰੈ ਜਾਨਿ ਸਤਾਨਵੈ ਹੋਰ ਭੀ ਉਠਸੀ ਮਰਦ ਕਾ ਚੇਲਾ॥
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥੨॥"

[ਗੁਰੂ ਗ੍ਰੰਥ, ਪੰਨਾ 723]

ਪੱਲੇ ਬੰਨ੍ਹ ਲਏ ਸੇਵਕਾਂ ਬਾਬੇ ਦੇ ਇਹ ਬੋਲ
ਤੇ ਤਕਿਆ ਜੋ ਪਲ ਰਿਹਾ ਵਿਚ ਭਵਿਸ਼ ਦੀ ਝੋਲ।

ਕੀਤਾ ਸਿੱਖਾਂ ਸੇਵਕਾਂ ਬਚਨ ਗੁਰੂ ਦੇ ਮੰਨ
ਆਵਣ ਵਾਲੇ ਖ਼ਤਰਿਉਂ ਖ਼ਲਕਤ ਨੂੰ ਚੇਤੰਨ ।
ਪਰ ਜਦ ਪਹੁੰਚੇ ਬਚਨ ਇਹ ਹਾਕਮ-ਸ਼੍ਰੇਣੀ ਕੋਲ
ਉੱਚੀ ਖਿੱਲੀ ਮਾਰ ਕੇ ਕੀਤਾ ਉਨ੍ਹਾਂ ਮਖ਼ੌਲ ।
ਪੱਥਰ ਉੱਤੇ ਲੀਕ ਸੀ ਬਾਬੇ ਦਾ ਫਰਮਾਨ
ਐਪਰ ਸੱਕੇ ਸਮਝ ਨਾ ਮੰਦਭਾਗੇ ਅਫ਼ਗਾਨ ।
ਵਿਚ ਇਸ਼ਰਤਾਂ ਰੁੜ੍ਹੇ ਸਨ ਹਾਕਮ ਤੇ ਉਮਰਾ
ਜਾਂਦੀ ਨੱਕ ਦੀ ਘੋੜੀਉਂ ਅੱਗੇ ਕਿਵੇਂ ਨਿਗਾਹ ।
ਝਾਂਜਰ ਦੀ ਛਣਕਾਰ ਵਿਚ ਡੁੱਬੇ ਉਸ ਦੇ ਬੋਲ
ਪੀ ਗਏ ਵਿਚ ਸ਼ਰਾਬ ਦੇ ਬਚਨ ਗੁਰੂ ਦੇ ਘੋਲ ।

### ਬਾਬਰ ਦਾ ਹੱਲਾ

ਅੱਤ ਕੀਤੀ ਜਦ ਜ਼ੁਲਮ ਦੀ ਵਿਚ ਹਿੰਦ ਪਠਾਣਾਂ
ਰਾਜ ਲੋਧੀਆਂ ਹੋ ਗਿਆ ਜਦ ਅੱਧੋ ਰਾਣਾ
ਬਾਬਰ ਚੜ੍ਹਿਆ ਹਿੰਦ ਤੇ ਲੈ ਵੱਡਾ ਲਾਣਾ
ਉਹ ਖ਼ੈਬਰ ਵਿੱਚੋਂ ਲੰਘਿਆ ਵਲ ਅਟਕ ਧਾਣਾ
ਉਸ ਛੱਛ ਹਜ਼ਾਰਾ ਰਾੜ੍ਹਿਆ ਜਿਉਂ ਭੁਜਦੀਆਂ ਧਾਣਾ
ਫਿਰ ਜਾ ਵੜਿਆ ਪੁਠੋਹਾਰ ਵਿਚ ਕੁਟਦਾ ਜਮਧਾਣਾਂ
ਉਹਦੇ ਮੁਗ਼ਲ ਸਿਪਾਹੀਆਂ ਲੁੱਟਿਆ ਹਰ ਗੜ੍ਹ ਤੇ ਥਾਣਾ
ਉਹਦੇ ਸੁਤਰਾਂ ਪੱਤਰ ਚੱਟ ਲਏ ਤੇ ਅਸਪਾਂ ਦਾਣਾ
ਉਨ੍ਹਾਂ ਵਸਦੇ ਰਸਦੇ ਨਗਰ ਸੈ ਬਦਲੇ ਵਿਚ ਵਾਹਣਾਂ
ਤੇ ਵੜ ਕੇ ਵਿਚ ਹਵੇਲੀਆਂ ਵਰਤਾਇਆ ਭਾਣਾ
ਉਨ੍ਹਾਂ ਰੰਨਾਂ ਕੀਤੀਆਂ ਬੁੱਚੀਆਂ ਲਾਹ ਗੱਟਾ ਗਹਿਣਾ
ਅਤੇ ਲੁਟੀਆਂ ਕਈ ਨਵੇਲੀਆਂ ਪੀ ਕੈਫ਼ ਪੁਰਾਣਾ
ਉਹ ਜਿਥੋਂ ਜਿੱਥੋਂ ਲੰਘਿਆ ਕਰ ਜ਼ੋਰ ਧਿਙਾਣਾ
ਉਹਦੇ ਮਗਰ ਮਗਰ ਕਲਜੋਗਣਾਂ ਆਈਆਂ ਦੇਣ ਮੁਕਾਣਾਂ
ਫਿਰ ਵੱਲ ਜਿਹਲਮ ਦੇ ਵੱਧਿਆ ਉਹ ਤੁਰਾ-ਨਚਾਣਾ
ਤੇ ਜਿੱਤ ਭੇਹਰੇ ਦੇ ਸ਼ਹਿਰ ਨੂੰ ਕਾਬਲ ਪਰਤਾਣਾ
ਉਹ ਹੈਸੀ ਪਰਖਣ ਆਇਆ ਤਪ ਤੇਜ ਪਠਾਣਾਂ
ਜਿਉਂ ਸੁਘੜ ਸੁਣਾਈ ਦਾਲ 'ਚੋਂ ਟੋਹਦੀ ਏ ਦਾਣਾ ।

ਸੰਨ ਇੱਕੀ ਵਿਚ ਹਿੰਦ ਤੇ ਮੁੜ ਬਾਬਰ ਚੜ੍ਹਿਆ
ਸਿਰ ਤੋਂ ਪੈਰਾਂ ਤੀਕਰਾਂ ਲੋਹਬਕਤਰ ਮੜ੍ਹਿਆ
ਉਸ ਇਕ ਹੱਥ ਨੇਜ਼ਾ ਸਾਰ ਦਾ ਦੂਏ ਖੰਡਾ ਫੜਿਆ
ਉਹਦਾ ਘੋੜਾ ਅੱਗੇ ਸਭ ਤੋਂ ਜਿਹਲਮ ਵਿਚ ਵੜਿਆ
ਉਹਦੀ ਝਾਲ ਨਾ ਝੱਲੀ ਕਿਸੇ ਨੇ ਅੜਿਆ ਸੋ ਝੜਿਆ
ਉਸ ਸਾਰੇ ਚੱਜ ਦੁਆਬ ਨੂੰ ਵਿਚ ਸੰਗਲੀਂ ਕੜਿਆ
ਫਿਰ ਸਿਆਲਕੋਟ ਵਲ ਵੱਧਿਆ ਰਤ ਮੰਗੇ ਸੜਿਆ
ਸਭ ਸ਼ਹਿਰ ਸਹਿਮਿਆ ਜਿਸ ਤਰ੍ਹਾਂ ਕਲਬੂਤਰ ਦੜਿਆ
ਲਾਹ ਸ਼ਸਤਰ ਸੁੱਟੇ ਸ਼ਹਿਰੀਆਂ ਤੇ ਕੋਈ ਨਾ ਲੜਿਆ
ਮੂੰਹ ਤੀਲੇ ਲੀਤੇ ਹਾਕਮਾਂ ਸ਼ੁਕਰਾਨਾਂ ਪੜ੍ਹਿਆ
ਉਸ ਮਾਣ ਪਠਾਣੀਂ ਰਾਜ ਦਾ ਇਉਂ ਛੱਜ ਵਿਚ ਛੜਿਆ ।

ਮਾਫ਼ੀ ਦੇ ਕੇ ਜਾਨ ਦੀ ਸਿਆਲਕੋਟੀਆਂ ਤਾਣੀ
ਉਹ ਸੈਦਪੁਰੇ ਵਲ ਵੱਧਿਆ ਜਿਥੇ ਰਾਜ ਪਠਾਣੀ
ਜਿੱਥੇ ਹਾਕਮ ਡੁੱਬੇ ਇਸ਼ਰਤੀਂ ਕਰਦੇ ਮਨਭਾਣੀ
ਜਿਥੇ ਹਾਕਮ ਪੀਂਦੇ ਹਰ ਰਕਮ ਦੀ ਛਾਣੀ ਅਣਛਾਣੀ
ਜਿਥੇ ਨਾਰ ਮੰਗਣ ਹਰ ਜ਼ਾਤ ਦੀ ਮਾਣੀ ਅਣਮਾਣੀ
ਜਿਥੇ ਮਹਿੰਗੀ ਰੱਤ ਗ਼ਰੀਬ ਦੀ ਡੁਲ੍ਹਦੀ ਜਿਉਂ ਪਾਣੀ ।
ਪੁੱਜੇ ਲਾਗੇ ਸ਼ਹਿਰ ਦੇ ਬੀਰ ਮੁਛਲੀਆਲੇ
ਉਨ੍ਹਾਂ ਅੱਖਾਂ ਕੋਕਣ ਬੇਰ ਜਿਉਂ ਤੇ ਨਾਸਾਂ ਆਲੇ
ਉਨ੍ਹਾਂ ਇਕ ਹੱਥ ਤੇਗਾਂ ਨੰਗੀਆਂ ਦੂਏ ਹੱਥ ਵਿਚ ਭਾਲੇ
ਉਹ ਅੱਡੀਆਂ ਮਾਰਨ ਧਰਤ ਤੇ ਜੂਝਣ ਲਈ ਕਾਹਲੇ
ਉਨ੍ਹਾਂ ਭੇਜਿਆ ਅਪਣਾ ਏਲਚੀ ਕਰੋ ਸ਼ਹਿਰ ਹਵਾਲੇ
ਤੇ ਪੰਜ ਲੱਖ ਸ਼ਾਹ ਰੁਖੀਆਂ ਦੇਵੋ ਵਿਚ ਹਾਲੇ
ਨਹੀਂ, ਗਲੀਆਂ ਵਿੱਚ ਵਗਾਈਏ ਰਤ ਦੇ ਪਰਨਾਲੇ
ਨਹੀਂ, ਪੀਹ ਸੁਟੀਏ ਸਭ ਸ਼ਹਿਰ ਨੂੰ ਇੱਕੋ ਹੀ ਗਾਲੇ ।

ਜਦ ਕੰਨੀਂ ਸੁਣਿਆ ਹਾਕਮਾਂ ਪੈਗ਼ਾਮ ਚੁਗੱਤੇ
ਉਨ੍ਹਾਂ ਸੁਟੀਆਂ ਪਰ੍ਹਾਂ ਸੁਰਾਹੀਆਂ ਡੋਲ੍ਹ ਦਾਰੂ ਰੱਤੇ
ਉਹ ਵਾਂਗ ਵਰੋਲੇ ਉਠ ਖੜੇ ਛੰਡ ਕੱਕੇ ਛੱਤੇ

ਉਨ੍ਹਾਂ ਕੰਨ੍ਹ ਕਮਾਨਾਂ ਰੱਖੀਆਂ ਤੇ ਕੰਨੀਆਂ ਭੱਥੇ
ਉਨ੍ਹਾਂ ਕੱਢ ਮਿਆਨੋਂ ਪਕੜੀਆਂ ਤਲਵਾਰਾਂ ਹੱਥੇ
ਕੁਝ ਉਸ਼ਕਲ ਦਿੱਤੀ ਸੱਯਦਾਂ, "ਜਾਉ ਖੈਰੀਂ ਸੱਤੇ
ਕਿਥੇ ਸਾਊ ਨਸਲ ਪਠਾਣ ਦੀ ਕਿਥੇ ਮੁਗਲ ਕੁਪੱਤੇ
ਅਸਾਂ ਇਸਮੇ ਆਜ਼ਮ ਲਿਖ ਕੇ ਜਦ ਪਰਚੇ ਘੱਤੇ
ਹੋ ਅੰਨ੍ਹੇ ਮੂਰੇ ਮਰਨਗੇ ਵੈਰੀ ਰਣਤੱਤੇ।"
ਪਰ ਜਾਦੂਆਂ ਨਾਲ ਨਾ ਟਲਦੀ ਜੋ ਲਿੱਖੀ ਮੱਥੇ
ਵਲ ਨਾਰਦ ਦੇ ਕਲਜੋਗਣਾਂ ਲੈ ਟੁਰੀਆਂ ਭੱਤੇ।

ਚੜ੍ਹੀਆਂ ਫੌਜਾਂ ਬਾਬਰੀ ਪੜ੍ਹ ਕੇ ਤਕਬੀਰਾਂ
ਨਿਕਲੇ ਖ਼ਾਨ ਮਦਾਨ ਵਿਚ ਵਟ ਕੇ ਦੰਦਕੀੜਾਂ
ਮਿਲਣੀ ਹੋਈ ਜੋਧਿਆਂ ਭਿੜੀਆਂ ਸ਼ਮਸ਼ੀਰਾਂ
ਧੁੱਪ ਚੜ੍ਹਾਈ ਨੇਜ਼ਿਆਂ ਝੜ ਕੀਤਾ ਤੀਰਾਂ
ਹੌਲੀ ਹੌਲੀ ਵੱਧੀਆਂ ਜਦ ਰਣ ਦੀਆਂ ਪੀੜਾਂ
ਤੋਪਾਂ ਆਣ ਉਧੇੜੀਆਂ ਕਿਲ੍ਹਿਆਂ ਦੀਆਂ ਸੀੜਾਂ
ਕੰਨ ਪਾਟੇ ਅਸਮਾਨ ਦੇ ਭੋਂ ਹੋਈ ਲੀਰਾਂ
ਸ਼ਸਤਰ ਚੁੰਮੇ ਜੋਧਿਆਂ ਜਿਉਂ ਰਾਂਝੇ ਹੀਰਾਂ
ਸੀਸ ਚੜ੍ਹਾਏ ਸੂਰਿਆਂ ਜਿਉਂ ਬਕਰੇ ਪੀਰਾਂ
ਢਾਲਾਂ ਤਰੀਆਂ ਰੱਤ ਤੇ ਜਿਉਂ ਪੱਤਰ ਨੀਰਾਂ
ਛੱਪੜ ਲੱਗੇ ਮਿੱਝ ਦੇ ਜਿਉਂ ਮਾਝੀਆਂ ਕੀਹੜਾਂ
ਰਲ ਕੇ ਘੋੜਿਆਂ ਪੈਦਲਾਂ ਜਦ ਪਾਈਆਂ ਭੀੜਾਂ
ਭੱਜੇ ਫੀਲ ਮਦਾਨ 'ਚੋਂ ਤਦ ਸਣੇ ਵਜ਼ੀਰਾਂ
ਧਾਰੋ ਹਾਰ ਗਈ ਤਦਬੀਰ ਅਜ ਅੱਗੇ ਤਕਦੀਰਾਂ।

ਵੜੇ ਦੁਰੱਗੇ ਸ਼ਹਿਰ ਵਿਚ ਕੁਟਦੇ ਜਮਧਾਣੀ
ਉਹ ਗਲੀਂ ਬਜ਼ਾਰੀਂ ਫਿਰ ਗਏ ਜਿਉਂ ਹੜ੍ਹ ਦਾ ਪਾਣੀ
ਉਨ੍ਹਾਂ ਵੜ ਕੇ ਵਿਚ ਹਵੇਲੀਆਂ ਕਤਲਾਮ ਮਚਾਣੀ
ਤੇ ਵਢ ਵਢ ਖ਼ਾਨ ਪਠਾਣ ਸਭ ਕੀਤੀ ਨਸਲ ਮੁਕਾਣੀ
ਉਨ੍ਹਾਂ ਸਾਊ ਕੋਈ ਨਾ ਛੱਡਿਆ ਨਾ ਕੋਈ ਸਵਾਣੀ
ਫਿਰ ਚੜ੍ਹ ਕੇ ਵਿਚ ਚੁਬਾਰਿਆਂ ਕੀਤੀ ਮਨਭਾਣੀ

ਉਨ੍ਹਾਂ ਕੀਤਾ ਮੂਲ ਨਾ ਵਿਤਕਰਾ ਬਾਂਦੀ ਕਿ ਰਾਣੀ
ਉਨ੍ਹਾਂ ਰਿੜਕਿਆ ਏਦਾਂ ਪੱਤ ਨੂੰ ਜਿਉਂ ਦਹੀਂ ਮਧਾਣੀ
ਉਨ੍ਹਾਂ ਪੀੜਿਆ ਏਦਾਂ ਖ਼ਲਕ ਨੂੰ ਜਿਉਂ ਤਿਲ ਵਿਚ ਘਾਣੀ
ਉਨ੍ਹਾਂ ਫੂਕਿਆ ਏਦਾਂ ਸ਼ਹਿਰ ਨੂੰ ਜਿਉਂ ਮਚਦੀ ਝਾਲੀ
ਪਿਟ ਨੀਲ ਪਾਏ ਕਲਜੋਗਣਾਂ ਕਲ ਦਿਤੀ ਅਲਾਹਣੀ ।

ਵਸਦੇ ਰਸਦੇ ਨਗਰ ਨੂੰ ਪੈਰਾਂ ਹੇਠ ਲਿਤਾੜ
ਮੁੜੇ ਚੁਗੱਤੇ ਜਿੱਤ ਕੇ ਸ਼ਹਿਰੋਂ ਬਾਹਰ ਵਾਰ ।
ਜਿੱਥੇ ਗੱਡੇ ਸਨ ਉਨ੍ਹਾਂ ਤੰਬੂ ਕਈ ਹਜ਼ਾਰ
ਵੱਡਾ ਖ਼ੈਮਾ ਬਾਬਰੀ ਸਜਿਆ ਵਾਂਗ ਬਹਾਰ ।
ਲੱਗੇ ਹੋਏ ਗ਼ੁਲਾਮ ਸਨ ਫ਼ਤਹ ਜਸ਼ਨ ਦੇ ਆਹਰ
ਬਾਲ ਮਸ਼ਾਲਾਂ ਜਿਨ੍ਹਾਂ ਨੇ ਦਿੱਤੀ ਚਾੜ੍ਹ ਦਿਹਾੜ ।
ਹੌਲੀ ਹੌਲੀ ਜੁੜ ਰਹੇ ਪੈਦਲ ਤੇ ਅਸਵਾਰ
ਧਨੀ ਤੇਗ ਦੇ ਤੋਪਚੀ ਵੱਡੇ ਸਿਪਹਾ ਸਾਲਾਰ ।
ਬਾਬਰ ਹੁਕਮ ਸੁਣਾਇਆ ਕਰ ਉੱਚੀ ਤਲਵਾਰ
"ਮਾਲ ਗ਼ਨੀਮਤ ਦਾ ਕਰੋ ਹਾਜ਼ਰ ਵਿਚ ਦਰਬਾਰ ।"
ਢੇਰੀ ਕੀਤਾ ਗ਼ਾਜ਼ੀਆਂ ਪਲ ਵਿਚ ਸਾਰਾ ਮਾਲ
ਰਤਨ ਜਵਾਹਰ ਕੀਮਤੀ, ਹੀਰੇ, ਪੰਨੇ, ਲਾਲ ।
ਅਸ਼ਰਫ਼ੀਆਂ, ਸ਼ਾਹਰੁਖੀਆਂ, ਦਿਰਹਮ ਅਤੇ ਦੀਨਾਰ
ਇੱਟਾਂ ਸੀਮੋ ਜ਼ਰ ਦੀਆਂ, ਜ਼ੇਵਰ ਬਾਝ ਸ਼ੁਮਾਰ ।
ਹਾਰ, ਹਮੇਲਾਂ, ਬੁਧਕੀਆਂ, ਫੁਲ, ਚੌਂਕ ਤੇ ਚੰਦ
ਕੰਗਣ, ਝੁਮਕੇ, ਵਾਲੀਆਂ, ਪਿੱਪਲ-ਪਤੀਆਂ, ਬੰਦ ।
ਅਜੇ ਤੀਕ ਸਨ ਉਨ੍ਹਾਂ ਤੇ ਤਾਜ਼ੇ ਲਹੂ ਦੇ ਦਾਗ਼
ਵਸ ਪਰਾਏ ਪਏ ਸਨ ਉਜੜੇ ਕਈ ਸੁਹਾਗ ।
ਫੇਰ ਲਿਆਈਆਂ ਉਨ੍ਹਾਂ ਨੇ ਮਿਲਕਾਂ ਦੇ ਵਿਚ ਬੰਨ੍ਹ
ਚੰਦ-ਮੁਖੀਆਂ ਕਈ ਸੁੰਦਰੀਆਂ ਬਾਬਰ ਹੋ ਪਰਸੰਨ ।
ਬੋਲਿਆ, "ਦੇਵੋ ਇਨ੍ਹਾਂ ਦੇ ਨਾਂ ਦਾ ਮੈਨੂੰ ਜਾਮ
ਕਰ ਦਿੱਤੀ ਹੈ ਜਿਨ੍ਹਾਂ ਨੇ ਰੰਗਲੀ ਮੇਰੀ ਸ਼ਾਮ ।"
ਚਲ ਪਏ ਦੌਰ ਸ਼ਰਾਬ ਦੇ ਬਾਬਰ ਹੋ ਸਰਸ਼ਾਰ
ਬੋਲਿਆ, "ਜੀ ਲਉ ਰਜ ਕੇ ਆਉਣ ਨਾ ਦੂਜੀ ਵਾਰ ।"

ਏਧਰ ਨਸ਼ੇ ਸ਼ਰਾਬ ਦੇ ਬੁਤ ਬਾਹਾਂ ਵਿਚਕਾਰ
ਓਧਰ ਲੋਥਾਂ ਰੁਲਦੀਆਂ ਗਲੀਏਂ ਅਤੇ ਬਜ਼ਾਰ।
ਏਧਰ ਨਾਚ ਤੇ ਮੁੱਜਰੇ ਜ਼ਖ਼ਮੇ ਅਤੇ ਸਿਤਾਰ
ਓਧਰ ਸ਼ੁਅਲੇ ਭੜਕਦੇ ਸਾੜ ਰਹੇ ਘਰ ਬਾਰ।
ਏਧਰ ਬਾਬਰ ਆਖਦਾ, "ਅੱਲਾਹ ਬੜਾ ਗੱਫ਼ਾਰ
ਜਿਸਦੀ ਰਹਿਮਤ ਨਾਲ ਅੱਜ ਬੇੜਾ ਲਗਿਆ ਪਾਰ।"
ਓਧਰ ਬਾਬਾ ਪਾਉਂਦਾ ਰੱਬ ਨੂੰ ਪਿਆ ਵੰਗਾਰ
"ਤੈਂ ਕੀ ਦਰਦ ਨ ਆਇਆ ਪਈ ਏਤਨੀ ਮਾਰ।"

ਵਿਚ ਐਸ਼ ਦੇ ਲੰਘ ਗਈ ਅੱਧੋਂ ਬਹੁਤੀ ਰੈਣ
ਨੀਂਦਰ ਦੇ ਦਰਿਆਉ ਵਿਚ ਲੱਗਾ ਹਰ ਕੋਈ ਵਹਿਣ।
ਨੀਂਦਰ-ਪਰੀਆਂ ਉੱਡੀਆਂ ਕਾਲਾ ਜਾਦੂ ਧੂੜ
ਲਸ਼ਕਰ ਜਿਨ੍ਹਾਂ ਸੁਆਲਿਆ ਬਾਹਾਂ ਦੇ ਵਿਚ ਨੂੜ।
ਜਾਬਰ ਮਾਣਨ ਨੀਂਦਰਾਂ ਪਰ ਜਾਗਣ ਮਜਬੂਰ
ਸੱਚ ਪਿਆ ਹੈ ਜਾਗਦਾ ਘੂਕ ਸੌਂ ਰਿਹਾ ਕੂੜ।
ਹੋਈ ਜਿਸ ਦਮ ਆਣਕੇ ਅੱਧੜ ਵੰਞੇ ਰਾਤ
ਪਾਈ ਨਿੰਮ੍ਹੇ ਚਾਨਣੇ ਪੂਰਬ ਵਿਚੋਂ ਝਾਤ।
ਚੱਲ ਪਈ ਪਰਭਾਤ ਦੀ ਮਿੱਠੀ ਮਿੱਠੀ ਪੌਣ
ਵਿਚ ਬਿਰਛਾਂ ਤੇ ਝਾੜੀਆਂ ਹਿਲਜੁਲ ਲੱਗੀ ਹੋਣ।
ਨੀਲੇ ਲਹਿੰਗੇ ਨੂੰ ਲੱਗੀ ਸੋਨ-ਸੁਨਹਿਰੀ ਲੌਣ
ਧਰਤੀ ਭੋਛਨ ਓਢਿਆ ਪਾ ਕਿਰਨਾਂ ਦੀ ਚੋਣ।
ਬੋਚੇ ਮੋਤੀ ਤ੍ਰੇਲ ਦੇ ਫੁੱਲਾਂ ਚੁਕ ਕੇ ਧੌਣ
ਛੋਹਿਆ ਚਿੜੀਆਂ ਲਾਲੀਆਂ ਰਲ ਕੇ ਮਿੱਸਾ ਗੌਣ।
ਪਰਕਿਰਤੀ ਕਿਉਂ ਨਾ ਸੁਣੇ 'ਮਾਸਪੁਰੀ' ਦਾ ਰੋਣ?
ਇਸ ਬੁਨਿਆਦੀ ਪ੍ਰਸ਼ਨ ਨੂੰ ਪੁੱਛਣ ਵਾਲਾ ਕੌਣ।

ਬਾਬਾ ਨਾਨਕ ਕੱਟ ਕੇ ਅੱਖਾਂ ਦੇ ਵਿਚ ਰਾਤ
ਮਾਸਪੁਰੀ ਵਲ ਤੁਰ ਪਿਆ ਹੋਈ ਜਦ ਪਰਭਾਤ।
ਦੇਖ ਤਬੇਲੇ ਸੱਖਣੇ ਹੋਇਆ ਬਹੁਤ ਉਦਾਸ
ਭੇਹਰਾਂ ਤੇ ਸ਼ਹਿਨਾਈਆਂ ਨਜ਼ਰ ਨਾ ਆਈਆਂ ਪਾਸ।

ਗਏ ਕਿਥਾਈਂ ਤੇਗ ਬੰਦ ਲਾਲ ਵਰਦੀਆਂ ਰੱਥ
ਆਰਸੀਆਂ, ਮੂੰਹ ਬੰਕੜੇ, ਭਾਗਾਂ ਵਾਲੀ ਨੱਥ ?
ਕਿੱਥੇ ਘਰ ਦਰ ਸੋਹਣੇ, ਮੰਡਪ, ਮਹਿਲ, ਸਰਾਂ
ਕਿੱਥੇ ਸੁੰਦਰ ਕਾਮਣੀ ਜਿਸ ਬਿਨ ਨੀਂਦਰ ਨਾਂਹ ?
ਕਿੱਥੇ ਪਾਨ ਸੁਪਾਰੀਆਂ ਕਿੱਥੇ ਹਰਮ ਭਰੇ ?
ਹੋਇਆ ਉਨ੍ਹਾਂ ਹਵਾਲ ਕੀ ਮੁੜੇ ਨਾ ਕੰਤ ਘਰੇ ।
ਤੁਰਕਣੀਆਂ, ਹਿੰਦਵਾਣੀਆਂ ਲੇਖਾ ਕੌਣ ਕਰੇ
ਭੱਟਣੀਆਂ, ਠਕੁਰਾਣੀਆਂ, ਪਈਆਂ ਹਾਲ ਬੁਰੇ ।
ਇਕਨਾਂ ਪਾਟੇ ਪੈਰਹਨ, ਇਕਨਾਂ ਸਿਰ ਤੇ ਪੈਰ
ਕਰਨ ਕਰਾਵਣ ਹਾਰਿਆ, ਇਹ ਕਵੇਹਾ ਕਹਿਰ ?
ਢਾਲਦੀਆਂ ਸਨ ਪੱਟੀਆਂ ਜਿਹੜੀਆਂ ਸਿੱਥੇ ਨਾਲ
ਨਾਲ ਕਾਤੀਆਂ ਜ਼ਾਲਿਮਾਂ ਕੱਟੇ ਸੁੰਦਰ ਵਾਲ ।
ਮਹਿਲਾਂ ਅੰਦਰ ਬਹਿੰਦੀਆਂ ਖੁਸ਼ਬੂਆਂ ਜੋ ਛੰਡ
ਤੱਕੀ ਸੂਰਜ ਚੰਦ ਨਾ ਨਗਨ ਜਿਨ੍ਹਾਂ ਦੀ ਕੰਡ ।
ਚਾਵਾਂ ਨਾਲ ਵਿਆਹੀਆਂ ਲਾੜੇ ਸੋਹਨ ਪਾਸ
ਹੰਡੋਲੀਂ ਚੜ੍ਹ ਆਈਆਂ ਦੰਦ ਖੰਡ ਕੀਤੇ ਰਾਸ ।
ਉੱਪਰੋਂ ਪਾਣੀ ਵਾਰ ਕੇ ਚੁੰਮਿਆਂ ਸੱਸੜੀਆਂ
"ਇਕੁ ਲਖੁ ਲਹਨਿ ਬਹਿਠੀਆਂ ਲਖੁ ਲਹਨਿ ਖੜੀਆ ॥
ਗਰੀ ਛੁਹਾਰੇ ਖਾਂਦੀਆਂ ਮਾਣਨਿ ਸੇਜੜੀਆ ॥
ਤਿਨ੍ਹ ਗਲਿ ਸਿਲਕਾ ਪਾਈਆ ਤੂਟਨਿ ਮੋਤਸਰੀਆ ॥"
ਕਿਉਂ ਹੋਇਆ ਅਹਿਵਾਲ ਇਹ ? ਕਿਉਂ ਇਹ ਮਿਲੀ ਸਜ਼ਾ ?
"ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ।"
ਖੁੰਝਿਆ ਵਕਤ ਨਮਾਜ਼ ਦਾ ਮੁਸਲਮਾਨ ਹੈਰਾਨ
ਪਤਾ ਨਾ ਪੂਜਾ ਦੇ ਲਈ ਹਿੰਦੂ ਕਿੱਥੇ ਜਾਣ ।
ਉਜੜੇ ਵਿਹੜੇ ਵੱਸਦੇ ਚੌਕੇ ਹੋਏ ਵੀਰਾਨ
ਅਜ ਕਿੱਥੇ ਹਿੰਦਵਾਣੀਆਂ ਨ੍ਹਾ ਕੇ ਟਿੱਕੇ ਲਾਣ ।
ਨਗਰ ਉਤੇ ਭੈ ਛਾਇਆ ਮੁਸ਼ਕਲ ਲੈਣਾ ਸਾਹ
"ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ।"

ਚਾਰ ਚੁਫੇਰੇ ਆਪਣੇ ਦੇਖ ਖਿਲਰਿਆ ਮਾਸ
ਬਾਬਾ ਨਾਨਕ ਹੋਇਆ ਹੱਦੋਂ ਵੱਧ ਉਦਾਸ ।

ਕਿੰਨਾ ਚਿਰ ਬੈਠਾ ਰਿਹਾ ਸੋਚਾਂ ਵਿਚ ਗਲਤਾਨ
ਏਨੇ ਚਿਰ ਵਿਚ ਫੜ ਲਿਆ ਮੀਰ ਖ਼ਾਨ ਨੇ ਆਣ।
ਹੋਰ ਕਈ ਵੀ ਫੜ ਲਏ ਪੈਰੀਂ ਸੰਗਲ ਮਾਰ
ਲਾ ਲਏ ਅੱਗੇ ਆਪਣੇ ਭੇਡ ਬੱਕਰੀਆਂ ਹਾਰ।
ਜਾ ਡਕਿਆ ਫਿਰ ਉਨ੍ਹਾਂ ਨੂੰ ਬੰਦੀ ਦੇ ਵਿਚਕਾਰ
ਦਿੱਤੇ ਪੀਸਣ ਵਾਸਤੇ ਦਾਣੇ ਵਿਚ ਵਗਾਰ।
ਸੌ ਚਕੀਆਂ ਦਾ ਨਾਦ ਜਦ ਗੂੰਜਿਆ ਵਿਚ ਹਵਾ
ਬਾਬੇ ਸ਼ਬਦ ਉਚਾਰਿਆ ਦੁਖ ਵਿਚ ਸੁਖ ਮੰਨਾ।
ਜਿਉਂ ਜਿਉਂ ਕਰਦਾ ਰੱਬ ਦੀ ਬਾਬਾ ਸਿਫ਼ਤ ਸਲਾ
ਤਿਉਂ ਤਿਉਂ ਉਸ ਦੇ ਮੁੱਖ ਤੇ ਚੜ੍ਹਦਾ ਰੂਪ ਸਵਾ।
ਤਕ ਬਾਬੇ ਦੇ ਮੁਖ ਤੇ ਵੱਡਾ ਕੋਈ ਜਲਾਲ
ਬਾਬਰ ਨੂੰ ਜਾ ਦੱਸਿਆ ਮੀਰ ਖ਼ਾਨ ਸਭ ਹਾਲ।
ਦਰਸ਼ਨ ਕੀਤਾ ਗੁਰੂ ਦਾ ਜਦ ਬਾਬਰ ਨੇ ਆ
ਮੂੰਹੋਂ ਉਸਦੇ ਨਿਕਲਿਆ ਸਾਖੀਕਾਰ ਗਵਾਹ:
"ਮੈਨੂੰ ਇਸ ਦੇ ਮੂੰਹ ਵਿਚ ਆਵੇ ਨਜ਼ਰ ਖ਼ੁਦਾ
ਇਸ ਅੱਲਾਹ ਦੇ ਨੂਰ ਨੂੰ ਛੇਤੀ ਕਰੋ ਰਿਹਾ।"
ਪਰ ਬਾਬੇ ਨੇ ਆਖਿਆ, "ਠੀਕ ਨਾ ਬਾਬਰ ਮੀਰ
ਛੱਡ ਲੋਕਾਂ ਨੂੰ ਕੈਦ ਵਿਚ ਜਾਵੇ ਚਲਾ ਫ਼ਕੀਰ।
ਜੇ ਹੈ ਤੇਰੇ ਮਨ ਵਿਚ ਸਚ ਮੁਚ ਖ਼ੌਫ਼ ਖ਼ੁਦਾ
ਅੱਲਾਹ ਦੀ ਮਖ਼ਲੂਕ ਨੂੰ ਕਰ ਦੇ ਤੁਰਤ ਰਿਹਾ।
ਵਾਪਸ ਕਰ ਦੇ ਓਨ੍ਹਾਂ ਨੂੰ ਨਾਲੇ ਲੁਟ ਦਾ ਮਾਲ
ਦਾਨ ਦਿਆਂ ਨਾ ਹੋਵਦਾ ਰਾਜਾ ਕਦੀ ਕੰਗਾਲ।"
ਓਸੇ ਵੇਲੇ ਮੁਗ਼ਲ ਨੇ ਛੱਡੇ ਕੁਲ ਅਸੀਰ
ਫਿਰ ਬਾਬੇ ਵਲ ਪਰਤ ਕੇ ਬੋਲਿਆ ਹੋ ਦਿਲਗੀਰ:
"ਹੇ ਮੌਲਾ ਦੇ ਵੱਡੇ ਫ਼ਕੀਰ
ਅਰਜ਼ ਕਰੇਂਦਾ ਬਾਬਰ ਮੀਰ
ਆਪਣੇ ਲਈ ਵੀ ਲਉ ਕੁਝ ਮੰਗ।"
ਬਾਬੇ ਅੱਗੋਂ ਕਿਹਾ ਨਿਸੰਗ
"ਬੰਦੇ ਕੀ ਜੋ ਲੇਵੇ ਓਟ
ਦੀਨ ਦੁਨੀਂ ਮੈਂ ਤਾਕਉ ਤੋਟ।

ਕਹਿ ਨਾਨਕ ਸੁਣ ਬਾਬਰ ਮੀਰ,
ਤੁਧ ਤੇ ਮਾਂਗੇ ਸੋ ਅਹਿਮਕ ਫ਼ਕੀਰ।"

ਇਹ ਕਹਿ ਬਾਬਾ ਤੁਰ ਪਿਆ ਉੱਨ ਲੋਕਾਂ ਦੇ ਨਾਲ
ਤਾਂ ਜੋ ਸੱਕੇ ਉਨ੍ਹਾਂ ਦਾ ਕੁਝ ਦਿਨ ਦੁੱਖ ਵੰਡਾਲ।
ਬਾਬੇ ਦਾ ਉਪਦੇਸ਼ ਸੁਣ ਲੋਕ ਲਗੇ ਮੁੜ ਆਹਰ
ਹਿਲਜੁਲ ਹੋਵਣ ਲਗ ਪਈ ਗਲੀਏਂ ਅਤੇ ਬਜ਼ਾਰ।
ਲੋਕਾਂ ਵਿਚ ਮੁੜ ਜੀਣ ਦੀ ਭਰ ਕੇ ਸਜਰੀ ਚਾਹ
ਬਾਬਾ ਨਾਨਕ ਪੈ ਗਿਆ ਮੁੜ ਕੇ ਆਪਣੇ ਰਾਹ।
ਮਰਦਾਨੇ ਦੀ ਉੱਖੜੀ ਹੋਈ ਸੀ ਅਜ ਚਾਲ
ਸੀ ਉਹ ਡੁੱਬਾ ਜਾਪਦਾ ਡੂੰਘੇ ਕਿਸੇ ਖ਼ਿਆਲ।
ਬਾਬੇ ਪੁੱਛਿਆ, "ਦਾਨਿਆਂ, ਕੀ ਹੈ ਤੇਰਾ ਹਾਲ?"
ਮਰਦਾਨੇ ਹੱਥ ਜੋੜ ਕੇ ਪੁੱਛਿਆ ਇਹ ਸੁਆਲ।
"ਕੀਤਾ ਮੈਨੂੰ ਸਾਹਿਬਾ, ਇਸ ਗੱਲ ਨੇ ਹੈਰਾਨ
ਇਕ ਪਿੱਛੇ ਸਭ ਸ਼ਹਿਰ ਦਾ ਕਿਉਂ ਹੋਇਆ ਹੈ ਘਾਣ?"
ਬਾਬੇ ਆਖਿਆ, "ਦਾਨਿਆ, ਹੋ ਨਾ ਏਡ ਹੈਰਾਨ
ਕੁਝ ਚਿਰ ਪਿੱਛੋਂ ਕਰਾਂਗੇ ਮੁਸ਼ਕਲ ਤੇਰੀ ਆਸਾਨ।"
ਤੁਰਦਿਆਂ ਤੁਰਦਿਆਂ ਰਾਹ ਵਿਚ ਦਾਨੇ ਥੱਕ ਕਿਹਾ
"ਕਹੋ ਤਾਂ ਹੇਠ ਉਸ ਰੁੱਖ ਦੇ ਲੈ ਲਾਂ ਸਾਹ ਜ਼ਰਾ।"
ਸੌਂ ਗਿਆ ਥੱਲੇ ਰੁੱਖ ਦੇ ਦਾਨਾ ਪੈਰ ਪਸਾਰ
ਉੱਪਰ ਓਸੇ ਪ੍ਰਸ਼ਨ ਦੇ ਕਰਦਾ ਸੋਚ ਵਿਚਾਰ।
ਚੋਲੇ ਉੱਪਰ ਓਸ ਦੇ ਥਿੰਦੇ ਦੀ ਇਕ ਬੂੰਦ
ਸੁੰਘ ਕੀੜੀਆਂ ਆਈਆਂ ਵਿੱਚ ਓਸ ਦੀ ਢੂੰਡ।
ਇਕ ਕੀੜੀ ਜਾਂ ਮਾਰਿਆ ਮਰਦਾਨੇ ਨੂੰ ਦੰਦ
ਮਲ ਸੁਟੀਆਂ ਉਸ ਸਾਰੀਆਂ ਉੱਪਰ ਆਪਣੀ ਕੰਡ।
ਬਾਬੇ ਆਖਿਆ ਹੱਸ ਕੇ, "ਦਾਨਿਆਂ ਇਹ ਕੀ ਗੱਲ?
ਇਕ ਦੇ ਪਿੱਛੇ ਸਾਰੀਆਂ ਸੁਟੀਆਂ ਨੀ ਕਿਉਂ ਮੱਲ।"
ਸੁਣ ਬਾਬੇ ਦੇ ਬਚਨ ਨੂੰ ਹੋਈ ਉਸ ਨੂੰ ਲੋ
ਚਰਨ ਕੰਵਲ ਉਸ ਗੁਰੂ ਦੇ ਲਏ ਦੌੜ ਕੇ ਛੋਹ।

ਇਉਂ ਦਾਨੇ ਨੂੰ ਦੇਂਵਦੇ ਜੁਜ਼ ਤੇ ਕੁਲ ਦਾ ਗਿਆਨ
ਦਸਦੇ ਜ਼ੱਰੇ ਨਾਲ ਕਿੰਜ ਜੁੜਿਆ ਪਿਆ ਜਹਾਨ ।
ਕਿੱਦਾਂ ਇੱਕ ਬਦ ਦੀ ਬਦੀ ਕਰੇ ਸਮਾਜ ਵੀਰਾਨ
ਕਿੱਦਾਂ ਨੇਕੀ ਇੱਕ ਦੀ ਕਰੇ ਜਗਤ-ਕਲਿਆਨ ।
ਬਾਬਾ ਨਾਨਕ ਪੈ ਗਏ ਫੇਰ ਆਪਣੇ ਰਾਹ
ਅੱਖਾਂ ਭਰੀਆਂ ਸੁਪਨਿਆਂ ਹਿੱਕ ਭਰੀ ਉਤਸ਼ਾਹ ।
ਨਿੱਕੇ ਨਿੱਕੇ ਇਸ ਤਰ੍ਹਾਂ ਕਰਦੇ ਕਈ ਪੜਾ
ਦਾਤ ਅਮੋਲਕ ਨਾਮ ਦੀ ਲੋਕਾਂ ਵਿਚ ਵਰਤਾ
ਲੰਘ ਵਿਚੋਂ ਪਸਰੂਰ ਦੇ ਪੁੱਜੇ ਨਾਰੋਵਾਲ
ਕਰ ਕੇ ਦਰਸ਼ਨ ਉਨ੍ਹਾਂ ਦਾ ਖ਼ਲਕਤ ਹੋਈ ਨਿਹਾਲ ।
ਉੱਪਰ ਪੰਦਰਾਂ ਸੌ ਦੇ ਹੋਏ ਜਾਂ ਇੱਕੀ ਸਾਲ
ਮੱਘਰ ਮਾਹ ਸੁਹਾਵਣਾ ਚੜ੍ਹਦਾ ਜਦੋਂ ਸਿਆਲ
ਪਰਤੇ ਵਿਚ ਕਰਤਾਰਪੁਰ ਸਤਿਗੁਰੂ ਆਖ਼ਰਕਾਰ
ਭੇਖ ਉਦਾਸੀ ਆਪਣਾ ਦਿੱਤਾ ਉਨ੍ਹਾਂ ਉਤਾਰ ।
ਸੌ ਫੁੱਲਾਂ 'ਚੋਂ ਚੂਸ ਕੇ ਜਿੰਦਾਂ ਰਸ ਮਖੀਰ
ਬੂੰਦ ਬੂੰਦ ਕਰ ਜੋੜਦਾ ਛੱਤੇ ਵਿਚ ਅਖ਼ੀਰ
ਏਦਾਂ ਦੇਸ ਦੇਸਾਂਤਰਾਂ ਵਿਚੋਂ ਰਸ ਨਪੀੜ
ਬਾਬਾ ਨਾਨਕ ਪਰਤਿਆ ਹੋ ਕੇ ਗਹਿਰ ਗੰਭੀਰ ।

ਫਿਰਿ ਬਾਬਾ ਆਇਆ ਕਰਤਾਰਪੁਰਿ
ਭੇਖੁ ਉਦਾਸੀ ਸਗਲ ਉਤਾਰਾ ।

*–ਭਾਈ ਗੁਰਦਾਸ*

# ਕਰਤਾਰਪੁਰ

ਕਰ ਕੇ ਦੇਸ ਦੇਸ਼ਾਂਤਰਾਂ ਵਿਚ ਸੱਚ ਦਾ ਪਰਚਾਰ
ਲਗਾਤਾਰ ਕਈ ਸਾਲ ਤਕ ਥਾਂ ਥਾਂ ਗੇੜੇ ਮਾਰ ।
ਪਾਵਨ ਚਰਨਾਂ ਨਾਲ ਗਾਹ ਜੋਜਨ ਕਈ ਹਜ਼ਾਰ
ਇਕ ਥਾਂ ਉੱਤੇ ਟਿਕਣ ਦਾ ਕੀਤਾ ਗੁਰਾਂ ਵਿਚਾਰ ।
ਤਾਂ ਜੋ ਹੱਥੀਂ ਸਿਰਜ ਕੇ ਇਕ ਕੇਂਦਰ-ਅਸਥਾਨ
ਕਿਰਤ ਕਰਨ ਵੰਡ ਛਕਣ ਦਾ ਮਹਾਂ ਪੂਰਨਾ ਪਾਣ ।
ਇਸ ਲਈ ਜਿੱਥੇ ਗਏ ਸਨ ਹੱਥੀਂ ਮੋੜੀ ਗੱਡ
ਉਥੇ ਸਿੱਖਾਂ ਸੇਵਕਾਂ ਝੱਲ ਸਰਕੜੇ ਵੱਢ ।
ਦਿੱਤੇ ਬਾਬੇ ਵਾਸਤੇ ਕੋਠੇ ਕੁੱਝ ਉਸਾਰ
ਜਿਨ੍ਹਾਂ ਵਿਚ ਗੁਰਦੇਵ ਜੀ ਲੈ ਆਏ ਪਰਵਾਰ ।
ਜਿਉਂ ਜਿਉਂ ਖਿੰਡੀ ਗੁਰਾਂ ਦੀ ਲਾਂਭ ਚਾਂਭ ਮਹਿਕਾਰ
ਆਵਣ ਲਗੀਆਂ ਸੰਗਤਾਂ ਕਰਨ ਲਈ ਦੀਦਾਰ ।
ਜਿੱਦਾਂ ਉੱਪਰ ਸ਼ਹਿਦ ਦੇ ਆਣ ਜੁੜੇ ਮਖਿਆਰ
ਜਿੱਦਾਂ ਉੱਪਰ ਕੰਵਲ ਦੇ ਭੌਰ ਕਰਨ ਗੁੰਜਾਰ ।
ਵੱਧਣ ਫੁਲਣ ਲਗ ਪਿਆ ਏਦਾਂ ਪੁਰ ਕਰਤਾਰ
ਰਾਵੀ ਦੀ ਇਸ ਧਰਤ ਤੇ ਚੜ੍ਹਿਆ ਰੂਪ ਅਪਾਰ ।
ਕਲਾਨੌਰ ਦੇ ਪਰਗਨੇ ਵਿਚ ਸੀ ਇਹ ਅਸਥਾਨ
ਸੀ ਪ੍ਰਚੱਲਤ ਜਿਸ ਲਈ ਲੋਕਾਂ ਵਿਚ ਅਖਾਣ :
"ਦੇਖਿਆ ਜਿਨ੍ਹੇ ਲਹੌਰ ਨਾ ਉਹ ਦੇਖੇ ਕਲਾਨੌਰ ।"
ਵੱਡਾ ਅਕਬਰ ਜੰਮਿਆ ਹੈ ਸੀ ਜਿਹੜੀ ਠੌਰ ।
ਕਰਦਾ ਸੀਗ ਕਰੋੜੀਆ ਵੀ ਏਥੇ ਹੀ ਵਾਸ
ਵੇਲੇ ਦੀ ਸਰਕਾਰ ਦਾ ਜੋ ਸੀ ਹਾਕਮ ਖ਼ਾਸ ।
ਸੁਣ ਕੇ ਸ਼ੋਭਾ ਗੁਰੂ ਦੀ ਵੱਟੀ ਉਸ ਦੰਦ-ਕੀੜ
ਵੱਲ ਗੁਰੂ ਅਸਥਾਨ ਦੇ ਤੁਰਿਆ ਘੋੜਾ ਪੀੜ ।
"ਇਸ ਗੁਰੂ ਨੂੰ, ਬੋਲਿਆ, ਜੁਰੱਤ ਹੋਈ ਕਿੰਜ

ਬਿਨਾ ਆਗਿਆ ਬੰਨ੍ਹਿਆ ਜਿਸ ਨੇ ਏਥੇ ਪਿੰਡ ।
ਜਿਨ੍ਹਾਂ ਜਿਨ੍ਹਾਂ ਓਸ ਨੂੰ ਦਿੱਤੀ ਭੋਂ ਤੇ ਧੰਨ
ਪਾਵਾਂਗਾ ਮੈਂ ਉਨ੍ਹਾਂ ਨੂੰ ਬੰਦੀ ਦੇ ਵਿਚ ਬੰਨ੍ਹ ।"
ਏਸ ਤਰ੍ਹਾਂ ਹੈ ਆਉਂਦਾ ਸਾਖੀਆਂ ਦੇ ਵਿਚਕਾਰ :
ਆਇਆ ਜਦੋਂ ਕਰੋੜੀਆ ਭਰਿਆ ਵਿਚ ਹੰਕਾਰ
ਲਾਗੇ ਗੁਰੂ ਸਥਾਨ ਦੇ ਦੇਖ ਆਪਣੀ ਛਾਂ
ਕੀਤੀ ਘੋੜੇ ਓਸਦੇ ਅੱਗੇ ਤੁਰਨੋਂ ਨਾਂਹ ।
ਛਮਕਾਂ ਮਾਰ ਕਰੋੜੀਏ ਲਾਇਆ ਸਾਰਾ ਜ਼ੋਰ
ਇਕ ਪੈਰ ਵੀ ਪੁੱਟਿਆ ਪਰ ਨਾ ਉਹਦੇ ਜਨੌਰ ।
ਲੋਕਾਂ ਨੇ ਸਮਝਾਇਆ ਉਤਰੋ ਹੇਠ ਹਜ਼ੂਰ
ਘੋੜੇ ਚੜ੍ਹ ਕੇ ਵਲੀ ਨੂੰ ਮਿਲਣਾ ਨਾ ਦਸਤੂਰ ।
ਆਖਰ ਹਾਰ ਕਰੋੜੀਏ ਨੇ ਤਜਿਆ ਅਭਿਮਾਨ
ਪੈਰੀਂ ਤੁਰ ਕੇ ਗੁਰੂ ਦੇ ਚਰਨੀਂ ਲੱਗਾ ਆਣ ।
ਸਦਾ ਲਈ ਉਹ ਬਣ ਗਿਆ ਗੁਰ ਚਰਨਾਂ ਦਾ ਭੌਰ
ਨਾਲ ਲੱਗਦੀ ਗੁਰੂ ਨੂੰ ਭੋਂ ਦਿੱਤੀ ਉਸ ਹੋਰ ।
ਨਾਲੇ ਦਿੱਤੀ ਓਸ ਇਕ ਧਰਮਸਾਲ ਬਣਵਾ
ਇਉਂ ਉੱਤੇ ਕਰਤਾਰ ਪੁਰ ਚੜ੍ਹਿਆ ਰੂਪ ਸਵਾ ।
ਘਲ ਕੇ ਸੇਵਕ ਗੁਰਾਂ ਨੇ ਮਾਪੇ ਲਏ ਮੰਗਾ
ਮਿਲ ਕੇ ਕਾਲੂ ਹਰਖਿਆ ਗਈ ਸਦਕੜੇ ਮਾਂ ।
ਮਰਦਾਨਾ ਵੀ ਆਪਣਾ ਲੈ ਆਇਆ ਪਰਵਾਰ
ਮੁੜ ਕੇ ਓਸ ਜੀਵਾਲਿਆ ਸੁਪਨਿਆਂ ਦਾ ਸੰਸਾਰ ।
ਤਲਵੰਡੀ ਤੋਂ ਉਠ ਕੇ ਕਈ ਘਰਾਨੇ ਹੋਰ
ਆ ਬੈਠੇ ਕਰਤਾਰਪੁਰ ਲੈ ਕੇ ਟੱਬਰ ਟੋਰ ।
ਹੌਲੀ ਹੌਲੀ ਇਸ ਤਰ੍ਹਾਂ ਇਕ ਲੇਖੇ ਅਨੁਸਾਰ
ਵੱਸੋਂ ਇਸ ਦੀ ਹੋ ਗਈ ਵਧ ਕੇ ਵੀਹ ਹਜ਼ਾਰ ।

### ਮਰਯਾਦਾ

ਕਥਨ ਭਾਈ ਗੁਰਦਾਸ ਦਾ ਅੰਦਰ ਪਹਿਲੀ ਵਾਰ :
ਭੇਖ ਉਦਾਸੀ ਗੁਰਾਂ ਨੇ ਦਿੱਤਾ ਜਦੋਂ ਉਤਾਰ
ਸਾਦਾ ਕਪੜੇ ਪਹਿਨ ਕੇ ਦੁਨੀਆਂ ਦਾਰਾਂ ਹਾਰ
ਆਮ ਗ੍ਰਿਸਤੀਆਂ ਵਾਂਗਰਾਂ ਜੁੱਟੇ ਕਾਰ ਵਿਹਾਰ ।

ਕਥਨੀ ਕਰਨੀ ਵਿੱਚ ਜੋ ਤਕਿਆ ਉਹਨਾਂ ਪਾੜ
ਚਾਹੁੰਦੇ ਸਨ ਉਹ ਮੇਟਣਾ ਹੱਥੀਂ ਕਰ ਕੇ ਕਾਰ ।
ਉਮਰ ਉਨ੍ਹਾਂ ਦੀ ਹੋ ਚੁਕੀ ਸੀਗ ਬਵੰਜਾ ਸਾਲ
ਪੱਕੇ ਫਲ ਦੇ ਵਾਂਗਰਾਂ ਮਿੱਠੀ ਅਤੇ ਰਸਾਲ ।
ਮਨ ਨੀਵਾਂ ਮੱਤ ਉੱਚੜੀ ਅਤੇ ਨਿਗਾਹ ਵਿਸ਼ਾਲ
ਰਾਤ ਦਿਨੇ ਸੀ ਉਨ੍ਹਾਂ ਨੂੰ ਰਹਿੰਦਾ ਇਹੋ ਖ਼ਿਆਲ :
ਕਿੰਜ ਲੋਕਾਂ ਦੇ ਸਿਰਾਂ ਤੋਂ ਭਾਰ-ਅਥਰਬਣ ਲਾਹ
ਰਖੀਏ ਅੱਗੇ ਉਨ੍ਹਾਂ ਦੇ ਸਾਵਾਂ ਪਧਰਾ ਰਾਹ ।
ਜੀਵਨ ਵਿੱਚੋਂ ਕਿਸ ਤਰ੍ਹਾਂ ਹੋਵੇ ਦੂਰ ਉਲਾਰ
ਕਿੰਜ ਸਿਮਰਨ ਤੇ ਕਿਰਤ ਵਿਚ ਪੈਦਾ ਹੋਵੇ ਆਹਰ ।
ਕਿੰਦਾਂ ਕਿਰਤ ਕਮਾਂਦਿਆਂ ਭੁਲੀਏ ਨਾ ਕਰਤਾਰ
ਮਾਣਦਿਆਂ ਦਾਤਾਂ ਕਿਵੇਂ ਵਿਸਰੇ ਨਾ ਦਾਤਾਰ ।
ਚਾਹੁੰਦੇ ਸਨ ਉਹ ਦੱਸਣਾ ਕਰਕੇ ਖੁਦ ਅਭਿਆਸ
ਰਹਿ ਕੇ ਵਿਚ ਗ੍ਰਹਿਸਥ ਦੇ ਹੋਈਏ ਕਿਵੇਂ ਉਦਾਸ ।
ਇਸ ਲਈ ਵਿਚ ਕਰਤਾਰਪੁਰ ਮਰਯਾਦਾ ਨੂੰ ਪਾਲ
ਕੀਤੀ ਕਾਇਮ ਉਨ੍ਹਾਂ ਨੇ ਸਿੱਖਾਂ ਲਈ ਮਿਸਾਲ ।
ਵੱਡੀ ਸਰਘੀ ਉਠ ਕੇ ਕਰਦੇ ਸਭ ਇਸ਼ਨਾਨ
ਧਰਮਸਾਲ ਦੇ ਵਿਚ ਫਿਰ ਕੱਠੇ ਹੁੰਦੇ ਆਣ ।
ਅੰਮ੍ਰਿਤ ਵੇਲਾ ਸਚੁ ਨਾਉਂ ਵਡਿਆਈ ਵੀਚਾਰ
ਪਾਠ ਕਰੇਂਦੇ ਜਪੁ ਦਾ ਲਾਂਦੇ ਆਸਾ ਵਾਰ ।
ਜਿਸ ਦਮ ਸੂਰਜ ਆਣ ਕੇ ਚਾਨਣ ਦੇਂਦਾ ਵੰਡ
ਸਵਾ ਪਹਿਰ ਤਕ ਕੀਰਤਨ ਚਲਦਾ ਫੇਰ ਅਖੰਡ ।
ਸਾਰੇ ਰਲ ਕੇ ਗਾਂਵਦੇ ਫੇਰ "ਗਗਨ ਮੈ ਥਾਲ"
ਆਉਂਦੇ ਵਿਚ ਵਿਸਮਾਦ ਦੇ ਮਰਦ ਤ੍ਰੀਮਤਾਂ ਬਾਲ ।
ਫਿਰ ਵਰਤਾਇਆ ਜਾਂਵਦਾ ਸਭਨਾਂ ਵਿਚ ਪਰਸ਼ਾਦ
ਫੇਰ ਕਿਰਤ ਵਿਚ ਜੁੱਟਦੇ ਕਰ ਕੇ ਰੱਬ ਨੂੰ ਯਾਦ ।
ਫਿਰ ਬਾਣੀ ਦਾ ਕੀਰਤਨ ਹੁੰਦਾ ਤੀਜੇ ਪਹਿਰ
ਤਰਕਾਲਾਂ ਤਕ ਚੱਲਦੀ ਸਤਿਨਾਮ ਦੀ ਲਹਿਰ ।
ਪਾਠ ਸੋਦਰ ਦਾ ਹੋਂਵਦਾ ਪੈਂਦੀ ਜਦ ਤਰਕਾਲ
ਛਕਦੇ ਫਿਰ ਪਰਸ਼ਾਦ ਸਭ ਬਹਿ ਵਿਚ ਇੱਕੋ ਪਾਲ ।

ਇਕ ਪਹਿਰ ਜਦ ਰਾਤ ਦਾ ਇਉਂ ਜਾਂਦਾ ਬਿਲਮਾ
ਵਾਸੀ ਪੁਰ ਕਰਤਾਰ ਦੇ ਸੌਂਦੇ ਸੋਹਿਲਾ ਗਾ ।
ਸਾਵਾਂ ਪਧਰਾ ਸੁਲਝਿਆ ਐਸਾ ਜੀਵਨ ਦੇਖ
ਉੱਠੀ ਚਮਕ ਹਨੇਰਿਆਂ ਵਿਚ ਚਾਨਣ ਦੀ ਰੇਖ ।
ਚਰਨੀਂ ਲੱਗੇ ਉਨ੍ਹਾਂ ਦੀ ਕਈ ਮੱਤ ਤੇ ਭੇਖ
ਸਾਧ ਸੰਤ ਜੋਗੀ ਤਪੀ ਪੀਰ ਫਕੀਰ ਤੇ ਸ਼ੇਖ ।
ਇਕ ਪਾਸੇ ਉਹ ਲਾਉਂਦੇ ਧਰਤੀ ਤਾਈਂ ਸੀ
ਨਾਲ ਬੀਜਦੇ ਮਨਾਂ ਵਿਚ ਸਤਿਨਾਮ ਦਾ ਬੀ ।

## ਪ੍ਰੇਮ ਜਿੱਤਾਂ

ਇਸ ਬਸਤੀ ਵਿਚ ਜੋ ਵੀ ਆਂਦਾ
ਤਨੋ ਮਨੋ ਗੁਰ ਦਾ ਹੋ ਜਾਂਦਾ ।
ਕਰ ਦੀਦਾਰ ਉਬਾਰੇ ਖਾਨ
ਹੋਇਆ ਗੁਰ ਉਤੋਂ ਕੁਰਬਾਨ ।
ਦੇਖ ਨਵਾਂ ਰੰਗ ਉਸ ਤੇ ਚੜ੍ਹਿਆ
ਸ਼ੇਖ ਮਾਲੋ ਵੀ ਪੱਲਾ ਫੜਿਆ ।
ਸੁਣਿਆ ਜਦ ਅਬਦੁਲ ਰਹਿਮਾਨ
ਬਣਿਆ ਸਿੱਖ ਉਬਾਰੇ ਖਾਨ ।
ਲੱਗਾ ਉਬਾਰੇ ਖਾਂ ਨੂੰ ਝਾੜਨ
ਅਤੇ ਗੁਰੂ ਤਾਈਂ ਫਿਟਕਾਰਨ ।
ਤੁਰ ਪਏ ਸਤਿਗੁਰ ਜਾਣੀ ਜਾਣ
ਲੈ ਕੇ ਨਾਲ ਉਬਾਰੇ ਖਾਨ ।
ਗਲ ਵਿਚ ਪਹਿਨ ਰੇਸ਼ਮੀ ਚੋਲਾ
ਕੁੱਕੜ ਦੇ ਖੰਭ ਨਾਲੋਂ ਹੌਲਾ ।
ਜਿਨੂੰ ਉਬਾਰੇ ਖਾਂ ਦੀ ਨਾਰ
ਪਿਆਰ ਨਾਲ ਕੀਤਾ ਸੀ ਤਿਆਰ ।
ਤੱਕਿਆ ਜਦ ਅਬਦੁਲ ਰਹਿਮਾਨ
ਸੋਚਿਆ ਚੰਗਾ ਗੁਰੂ ਮਹਾਨ !
ਮਨ ਉਸ ਦੇ ਕਈ ਉਠੇ ਵਿਚਾਰ
ਨਾਲ ਮੁਰੀਦਾਂ ਦੇ ਲੈ ਡਾਰ ।
ਪੁੱਜਾ ਜਦ ਸਤਿਗੁਰ ਦੇ ਨੇੜੇ

ਭੁੱਲਾ ਉਹ ਸਭ ਝਗੜੇ ਝੇੜੇ ।
ਪਾਕ ਨਿਗਾਹਾਂ ਦਾ ਖਾ ਵਾਰ
ਹੋਇਆ ਬਾਬੇ ਤੋਂ ਬਲਿਹਾਰ ।
ਮੰਗੀ ਉਸ ਜੀਵਨ ਦੀ ਦਾਤ
ਨਾਲੇ ਪਿਆਰਾਂ ਦੀ ਸੌਗਾਤ ।
ਬਾਬੇ ਦੇ ਕੇ ਦੋਵੇਂ ਦਾਨ
ਗਲ ਲਾਇਆ ਅਬਦੁਲ ਰਹਿਮਾਨ ।

ਏਦਾਂ ਸਿੱਖ ਸੇਵਕ ਕਈ ਹੋਰ
ਬਣੇ ਗੁਰੂ ਚਰਨਾਂ ਦੇ ਭੌਰ ।
ਸਭ ਤੋਂ ਪਹਿਲਾ ਭਾਈ ਤਾਰੂ
ਜਿਸ ਨੂੰ ਕਿਹਾ ਗੁਰਾਂ ਕੁਲ-ਤਾਰੂ ।
ਵਿਚ ਕਿਰਤ ਸੇਵਾ ਤੇ ਦਾਨ
ਜਿਸ ਵਰਗਾ ਨਾ ਕੋਈ ਮਹਾਨ ।
ਅੱਗ ਲੱਗੀ ਜਦ ਵਿਚ ਲਾਹੌਰ
ਸੁਣ ਕੇ ਹਾਹਾਕਾਰ ਤੇ ਸ਼ੋਰ
ਚੁਕ ਬਾਲਟੀ ਤੁਰਿਆ ਤਾਰੂ
ਲੋਕਾਂ ਆਖਿਆ, "ਇਹ ਕੀ ਸਾਰੂ ।"
ਬੋਲਿਆ, "ਮੰਨਿਆ ਅੱਗ ਹੈ ਮਾਰੂ
ਇਕ ਬਾਲਟੀ ਕੀ ਸੰਵਾਰੂ!
ਔਪਰ ਤਕ ਕੇ ਲੱਗੀ ਅੱਗ
ਸਿੱਖ ਨਾ ਸਕੇ ਬੈਠ ਅਲੱਗ ।"

ਸਿੱਖ ਦੂਸਰਾ ਮੂਲਾ ਕੀੜ
ਸੇਵਾ ਵਿਚ ਨਾ ਜਿਦ੍ਹੀ ਨਜ਼ੀਰ ।
ਇਕ ਬਹੁਰੂਪੀਆ ਉਸ ਘਰ ਆਇਆ
ਗੁਰ ਨਾਨਕ ਦਾ ਸ਼ਬਦ ਸੁਣਾਇਆ ।
ਮੂਲੇ ਕਰ ਬਾਣੀ ਦਾ ਪਾਸ
ਘਰ ਵਿਚ ਦਿੱਤਾ ਉਨ੍ਹੂੰ ਨਿਵਾਸ ।
ਪਰ ਰਾਤੀਂ ਜਦ ਸੌਂਤਾ ਲੱਗਾ

ਲੈ ਮੂਲੇ ਦੇ ਗਹਿਣੇ ਭੱਜਾ ।
ਮੂਲਾ ਸਮਝ ਗਿਆ ਉਸ ਕਿੱਤਾ
ਸ਼ਬਦ ਨਿਰਾਦਰ ਹੋਣ ਨਾ ਦਿੱਤਾ ।

ਏਦਾਂ ਸਿੱਖ ਤੀਸਰਾ ਚੌਥਾ
ਭਾਈ ਪ੍ਰਿਥਾ ਤੇ ਭਾਈ ਖੇੜਾ ।
ਗਿਣਦਾ ਹੈ ਭਾਈ ਗੁਰਦਾਸ
ਪੰਜਵਾਂ ਸਿੱਖ ਮਰਦਾਨਾ ਖਾਸ ।
ਛੇਵੇਂ ਸਤਵੇਂ ਸਿੱਖ ਦਾ ਨਾਮ
ਪ੍ਰਿਥੀ ਮੱਲ ਤੇ ਡਿੱਡੀ ਰਾਮ ।
ਪੁਛਿਆ ਇਹਨਾਂ ਦੋਹਾਂ ਆਣ
"ਕਿੱਦਾਂ ਹੋਈਏ ਬਿਸ਼ਨ ਸਮਾਨ ?
ਦੱਸੋ ਕੋਈ ਸੌਖਾ ਰਾਹ ।"
ਬੋਲੇ ਅੱਗੋਂ ਨਾਨਕ ਸ਼ਾਹ :
"ਤਪ ਤਾਪ ਦੇ ਅਸੀ ਵਿਰੁੱਧ
ਇਹ ਨਾ ਕਰਦੇ ਹਿਰਦਾ ਸ਼ੁੱਧ ।
ਸਭ ਤੋਂ ਵੱਡਾ ਤਪ ਕਮਾਣਾ
ਇੰਦਰੀਆਂ ਤੇ ਕਾਬੂ ਪਾਣਾ ।
ਪਰਰੂਪ ਤੋਂ ਅੱਖਾਂ ਮੋੜੋ
ਨਿੰਦਿਆ ਤੋਂ ਕੰਨਾਂ ਨੂੰ ਹੋੜੋ ।
ਹੱਥ ਚੋਰੀਉਂ ਯਾਰੀਉਂ ਰੋਕੋ
ਪੈਰ ਕੁਸੰਗਤ ਤੋਂ ਸੰਕੋਚੋ ।
ਬਾਰ ਬਾਰ ਮਨ ਬਦੀਉਂ ਮੋੜੋ
ਮੂਲ ਨਾ ਇਸ ਦਾ ਖਹਿੜਾ ਛੋੜੋ ।
ਮੋੜ ਮੋੜ ਨਾ ਜਾਣਾ ਅੱਕ
ਆਪੇ ਮਨ ਜਾਵੇਗਾ ਥੱਕ ।"
ਦੇ ਘੋੜੇ ਦੀ ਫੇਰ ਮਿਸਾਲ
ਅੱਗੋਂ ਬੋਲੇ ਇੰਜ ਦਿਆਲ :
"ਘੋੜੇ ਨੂੰ ਜਦ ਦਈਏ ਮਸਾਲਾ
ਆਮ ਤੌਰ ਤੇ ਉਹ ਸੁਟ ਪਾਂਦਾ

ਪਰ ਜੇ ਉਸ ਦੇ ਮੂੰਹ ਵਿਚਕਾਰ
ਪਾਈ ਰਖੀਏ ਬਾਂਹ ਪਸਾਰ
ਆਖਰ ਥੱਕ ਅਤੇ ਘਬਰਾ
ਘੋੜਾ ਲਵੇ ਮਸਾਲਾ ਖਾ ।"

ਸਿੱਖ ਅੱਠਵਾਂ ਦੌਲਤ ਖ਼ਾਨ
ਲਿਆ ਗੁਰੂ ਸੀ ਜਿਨ੍ਹੇ ਸਿੰਞਾਣ ।
ਮਾਲਾ ਮਾਗਾ ਸਿੱਖ ਸੁਜਾਨ
ਨਾਵੀਂ ਦਸਵੀਂ ਥਾਂ ਤੇ ਆਣ ।
ਕਰਨ ਗੁਰੂ ਦੇ ਦਰਸਨ ਆਏ
ਬਾਬੇ ਏਦਾਂ ਬਚਨ ਅਲਾਏ :
"ਮਨ ਇੰਦਰੀਆਂ ਧਾਗਾ ਪਾਵੇ
ਕਥਾ ਕੀਰਤਨ ਵਿਚ ਚਿਤ ਲਾਵੇ ।
ਕਰਮ ਚਾਹੇ ਇਹ ਲਗਦੇ ਛੋਟੇ
ਐਪਰ ਫਲ ਇਨ੍ਹਾਂ ਦੇ ਬਹੁਤੇ ।
ਪੰਡਾਂ ਚੁੱਕਨ ਲੱਕੜਹਾਰੇ
ਪਾਂਡੀ ਭਾਰ ਉਠਾਵਣ ਭਾਰੇ ।
ਰਾਤ ਦਿਨੇ ਹੋਵਣ ਹਲਕਾਨ
ਪਰ ਉਹ ਫਲ ਮਾਮੂਲੀ ਪਾਣ ।
ਜੌਹਰੀ ਲੋਕ ਨਾ ਹਥ ਹਿਲਾਣ
ਐਪਰ ਬੇਹਦ ਨਫ਼ਾ ਕਮਾਣ ।"
ਸਿੱਖ ਗਿਆਰ੍ਹਵਾਂ ਭਾਈ ਕਾਲੂ
ਪੁਛਿਆ ਉਸ, "ਦੱਸੋ ਕਿਰਪਾਲੂ !
ਸਨਮੁਖ ਮਨਮੁਖ ਵਿਚ ਕੀ ਭੇਦ ?"
ਕਿਹਾ ਗੁਰੂ, "ਜੋ ਸਿਆਹ ਸਫੇਦ
ਸਨਮੁਖ ਪਾਪਾਂ ਨੂੰ ਪਿਠ ਦੇਣ
ਤੇ ਪੁੰਨਾਂ ਵਲ ਮੂੰਹ ਕਰੇਣ ।
ਮਨਮੁਖ ਨੇਕੀ ਤੋਂ ਮੂੰਹ ਮੋੜੇ
ਖੋਟੀ ਸੰਗਤ ਵਿਚ ਜੀ ਜੋੜੇ ।"
ਇਉਂ ਜਾਪੂ ਤੇ ਭਾਈ ਭਗਤੇ

ਨੂੰ ਮਨਮੁਖ ਦੇ ਲੱਛਣ ਦੱਸੇ :
"ਪਹਿਲਾ ਲਛਣ ਈਰਖਾ ਸਾੜਾ
ਦੂਜਾ ਹਉਮੈਂ ਤੇ ਹੰਕਾਰਾ ।
ਤੀਜਾ ਬੁਰਿਆਈ ਤੇ ਨਿੰਦਾ
ਚੌਥਾ ਚੰਗੀ ਸਿਖ ਨਾ ਮੰਨਣਾ ।"

ਥਾਂ ਚੌਧਵੀਂ ਅਤੇ ਪੰਧਰਵੀਂ
ਸੀਹਾਂ ਗੱਜਣ ਉੱਪਲ ਖੱਤਰੀ ।
ਦੋਹਾਂ ਆ ਕੀਤੀ ਅਰਦਾਸ
ਜੀਣ ਮਰਨ ਤੋਂ ਦਿਉ ਖਲਾਸ ।
ਉੱਤਰ ਦਿੱਤਾ ਕਰੁਣਾਧਾਰ
" 'ਵਾਹਿਗੁਰੂ' ਤੇ ਕਰੋ ਵਿਚਾਰ ।"
ਸਿੱਖ ਸੋਲ੍ਹਵਾ ਭਾਈ ਭਗੀਰਥ
ਹਰ ਮੂੰਹ ਉਤੇ ਜਿਸ ਦੀ ਕੀਰਤ ।
ਥਾਂ ਸਤਾਰ੍ਹਵੀਂ ਭਾਈ ਅਜਿੱਤਾ
ਜਿਨ੍ਹੇ ਸੁਝਾ ਬਾਬੇ ਨੂੰ ਦਿੱਤਾ :
"ਏਥੇ ਪੁਰ ਕਰਤਾਰ ਵਸਾਵੇ
ਭਾਗ ਰਾਵੀ ਕੰਢੇ ਨੂੰ ਲਾਵੇ ।"

ਸਿੱਖ ਅਠਾਰ੍ਹਵਾਂ ਭਾਈ ਬੁੱਢਾ
ਛੇਆਂ ਗੁਰੂਆਂ ਨੂੰ ਜਿਸ ਡਿੱਠਾ ।
ਜਨਮ ਲਿਆ ਜਿਸ ਕੱਥੂ ਨੰਗਲ
ਸਨ ਪੰਦਰਾਂ ਸੌ ਛੇ ਅੰਦਰ ।
ਬਾਬੇ ਨਾਨਕ ਦੇ ਵਰ ਨਾਲ
ਜੀਵਿਆ ਇਕ ਸੌ ਪੰਜੀ ਸਾਲ ।
ਕੀਤੀ ਉਸ ਨੇ ਵੱਡੀ ਕਮਾਈ
ਹਰ ਗੁਰ ਤੋਂ ਵਡਿਆਈ ਪਾਈ ।
ਜਿਹੜਾ ਥਾਉਂ ਓਸਨੇ ਚੁਣਿਆ
ਉਥੇ ਹੀ ਹਰਮੰਦਰ ਬਣਿਆ ।
ਜਿਹੜੀ ਥਾਉਂ ਓਸ ਨੇ ਕਿਹਾ

ਤਰਨ ਤਾਰਨ ਵੀ ਓਹੋ ਪਿਆ ।
ਅਮਰ ਦਾਸ ਗੁਰ ਹੋ ਗਦ ਗਦ
ਕਿਹਾ ਜਿਨ੍ਹੇ ਸਿੱਖੀ ਦੀ ਹੱਦ ।
ਜਦ ਨਾਨਕ ਅੰਗਦ ਗੁਰਿਆਇਆ
ਬੁੱਢੇ ਹੀ ਸੀ ਤਿਲਕ ਲਗਾਇਆ ।
ਹਰਮੰਦਰ ਜਦ ਗ੍ਰੰਥ ਟਿਕਾਇਆ
ਓਸੇ ਪਹਿਲਾ ਵਾਕ ਸੁਣਾਇਆ ।

ਏਦਾਂ ਹੀ ਫਿਰਣਾ ਤੇ ਜੋਧ
ਗੁਰ ਚਰਨੀਂ ਲਗ ਬਣੇ ਸੁਬੋਧ ।
ਦੋਹਾਂ ਆ ਕੀਤੀ ਅਰਦਾਸ
"ਕਿੱਦਾਂ ਹੋਵੇ ਬੰਦ-ਖਲਾਸ ?"
ਕਿਹਾ ਗੁਰਾਂ, "ਇੱਕੋ ਹੈ ਮੱਤ
ਮਨ ਨੀਵਾਂ ਤੇ ਉੱਚੀ ਮੱਤ ।"
ਇਹਨਾਂ ਬਿਨਾ ਅਨੇਕਾਂ ਹੋਰ
ਬਣੇ ਗੁਰੂ ਚਰਨਾਂ ਦੇ ਭੌਰ ।
ਹਰ ਜਾਤੀ ਹਰ ਵਰਣ ਤੇ ਮੱਤ
ਆਵਣ ਲੱਗੇ ਵਹੀਰਾਂ ਘੱਤ ।
ਜਾਤਾਂ ਅਤੇ ਜਮਾਤਾਂ ਤੋੜ
ਰੰਗ ਬਿਰੰਗੀਆਂ ਤੰਦਾਂ ਜੋੜ
ਬਾਬੇ ਸੰਗਤ ਨਵੀਂ ਉਸਾਰੀ
ਅਖਵਾਂਦੀ ਸੀ ਜੋ ਕਰਤਾਰੀ ।
ਏਸ ਤਰ੍ਹਾਂ ਵਿਚ ਪੁਰ ਕਰਤਾਰ
ਇੱਕ ਨਵਾਂ ਹੀ ਸਭਿਆਚਾਰ
ਦਿਨ ਦਿਨ ਵਧਣ ਤੇ ਫੁੱਲਣ ਲੱਗਾ
ਵਾਂਗ ਮੁਸ਼ਕ ਦੇ ਹੁਲਣ ਲੱਗਾ ।

ਏਦਾਂ ਵਿਚ ਕਰਤਾਰਪੁਰ ਸਭਿਤਾ ਨਵੀਂ ਉਸਾਰ
ਵੰਡ ਚਾਨਣ ਮਹਾਰਾਜ ਨੇ ਦੂਰ ਕੀਤਾ ਅੰਧਕਾਰ ।
ਲਗਾਤਾਰ ਨੌਂ ਸਾਲ ਤਕ ਮਰਯਾਦਾ ਨੂੰ ਪਾਲ

ਕਾਇਮ ਕੀਤੀ ਉਨ੍ਹਾਂ ਨੇ ਜੱਗ ਤੇ ਨਵੀਂ ਮਿਸਾਲ ।
ਅੰਨ ਬਸਤਰ ਪੈਸਾ ਟਕਾ ਚੜ੍ਹਦਾ ਜੋ ਦਰਬਾਰ
ਪਾਈ ਜਾਂਦੇ ਗੁਰੂ ਜੀ ਵਿੱਚ ਸਾਂਝੇ ਭੰਡਾਰ ।
ਜਿਸ ਚੋਂ ਪੂਰੀ ਹੋਵੰਦੀ ਲੋੜਵੰਦਾਂ ਦੀ ਲੋੜ
ਬਾਕੀ ਲੰਗਰ ਵਾਸਤੇ ਰਖਿਆ ਜਾਂਦਾ ਜੋੜ ।
ਦੇਂਦੇ ਸਨ ਗੁਰਦੇਵ ਜੀ ਲੰਗਰ ਉੱਤੇ ਜ਼ੋਰ
ਕਿਉਂਕਿ ਸੰਗਤ ਵਾਂਗ ਹੀ ਸੀ ਪੰਗਤ ਦੀ ਲੋੜ ।
ਸੰਗਤਾਂ ਵਿਚ ਮਸ਼ਹੂਰ ਸੀ ਬਾਬੇ ਦਾ ਫੁਰਮਾਨ
ਸੰਗਤ ਪੰਗਤ ਚੱਕ ਦੋ ਧਰਮ-ਰੱਥ ਦੇ ਜਾਣ ।
ਤਾਹੀਉਂ ਵਿਚ ਕਰਤਾਰ ਪੁਰ ਲੰਗਰ ਚਲਦਾ ਨਿੱਤ
ਬੁਰਕੀ ਸਾਂਝੀ ਤੋੜ ਕੇ ਰਾਜ਼ੀ ਹੁੰਦਾ ਚਿੱਤ ।
ਬਹਿ ਜਾਂਦੇ ਇਕ ਪਾਲ ਵਿਚ ਰਾਜੇ ਅਤੇ ਕੰਗਾਲ
ਦੇਸ਼ ਜਾਤਿ ਤੇ ਵਰਨ ਦੇ ਮਿਟਦੇ ਸਭ ਖ਼ਿਆਲ ।
ਝੂਠੇ ਮਾਣ ਅਭਿਮਾਨ ਦਾ ਹੁੰਦਾ ਜਿੱਥੇ ਨਾਸ
ਇਸ ਪਰਥਾਇ ਕਥਾ ਇਕ ਆਉਂਦੀ ਵਿਚ ਇਤਿਹਾਸ :
'ਕਹਿੰਦੇ ਇਕ ਵੱਡਾ ਬ੍ਰਹਮਚਾਰੀ
ਸ਼ਾਸਤਰਾਂ ਦਾ ਵੇਤਾ ਭਾਰੀ ।
ਸੁਣ ਬਾਬੇ ਨਾਨਕ ਦੀ ਸ਼ੋਭਾ
ਦਰਸ਼ਨ ਕਰਨ ਲਈ ਆ ਪੁੱਜਾ ।
ਨਾਲ ਅਪਣੇ ਕੁਝ ਸ਼ਿੱਸ਼ ਲਿਆਇਆ
ਬਾਬੇ ਆਦਰ ਨਾਲ ਬਹਾਇਆ ।
ਹੋਇਆ ਜਦ ਲੰਗਰ ਦਾ ਵੇਲਾ
ਗੁਰਾਂ ਕਿਹਾ ਛਕ ਲਉ ਪਰਸ਼ਾਦਾ ।
ਬ੍ਰਹਮਚਾਰੀ ਕੀਤੀ ਅਰਦਾਸ
'ਇਹ ਰੋਟੀ ਨਾ ਸਾਨੂੰ ਰਾਸ ।
ਸ਼ਾਸਤਰ-ਮਰਯਾਦਾ ਅਨੁਸਾਰ
ਹੋਏ ਨਾ ਏਥੇ ਭੋਜਨ ਤਿਆਰ ।
ਸਾਡਾ ਵਖਰਾ ਹੀ ਵਰਤਾਉ
ਸਾਨੂੰ ਕੱਚੀ ਰਸਦ ਦਵਾਉ ।'
ਬਾਬੇ ਹਸ ਹੋਠਾਂ ਵਿਚਕਾਰ

ਦਿਤੀ ਰਸਦ ਲੋੜ ਅਨੁਸਾਰ ।
ਪਹਿਲਾਂ ਬ੍ਰਹਮਚਾਰੀ ਦੇ ਸ਼ਿਸ਼ਾਂ
ਪਾਣੀ ਨਾਲ ਧੋਤੀਆਂ ਲਕੜਾਂ ।
ਫਿਰ ਕੁਝ ਮੰਤਰ ਮੁਖੋਂ ਉਚਾਰ
ਲੱਗੇ ਚੌਕਾ ਕਰਨ ਤਿਆਰ ।
ਥਲਿਉਂ ਸੁੱਚੀ ਮਿੱਟੀ ਕੱਢਣ
ਉਤੋਂ ਉਤੋਂ ਭੋਂ ਲੱਗੇ ਪੁੱਟਣ ।
ਪਰ ਜਦ ਕਹੀਆਂ ਉਨ੍ਹਾਂ ਚਲਾਈਆਂ
ਹੇਠੋਂ ਹੱਡੀਆਂ ਨਿੱਕਲ ਆਈਆਂ ।
ਉਸ ਥਾਂ ਨੂੰ ਉੱਥੇ ਹੀ ਛੋੜ
ਪੁੱਟਣ ਲੱਗੇ ਉਹ ਥਾਂ ਇਕ ਹੋਰ ।
ਪਰ ਜਿੱਥੇ ਵੀ ਟੱਕ ਲਗਾਂਦੇ
ਹੱਡ ਤੇ ਪਿੰਜਰ ਨਜ਼ਰੀ ਆਂਦੇ ।
ਪੁਟ ਪੁਟ ਕੇ ਜਦ ਹੋਏ ਨਢਾਲ
ਭੁਖ ਨੇ ਕੀਤਾ ਮੰਦਾ ਹਾਲ
ਜਾ ਕੇ ਗੁਰ-ਲੰਗਰ ਵਿਚਕਾਰ
ਭੋਜਨ ਕੀਤਾ ਉਨ੍ਹਾਂ ਅਹਾਰ ।
ਫਿਰ ਪੁੱਜੇ ਬਾਬੇ ਦੇ ਕੋਲ
ਸੁਣੇ ਗੁਰੂ ਦੇ ਬਚਨ ਅਮੋਲ :

''ਚਾਂਦੀ ਦਾ ਚੌਕਾ
ਸੋਨੇ ਦਾ ਚੁਲ੍ਹਾ
ਗੰਗਾ ਜਲ ਵਿਚ ਲਕੜਾਂ ਧੋ ।

ਵਾਹ ਕੇ ਜੰਤਰ
ਪੜ੍ਹ ਕੇ ਮੰਤਰ
ਅੱਤ ਪਾਵਨ ਜੇ ਕਰੇ ਰਸੋ ।

'ਰਦਾ ਪਵਿੱਤਰ
ਹੋਏ ਨਾ ਜਿੱਚਰ

ਮੂਲ ਨਾ ਉਸ ਦਾ ਪੈਂਦਾ ਕੋ ।

ਕਿਰਤ ਕਮਾਉ
ਵੰਡ ਕੇ ਖਾਉ
ਜੇ ਚਾਹੋ ਅੰਦਰ ਦੀ ਲੋ ।

ਸੁਣ ਬਾਬੇ ਦੇ ਬਚਨ ਅਪਾਰ
ਬ੍ਰਹਮਚਾਰੀ ਹੋਇਆ ਬਲਿਹਾਰ
ਛੱਡ ਵਿਦਿਆ ਦਾ ਕੂੜਾ ਮਾਣ
ਸਿਮ੍ਰਿਤ ਸ਼ਾਸਤਰ ਵੇਦ ਪੁਰਾਣ
ਫੜਿਆ ਉਸ ਬਾਬੇ ਦਾ ਰਾਹ
ਵਿਚ ਕਸ਼ਮੀਰ ਪੁਣਛ ਦੇ ਜਾ
ਕੀਤਾ ਸਿੱਖੀ ਦਾ ਪਰਚਾਰ
ਅੱਗਾ ਅਪਣਾ ਲਿਆ ਸੰਵਾਰ ।"

## ਨਿੱਕੀਆਂ ਫੇਰੀਆਂ

ਕਈ ਸਾਲ ਜਦ ਗੁਰੂ ਨੇ ਮਰਯਾਦਾ ਨੂੰ ਪਾਲ
ਰਹਿ ਕੇ ਵਿਚ ਕਰਤਾਰਪੁਰ ਘਾਲੀ ਵੱਡੀ ਘਾਲ ।
ਧੁੰਨੀ ਸਭਿਆਚਾਰ ਦੀ ਬਣਿਆ ਪੁਰਕਰਤਾਰ
ਰਾਵੀ ਦੀ ਇਸ ਧਰਤ ਤੇ ਚੜ੍ਹਿਆ ਰੂਪ ਅਪਾਰ ।
ਭਾਵੇਂ ਟਿਕ ਕੇ ਉਨ੍ਹਾਂ ਨੇ ਕੀਤਾ ਬਹੁਤਾ ਕਾਜ
ਵਿਚ ਵਿਚ ਨਿਕੀਆਂ ਫੇਰੀਆਂ ਲਾਂਦੇ ਰਹੇ ਮਹਾਰਾਜ ।
ਤਾਰੇ ਉਹਨਾਂ ਪਿੰਡ ਕਈ ਚਰਨਾਂ ਦੀ ਛੂਹ ਨਾਲ
ਯਾਦ ਉਨ੍ਹਾਂ ਦੀ ਅਜੇ ਤਕ ਲੋਕਾਂ ਰੱਖੀ ਸੰਭਾਲ ।
ਉੱਦੋਕੇ ਚੋਂ ਅਜੇ ਤੱਕ ਆਉਂਦੀ ਹੈ ਖ਼ੁਸ਼ਬੋ
ਜਿੱਥੇ ਧੀਮੁਲੇ ਨਾਲ ਸਨ ਬੈਠੇ ਲਾ ਕੇ ਢੋ ।
ਅਜੇ ਤੀਕ ਵਿਚ ਵੇਰਕੇ ਨਿੱਕਾ ਜਿਹਾ ਤਲਾਬ
'ਨਾਨਕਸਰ' ਅਖਵਾਉਂਦਾ ਜਾਣੇ ਕੁਲ ਪੰਜਾਬ ।
ਮਘਿਆਣੇ ਵਿਚ ਸੋਭਦਾ ਅਜ ਤਕ 'ਦਾਤਨ ਸਾਹਬ'
'ਸੱਚੀ ਮੰਜੀ' ਬੈਠ ਕੇ ਲਾਏ ਮਦਰ ਨੂੰ ਭਾਗ ।
ਏਦਾਂ ਮਾਂਗੇ ਵਿੱਚ ਵੀ ਕੀਤਾ ਗੁਰਾਂ ਉਤਾਰ

ਨਾਨਕਿਆਣੇ ਨਾਮ ਦਾ ਜਿੱਥੇ ਗੁਰੂ ਦੁਆਰ ।
ਲੁਧਿਆਣੇ ਵਿਚ ਅਜੇ ਤਕ ਪਿੰਡ ਇਕ ਠੱਕਰਵਾਲ
ਨਾਨਕਸਰ ਦੇ ਨਾਮ ਦਾ ਜਿੱਥੇ ਗੁਰੂ ਦਵਾਲ ।
ਹੁਣ ਵੀ ਤਖ਼ਤੂਪੁਰੇ ਵਿਚ ਕਾਇਮ ਉਹ ਮੁਕਾਮ
ਨਾਲ ਭਰਥਰੀ ਗੁਰੂ ਨੇ ਕੀਤਾ ਜਿਥੇ ਕਲਾਮ ।
ਏਦਾਂ ਵਿਚ ਪਹਾੜ ਦੇ ਥਾਂ ਕਈ ਰਮਣੀਕ
ਜਿੱਥੇ ਲਭਦੇ ਗੁਰਾਂ ਦੇ ਪਦ-ਚਿੰਨ੍ਹ ਹਾਲੇ ਤੀਕ ।
ਕੀਰਤਪੁਰ ਦੇ ਕੋਲ ਹੈ ਅਜ ਤਕ ਉਹ ਦਰਗਾਹ
ਮਿਲਿਆ ਜਿੱਥੇ ਗੁਰਾਂ ਨੂੰ ਸਾਂਈ ਬੁੱਢਣ ਸ਼ਾਹ ।
ਏਦਾਂ ਵਿਚ ਪਿੰਜੌਰ ਦੇ ਧਾਰਾ ਤੀਰਥ ਲਾਗ
ਇਸ ਪਾਵਨ ਅਸਥਾਨ ਨੂੰ ਲਾਏ ਸਤਿਗੁਰ ਭਾਗ ।
ਫਿਰ ਪੁੱਜੇ ਬੂਸ਼ਹਿਰ ਵਿਚ ਪਾਖਰ ਪਾਇਆ ਰਾਹ
ਮਾਹੀਆ ਗੁੱਜਰ ਤਾਰਿਆ ਜੋਹਰ ਸਰ ਵਿਚ ਜਾ ।

## ਅਚਲ ਵਟਾਲਾ

ਹੋਏ ਜਦ ਗੁਰਦੇਵ ਨੂੰ ਸੱਠ ਉੱਤੇ ਇਕ ਸਾਲ
ਅਚਲ ਵਟਾਲੇ ਅੱਪੜੇ ਲੈ ਮਰਦਾਨਾ ਨਾਲ ।
ਦੋ ਕੋਹਾਂ ਦੀ ਵਿੱਥ ਤੇ ਸ਼ਹਿਰੋਂ ਬਾਹਰ ਵਾਰ
ਅਚਲ ਨਾਮ ਦਾ ਪਿੰਡ ਇਕ ਹਰਿਆਵਲੀ ਵਿਚਕਾਰ ।
ਕੋਲ ਜਿਦ੍ਹੇ ਸੀ ਸੋਭਦਾ ਨਿਕਾ ਜਿਹਾ ਇਕ ਤਾਲ
ਗੱਭੇ ਜਿਸ ਦੇ ਸ਼ਿਵਾਂ ਦਾ ਬੁੱਢਾ ਇਕ ਸ਼ਿਵਾਲ ।
ਫੱਗਣ ਦੀ ਚੌਦਾਂ ਵਦੀ ਮੁੱਕਣ ਉਤੇ ਸਿਆਲ
ਮੇਲਾ ਸੀ ਸ਼ਿਵਰਾਤ ਦਾ ਪੁੱਜੇ ਜਦੋਂ ਦਿਆਲ ।
ਉਤਰ ਪਹਾੜੋਂ ਆਏ ਸਨ ਸਿੱਧ ਜੋਗੀ ਤੇ ਨਾਥ
ਵਾਉਂਦੇ ਉਚੀਆਂ ਸਿੰਙੀਆਂ ਲਈ ਬਾਲਕੇ ਸਾਥ ।
ਕੰਨੀਂ ਮੁੰਦਰਾਂ ਦਰਸਨੀ ਹੱਥ ਫੜੀ ਕਚਕੌਲ
ਗਲ ਲਟਕਾਈ ਸੇਹਲੀਆਂ ਪਾਉਂਦੇ ਵੱਡਾ ਹੌਲ ।
ਉੱਪਰ ਰਿਧੀਆਂ ਸਿਧੀਆਂ ਕਰਦੇ ਵੱਡਾ ਮਾਣ
ਰੱਖੀ ਨਾਲ ਕਰਾਮਾਤਾਂ ਖ਼ਲਕ ਜਿਨ੍ਹਾਂ ਨੇ ਰਾਣ ।
ਦੇਖ ਦਵਾਲੇ ਉਨ੍ਹਾਂ ਦੇ ਲੱਗੀ ਵੱਡੀ ਭੀੜ
ਇਕ ਬੇਰੀ ਦੇ ਹੇਠ ਜਾ ਬਹਿ ਗਏ ਗੁਣੀ ਗਹੀਰ ।

ਛੇੜੇ ਤਾਰ ਰਬਾਬ ਦੇ ਮਰਦਾਨੇ ਨੇ ਆਣ
ਬੋਲ ਮਿਠੇ ਗੁਰਦੇਵ ਦੇ ਲੋਕਾਂ ਲਏ ਸਿਞਾਣ ।
ਉਠ ਉਠ ਜਾਂਦੀ ਦੇਖ ਕੇ ਵਲ ਗੁਰਾਂ ਦੇ ਭੀੜ
ਖਾਧੀ ਖੁਣਸ ਜੋਗੀਸ਼ਰਾਂ ਕਰ ਕੇ ਮਤਾ ਅਖੀਰ ।
ਆਏ ਗੋਸ਼ਟ ਵਾਸਤੇ ਉਠ ਬਾਬੇ ਦੇ ਪਾਸ
ਪਹਿਲਾਂ ਭੰਗਰ ਨਾਥ ਨੇ ਕਿਹਾ ਨਾਲ ਕਟੂਹਾਸ :
"ਧਾਰ ਫਕੀਰੀ ਕੱਪੜੇ ਤੱਜ ਕੇਰਾਂ ਘਰ ਬਾਰ
ਖੁਭਣਾ ਫੇਰ ਗ੍ਰਿਹਸਤ ਵਿਚ ਠੀਕ ਨਾ ਦੂਜੀ ਵਾਰ ।
ਕੁਝ ਨਹੀਂ ਤੈਨੂੰ ਲਭਣਾ ਦੁੱਧ ਵਿਚ ਕਾਂਜੀ ਘੱਤ
ਫਿੱਟੇ ਚਾਟਾ ਦੁੱਧ ਦਾ ਮਖਣ ਆਏ ਨਾ ਹੱਥ ।"
ਬਾਬੇ ਆਖਿਆ, "ਭੰਗਰਾ, ਠੀਕ ਨਾ ਤੇਰੀ ਨੀਤ
ਪਹਿਲਾਂ ਤਜ ਗ੍ਰਿਹਸਤ ਨੂੰ ਬਣਦੇ ਤੁਸੀ ਅਤੀਤ ।
ਫਿਰ ਕਿਉਂ ਫੜ ਕੇ ਹੱਥ ਵਿਚ ਚਿੱਪੀ ਤੇ ਕਚਕੋਲ
ਦਰ ਦਰ ਮੰਗਣ ਵਾਸਤੇ ਜਾਉ ਗ੍ਰਿਹਸਤੀਆਂ ਕੋਲ ?
ਅੱਤ ਤਿਆਗੋ ਬਾਝ ਨਾ ਮਿਲਦਾ ਕਦੀ ਹੁਲਾਸ
ਤਾਂ ਤੇ ਵਿਚ ਗ੍ਰਿਹਸਤ ਦੇ ਬੰਦਾ ਭਲਾ ਉਦਾਸ ।"
ਸਰਿਆ ਭੰਗਰ ਨਾਥ ਨੂੰ ਜਦ ਨਾ ਕੋਈ ਜਵਾਬ
ਕਲਵਲ ਹੋ ਕੇ ਨਾਥ ਸਭ ਆਏ ਵਿੱਚ ਅਤਾਬ ।
ਰੂਪ ਵਟਾਇਆ ਉਨ੍ਹਾਂ ਨੇ ਜੰਤਰ ਮੰਤਰ ਮਾਰ
ਪਲੋਪਲੀ ਵਿਚ ਬਣ ਗਏ ਸਿੰਘ, ਬਾਘ, ਬਘਿਆੜ ।
ਪਰ ਲਾ ਕੇ ਉੱਡੇ ਕਈ ਪੰਛੀ ਜਿਵੇਂ ਅਕਾਸ਼
ਰੂਪ ਨਾਗ ਦਾ ਧਾਰ ਕੇ ਛੱਡੀ ਕਿਸੇ ਭੜਾਸ ।
ਕੀਤੀ ਵਰਖਾ ਅਗਨ ਦੀ ਕਿਸੇ ਫੁੰਕਾਰੇ ਮਾਰ
ਚੜ੍ਹ ਮਿਰਗਾਨੀ ਕਿਸੇ ਨੇ ਕੀਤਾ ਜਲ ਨੂੰ ਪਾਰ ।
ਗਰਬ ਨਾਲ ਫਿਰ ਬੋਲਿਆ ਭੰਗਰ ਤਾਰੇ ਤੋੜ
"ਤੂੰ ਭੀ ਦੱਸ ਕੋਈ ਨਾਨਕਾ ਕਰਾਮਾਤ ਦਾ ਜ਼ੋਰ !"
ਬਾਬੇ ਆਖਿਆ, "ਭੰਗਰਾ, ਸਾਡੀ ਰੱਬ ਤੇ ਡੋਰ
ਕੋਲ ਅਸਾਡੇ ਨਾਮ ਬਿਨ ਨਹੀਂ ਕਰਾਮਤ ਹੋਰ ।
ਸ਼ਬਦ ਕਰਾਮਤ ਅਸਾਂ ਦੀ ਸ਼ਬਦ ਅਸਾਡਾ ਜ਼ੋਰ
ਗੁਰ, ਸੰਗਤ, ਬਾਣੀ, ਬਿਨਾ ਓਟ ਨਾ ਕੋਈ ਹੋਰ ।"

ਸ਼ਬਦ-ਸ਼ਾਂਤ ਸਿੱਧਾਂ ਮਿਲੀ ਬੋਲੇ ਹੋ ਬਲਿਹਾਰ
ਵੱਡੀ ਕਮਾਈ ਨਾਨਕਾ ਤੇਰੀ ਵਿਚ ਸੰਸਾਰ।
ਗੋਸ਼ਟ ਕੀਤੀ ਜੋਗੀਆਂ ਫਿਰ ਬਾਬੇ ਦੇ ਨਾਲ
ਸਿੱਧ ਗੋਸ਼ਟ ਵਿਚ ਆਉਂਦਾ ਜਿਸਦਾ ਪੂਰਾ ਹਾਲ।
ਰੱਚ ਤਿਹੱਤਰ ਪਉੜੀਆਂ ਰਾਮ ਕਲੀ ਵਿਚਕਾਰ
ਹਲ ਕੀਤੇ ਗੁਰਦੇਵ ਨੇ ਪ੍ਰਸ਼ਨ ਕਈ ਵਲਦਾਰ।
ਵਿੱਚ ਰਹਾਉ ਦਸਿਆ ਗੋਸ਼ਟ ਦਾ ਤਤਸਾਰ
ਤੀਰਥ ਭਵਿਆਂ ਭਟਕਿਆਂ ਲਗਦਾ ਕੋਈ ਨਾ ਪਾਰ।
ਸੱਚ ਕਮਾਏ ਬਾਝ ਨ ਸੱਚ ਪ੍ਰਾਪਤ ਹੋਇ
ਪੱਲਾ ਪਕੜੇ ਸੱਚ ਦਾ ਮੁਕਤੀ ਚਾਹੇ ਜੋ।

## ਮੁਲਤਾਨ ਫੇਰੀ

ਅਚਲੋਂ ਤੁਰ ਕੇ ਗੁਰੂ ਜੀ ਪੁੱਜੇ ਫਿਰ ਮੁਲਤਾਨ
ਹਰਨਾਕਸ਼ ਦਾ ਟੁੱਟਿਆ ਹੈਸੀ ਜਿੱਥੇ ਮਾਣ।
ਭਗਤਪੁਰੀ ਸੀ ਵੱਜਦਾ ਜਿਦਾ ਪੁਰਾਤਨ ਨਾਮ
ਪੀਰਪੁਰ ਅਖਵਾਇਆ ਆਇਆ ਜਦ ਇਸਲਾਮ।
ਅਰਬ ਇਰਾਕੋਂ ਰਾਹ ਇਕ ਲੰਘ ਵਿਚੋਂ ਮਕਰਾਨ
ਸਿੰਧ ਵਿਚੋਂ ਦੀ ਘੁੰਮਦਾ ਪੁਜਦਾ ਸੀ ਮੁਲਤਾਨ।
ਏਸੇ ਰਾਹੋਂ ਆਏ ਸਨ ਪਹਿਲੇ ਮੁਸਲਮਾਨ
ਇਕ ਹਥ ਤੇਗਾਂ ਨੰਗੀਆਂ ਦੂਜੇ ਹੱਥ ਕੁਰਾਨ।
ਤਾਹੀਉਂ ਇਲਮ ਤੇ ਹੁਨਰ ਦੀ ਬਣਿਆ ਸੀ ਇਹ ਖਾਣ
ਕੇਂਦਰ ਵੱਡਾ ਵਪਾਰ ਦਾ ਨਿੱਤ ਕਰਵਾਨੀ ਆਣ।
ਇਸਲਾਮੀ ਤਹਿਜੀਬ ਦਾ ਹਿੰਦ ਵਿਚ ਪਹਿਲਾ ਦੌਰ
ਨਾਲੇ ਵਲੀਆਂ ਫੱਕਰਾਂ ਤੇ ਪੀਰਾਂ ਦਾ ਗੜ੍ਹ।

ਜਿਹੜੇ ਵੇਲੇ ਗੁਰੂ ਜੀ ਪੁੱਜੇ ਵਿਚ ਮੁਲਤਾਨ
ਥਾਂ ਸ਼ਮਸ ਤਬਰੇਜ ਦੀ ਡੇਰਾ ਕੀਤਾ ਆਣ।
ਖ਼ਬਰ ਉਨ੍ਹਾਂ ਦੇ ਆਣ ਦੀ ਪਹੁੰਚੀ ਲੋਕਾਂ ਤੱਕ
ਦੁੱਧ ਕਟੋਰਾ ਭੇਜਿਆ ਪੀਰਾਂ ਨੱਕੋ ਨੱਕ।
ਭਾਵ, ਅਗੇ ਹੀ ਸ਼ਹਿਰ ਇਹ ਭਰਿਆ ਪੀਰਾਂ ਨਾਲ
ਬਾਬੇ ਨਾਨਕ ਸਮਝ ਕੇ ਕੌਮਲ ਇਹ ਸੁਆਲ

ਚੰਬੇਲੀ ਦਾ ਫੂਲ ਇਕ ਉੱਪਰ ਦੁੱਧ ਤਰਾ
ਮੋੜ ਕਟੋਰਾ ਭੇਜਿਆ ਦਿੱਤਾ ਇੰਜ ਸੁਝਾ :
'ਬਣਦੇ ਸਾਈਂ ਲੋਕ ਨਾ ਉਪਰ ਕਿਸੇ ਦੇ ਭਾਰ
ਦੁਧ ਉੱਪਰ ਫੁਲ ਵਾਂਗਰਾਂ ਦੇਣ ਸਗੋਂ ਮਹਿਕਾਰ ।'
ਸਮਝ ਸੁਝਾਉ ਗੁਰਾਂ ਦਾ ਪੀਰ ਹੋਏ ਬਲਿਹਾਰ
ਨਾਲ ਆਜਜ਼ੀ ਤੁਰ ਪਏ ਕਰਨ ਲਈ ਦੀਦਾਰ ।
ਸਹਿਜੂ, ਅਬਦੁਲ ਕਾਦਰੀ ਅਤੇ ਬਹਾਵਲ ਪੀਰ
ਸਦਾ ਸੁਹਾਗਣ ਨਾਮ ਦੇ ਉਘੇ ਹੋਰ ਫਕੀਰ
ਸਣੇ ਮੁਰੀਦਾਂ ਅੱਪੜੇ ਅੱਗੋਂ ਉਠ ਦਿਆਲ
ਉਨ੍ਹਾਂ ਨੂੰ ਬਿਠਲਾਇਆ ਪੂਰੇ ਆਦਰ ਨਾਲ ।
ਕਰ ਕੇ ਦਰਸ਼ਨ ਗੁਰਾਂ ਦਾ ਖਿੜਿਆ ਸਭ ਦਾ ਮਨ
ਕੁਝ ਮੰਗਣ ਲਈ ਆਖਿਆ ਪੀਰਾਂ ਹੋ ਪ੍ਰਸੰਨ ।
ਬਾਬੇ ਆਖਿਆ ਰੱਬ ਦਾ ਦਿੱਤਾ ਸਭ ਕੁਝ ਹੈ
ਤੁਠੇ ਹੋ ਤਾਂ ਉਸ ਦਰੋਂ ਦਿਉ ਗ਼ਰੀਬੀ ਲੈ ।
ਪੀਰ ਬਹਾਵਲ ਹਕ ਜਦੋਂ ਪੁੱਜਾ ਵਿਚ ਦਰਗਾਹ
ਆਈ ਉਨ੍ਹੰ ਆਵਾਜ਼ ਇਹ, "ਅੱਗੋ ਹੀ ਨਾਨਕ ਸ਼ਾਹ
ਸਭ ਗ਼ਰੀਬੀ ਲੈ ਗਿਆ ਜੋ ਸੀ ਸਾਡੇ ਘਰ
ਕੋਲ ਅਸਾਡੇ ਰਹਿ ਗਈ ਹੁਣ ਤਾਂ ਰਤੀ ਕੁ ਭਾਰ ।
ਜਿਹੜੀ ਵੰਡਣੀ ਹੈ ਅਸਾਂ ਹੋਰ ਜੀਆਂ ਵਿਚਕਾਰ
ਲੈ ਜਾਉ ਉਹ ਵੀ ਤੁਸੀਂ ਜੇ ਉਹਨੂੰ ਦਰਕਾਰ ।

## ਬਾਣੀ ਦੀ ਸੰਭਾਲ

ਕਰ ਜ਼ਿਆਰਤ ਮੁਲਤਾਨ ਦੀ ਪਰਤੇ ਜਦ ਮਹਾਰਾਜ
ਲਿਆ ਉਨ੍ਹਾਂ ਨੇ ਹੱਥ ਵਿਚ ਸਭ ਤੋਂ ਵੱਡਾ ਕਾਜ ।
ਭਾਵੇਂ ਮੁਢ ਤੋਂ ਰਹੇ ਉਹ ਬਾਣੀ ਦੇ ਕਰਤਾਰ
ਫਿਰ ਜਿੱਤੇ ਉਹਨਾਂ ਕਈ ਨਾਲ ਸ਼ਬਦ-ਚਮਕਾਰ ।
ਫਾਸੀਆਂ ਅਤੇ ਉਦਾਸੀਆਂ ਵਿਚੋਂ ਰੱਸ ਨਚੋੜ
ਸ਼ਬਦ-ਖਜ਼ਾਨਾ ਲਿਆ ਸੀ ਭਾਵੇਂ ਉਹਨਾਂ ਜੋੜ ।
ਪਰ ਜਦ ਟਹਿਣੀ ਉਮਰ ਦੀ ਹੋਈ ਆ ਭਰਪੂਰ
ਰੱਸੀ ਬੁੱਧੀ ਉਨ੍ਹਾਂ ਦੀ ਪੱਕੀ ਵਾਂਗ ਖਜੂਰ
ਅੱਗਾ ਨੇੜੇ ਆਇਆ ਪਿੱਛਾ ਰਹਿ ਗਿਆ ਦੂਰ

ਬਾਣੀ ਦੀ ਸੰਭਾਲ ਦਾ ਕੀਤਾ ਖ਼ਿਆਲ ਹਜ਼ੂਰ।
ਕਿਉਂਕਿ ਸੀ ਇਸ ਮਰਮ ਦਾ ਉਹਨਾਂ ਤਾਈਂ ਗਿਆਨ
ਸ਼ਬਦ ਅਟਲ ਤੇ ਅਮਰ ਹੈ ਬੰਦੇ ਆਣ ਤੇ ਜਾਣ।
ਅਨੁਭਵ ਅਤੇ ਗਿਆਨ ਨੂੰ ਵਿਚ ਕੁਠਾਲੀ ਢਾਲ
ਘੜੀਆਂ ਉਹਨਾਂ ਬਾਣੀਆਂ ਬਹਿ ਸੱਚੀ ਟਕਸਾਲ।
ਦਿਲ-ਦਰਿਆ ਚੋਂ ਇਸ ਤਰ੍ਹਾਂ ਲੱਭ ਮੋਤੀ ਨਾਯਾਬ
ਸ਼ਬਦ-ਖਜ਼ਾਨਾ ਉਨ੍ਹਾਂ ਨੇ ਜੋੜਿਆ ਵਿਚ 'ਕਿਤਾਬ'।
ਪੂਰੀ ਕੀਤੀ ਗੁਰਾਂ ਫਿਰ ਦੂਜੀ ਵੱਡੀ ਲੋੜ
ਕਾਵ ਕਲਾ ਦੀ ਸ਼ਕਤ ਨੂੰ ਨਾਲ ਰਾਗ ਦੇ ਜੋੜ।
ਮੁਢ ਤੋਂ ਹੀ ਸੀ ਉਨ੍ਹਾਂ ਦਾ ਨਾਲ ਰਾਗ ਦੇ ਪਿਆਰ
ਆ ਜਾਂਦੇ ਵਿਸਮਾਦ ਵਿਚ ਹਿਲਦੇ ਜਿਸ ਦਮ ਤਾਰ।
ਵਾਸੀਆਂ ਅਤੇ ਉਦਾਸੀਆਂ ਵਿਚ ਮਰਦਾਨੇ ਨਾਲ
ਕੀਤਾ ਕੀਰਤਨ ਉਨ੍ਹਾਂ ਨੇ ਚਾਲ੍ਹੀ ਤੇ ਸੱਤ ਸਾਲ।
ਧੁਨਾਂ ਉਨ੍ਹਾਂ ਨੇ ਬੰਨ੍ਹੀਆਂ ਸੂਖਮ ਤੇ ਰਸਦਾਰ
ਹਰ ਵੇਲੇ, ਹਰ ਰੁੱਤ ਦੀਆਂ, ਸ਼ਬਦ-ਰਸ ਅਨੁਸਾਰ।
ਪਦਰਾਂ ਸੌ ਇਕਾਨਵੇਂ ਸੰਮਤ ਦੇ ਵਿਚਕਾਰ
ਰੱਬ ਨੂੰ ਪਿਆਰਾ ਹੋ ਗਿਆ ਜਦ ਦਾਨੇ ਜਿਹਾ ਯਾਰ।
ਸ਼ਹਿਜ਼ਾਦੇ ਨੂੰ ਉਨ੍ਹਾਂ ਨੇ ਸੌਂਪ ਦਿੱਤੀ ਇਹ ਕਾਰ
ਨਾਲ ਕੀਰਤਨ ਰੱਖਿਆ ਪਹਿਲੇ ਵਾਂਗ ਪਿਆਰ।
ਨਾਲ ਰਾਗ ਦੇ ਗੁਰਾਂ ਦਾ ਸੁਣ ਕੇ ਇਤਨਾ ਹਿੱਤ
ਦੂਰੋਂ ਦੂਰੋਂ ਚੱਲ ਕੇ ਰਾਗੀ ਆਉਂਦੇ ਨਿੱਤ।
ਜਿਨ੍ਹਾਂ ਚੋਂ ਬਲਵੰਡ ਸੀ ਸਭਨਾਂ ਦਾ ਸਿਰਮੌਰ
ਸੁਘੜ ਰਬਾਬੀ ਜਿਸ ਜਿਹਾ ਨਹੀਂ ਸੀ ਕੋਈ ਹੋਰ।
ਵਿਚ ਮਹਿਮਾ ਪ੍ਰਕਾਸ਼ ਦੇ ਮਿਲਦਾ ਇੰਜ ਵਿਸਤਾਰ
ਗੁਰ ਅੰਗਦ ਨੂੰ ਬੋਲਿਆ ਬਾਬਾ ਇਸ ਪ੍ਰਕਾਰ:
"ਸੁਘੜ ਰਬਾਬੀ ਅਸਾਂ ਦਾ ਹੈ ਬਲਵੰਡ ਸੁਜਾਨ
ਰਖਣਾ ਇਸ ਨੂੰ ਜਿਸ ਤਰ੍ਹਾਂ ਦੰਦਾਂ ਵਿਚ ਜ਼ਬਾਨ।"
ਏਸ ਤਰ੍ਹਾਂ ਗੁਰਦੇਵ ਨੇ ਅੰਦਰ ਪੁਰ ਕਰਤਾਰ
ਕਵਿਤਾ ਅਤੇ ਸੰਗੀਤ ਨੂੰ ਦਿੱਤਾ ਨਵਾਂ ਨਿਖਾਰ।

## ਲਹਿਣਾ ਜੀ

ਵਿਚ ਮੱਤੇ ਦੀ ਸਰਾਂ ਦੇ ਸੰਨ ਪੰਦਰਾਂ ਸੌ ਚਾਰ
ਘਰ ਫੇਰੂ ਦੇ ਧਾਰਿਆ ਲਹਿਣੇ ਨੇ ਅਵਤਾਰ।
ਪਰ ਜਦ ਫੌਜਾਂ ਬਾਬਰੀ ਆਈਆਂ ਟੱਪ ਚਨਾਬ
ਇਕ ਦੀਵਾ ਵੀ ਜਗਦਾ ਰਿਹਾ ਨਾ ਵਿਚ ਪੰਜਾਬ।
ਵਿਚ ਮੱਤੇ ਦੀ ਸਰਾਂ ਵੀ ਮਚਿਆਂ ਜਦੋਂ ਫਤੂਰ
ਲੈ ਆਇਆ ਪਰਵਾਰ ਨੂੰ ਫੇਰੂ ਵਿੱਚ ਖਡੂਰ।
ਦੇਵੀ ਨੂੰ ਸਨ ਪੂਜਦੇ ਜਿਥੋਂ ਦੇ ਵਸਨੀਕ
ਫੇਰੂ ਦੇ ਪਰਵਾਰ ਵੀ ਪਕੜੀ ਉਹੀਓ ਲੀਕ।
ਵਿਚ ਕੱਤੇ ਦੇ ਪੱਕਦੇ ਜਿਸ ਦਮ ਆ ਕੇ ਧਾਨ
ਕਕੀਆਂ ਬੂਈਆਂ ਮੁੰਜਰਾਂ ਵਿਚ ਹਵਾ ਲਹਿਰਾਣ।
ਨਾਲ ਸੰਗ ਦੇ ਰਲ ਕੇ ਫੇਰੂ ਵੀ ਹਰ ਸਾਲ
ਜਾਂਦਾ ਦਰਸ਼ਨ ਵਾਸਤੇ ਲੈ ਲਹਿਣੇ ਨੂੰ ਨਾਲ।
ਪੁੱਜਾ ਜਦੋਂ ਖਡੂਰ ਤਕ ਬਾਬੇ ਦਾ ਪਰਚਾਰ
ਸਿੱਖ ਗੁਰੂ ਦੇ ਬਣ ਗਏ ਉੱਥੇ ਕੁਝ ਪਰਵਾਰ।
ਜਿਨ੍ਹਾਂ ਚ ਪ੍ਰਸਿੱਧ ਹੈ ਹੋਇਆ ਭਾਈ ਜੋਧ
ਦੇਵੀ ਪੂਜ ਤਿਆਗ ਜੋ ਬਣਿਆ ਸਿੱਖ ਸਬੋਧ।
ਅੰਮ੍ਰਿਤ ਵੇਲੇ ਉਠ ਜੋ ਪੂਰੀ ਸ਼ਰਧਾ ਨਾਲ
ਬਾਣੀ ਗਾਉਂਦਾ ਗੁਰਾਂ ਦੀ ਮਿੱਠੀ ਅਤੇ ਰਸਾਲ।
ਬੀਹੀ ਵਿਚੋਂ ਲੰਘਦਿਆਂ ਇਕ ਦਿਨ ਪ੍ਰਾਤਾਕਾਲ
ਸੁਣ ਬਾਣੀ ਦੇ ਪਾਠ ਨੂੰ ਲਹਿਣਾ ਭਇਆ ਨਿਹਾਲ।
ਸਿਰ ਤੋਂ ਪੈਰਾਂ ਤੀਕਰਾਂ ਉਠਿਆ ਉਹ ਲਹਿਰਾ
ਮਨ ਉਸਦੇ ਵਿਚ ਉਪਜਿਆ ਗੁਰ ਦਰਸ਼ਨ ਦਾ ਚਾ।
ਕਹਿੰਦੇ, ਓਸੇ ਸਾਲ ਹੀ ਕੱਤੇ ਦੇ ਵਿਚਕਾਰ
ਦੇਵੀ ਦਰਸਨ ਲਈ ਜਦ ਹੋਇਆ ਸੰਗ ਤਿਆਰ।
ਲਹਿਣਾ ਜੀ ਦੇ ਮਨ ਵਿਚ ਹਿੱਲੀ ਅਲੌਕਿਕ ਤਾਰ
ਛਡ ਕੇ ਸੰਗ ਦੇ ਸਾਥ ਨੂੰ ਪੁੱਜੇ ਪੁਰ ਕਰਤਾਰ।
ਸਨ ਪੰਦਰਾਂ ਸੌ ਤੀਹ ਤੋਂ ਉੱਪਰ ਸਨ ਦੋ ਸਾਲ
ਭੇਟਾ ਹੋਈ ਉਨ੍ਹਾਂ ਦੀ ਜਦੋਂ ਗੁਰੂ ਦੇ ਨਾਲ।
ਇਸ ਮਿਲਣੀ ਦਾ ਆਉਂਦਾ ਏਸ ਤਰ੍ਹਾਂ ਵਿਸਤਾਰ:

ਲਹਿਣਾ ਜੀ ਜਦ ਅੱਪੜੇ ਪਿੰਡੋਂ ਬਾਹਰਵਾਰ
ਤਕਿਆ ਉਹਨਾਂ ਬਿਰਧ ਇਕ ਖੇਤਾਂ ਦੇ ਵਿਚਕਾਰ
ਜਿਸ ਤੋਂ ਪੁਛਿਆ ਉਨ੍ਹਾਂ ਨੇ ਗੁਰ ਨਾਨਕ ਦਾ ਦੁਆਰ ।
ਅੱਗੋਂ ਆਖਿਆ ਬਿਰਧ ਨੇ ਹੋਠਾਂ ਵਿਚ ਮੁਸਕਾ
"ਚਲੋ ਮਿਲਾਈਏ ਤੁਸਾਂ ਨੂੰ ਚਲ ਕੇ ਨਾਨਕ ਸ਼ਾਹ !"
ਅੱਗੇ ਲੱਗਾ ਬਿਰਧ ਉਹ ਜਪਦਾ ਸਤਿ ਕਰਤਾਰ
ਪਿੱਛੇ ਲਹਿਣਾ ਜੀ ਤੁਰੇ ਘੋੜੀ ਤੇ ਅਸਵਾਰ ।
ਡੇਰੇ ਪੁਜ ਕੇ ਬਿਰਧ ਨੇ ਆਖਿਆ ਹੋ ਪਰਸੰਨ
"ਆ ਜਾਉ ਅੰਦਰ ਉਤਰ ਕੇ ਘੋੜੀ ਏਥੇ ਬੰਨ੍ਹ ।"
ਗੁਰ ਗੱਦੀ ਤੇ ਗੁਰੂ ਜੀ ਜਾ ਕੇ ਗਏ ਬਿਰਾਜ
ਲਹਿਣਾ ਜੀ ਨੂੰ ਦੇਖ ਕੇ ਆਈ ਬੇਹੱਦ ਲਾਜ ।
ਗੁਰ ਚਰਨਾਂ ਤੇ ਡਿਗ ਪਏ ਬਾਬੇ ਨਾਲ ਪਿਆਰ
ਨਾਮ ਉਨ੍ਹਾਂ ਤੋਂ ਪੁੱਛਿਆ ਨਾਲੇ ਘਰ ਤੇ ਬਾਰ ।
ਲਹਿਣਾ ਜੀ ਨੇ ਆਖਿਆ, "ਲਹਿਣਾ ਮੇਰਾ ਨਾਮ
ਤੇ ਹੈ ਵਿਚ ਖਡੂਰ ਦੇ ਸਾਹਿਬਾ ਮੇਰਾ ਧਾਮ ।"
"ਜੀਉ ਆਇਆਂ ਨੂੰ ਲਹਿਣਿਆ ਕੀਤਾ ਹੈ ਤੂੰ ਠੀਕ
ਲਹਿਣਾ ਮੋੜਨ ਵਾਸਤੇ ਰਹੇ ਸਾਂ ਅਸੀਂ ਉਡੀਕ ।"
'ਸਤਿਨਾਮ' ਤੇ ਗੁਰਾਂ ਨੇ ਕੀਤੀ ਫੇਰ ਵਿਚਾਰ
ਸੁਣ ਕੇ ਜਿਸਨੂੰ ਹੋ ਗਏ ਲਹਿਣਾ ਜੀ ਬਲਿਹਾਰ ।
ਗੁੱਟਾਂ ਗਿਟਿਆਂ ਉੱਪਰੋਂ ਸੁੱਟੇ ਘੁੰਗਰੂ ਤੋੜ
ਦੇਵੀ ਅੱਗੇ ਨੱਚਣ ਦੀ ਮੁਕ ਗਈ ਸੀ ਲੋੜ ।
ਬਾਬੇ ਆਖਿਆ, "ਤੁਸੀਂ ਹੁਣ ਜਾਉ ਪਰਤ ਖਡੂਰ
ਕੁਝ ਦਿਨ ਰਹਿ ਪਰਵਾਰ ਵਿਚ ਆਉ ਫੇਰ ਹਜ਼ੂਰ ।"

ਤੁਰ ਪਏ ਵਲ ਖਡੂਰ ਦੇ ਲਹਿਣਾ ਜੀ ਹੱਥ ਜੋੜ
ਸਹੇ ਵਿਛੋੜਾ ਪਰ ਕਿਵੇਂ ਗੁਰ-ਚਰਨਾਂ ਦਾ ਭੌਰ ।
ਮਰ ਮਰ ਕੱਟੀ ਉਨ੍ਹਾਂ ਨੇ ਪਰਬਤ ਜੇਡੀ ਰਾਤ
ਮੁੜ ਪਏ ਵਲ ਕਰਤਾਰਪੁਰ ਹੋਈ ਜਦ ਪਰਭਾਤ ।
ਮਾਤਾ ਖੀਵੀ ਵਰਜਿਆ ਰੋਕਿਆ ਦਾਸੂ ਪੁੱਤ
ਬੀਬੀ ਅਮਰੋ ਰੋ ਪਈ ਭਰ ਹੰਝੂਆਂ ਦੇ ਬੁੱਕ ।

ਪਰ ਸੀ ਚੜ੍ਹਿਆ ਉਨ੍ਹਾਂ ਨੂੰ ਗੁਰ-ਸੇਵਾ ਦਾ ਚਾ
ਵੱਡਾ ਖਿੱਟਾ ਲੂਣ ਦਾ ਤੁਰੇ ਸੀਸ ਤੇ ਚਾ ।

ਪੁੱਜੇ ਜਦ ਕਰਤਾਰਪੁਰ ਸਿਰ ਤੇ ਚੁੱਕੀ ਭਾਰ
ਕਲਪੀ ਮਾਤ ਸੁਲੱਖਣੀ ਉਸ ਨੂੰ ਦੇਖਣ ਸਾਰ ।
ਪਹਿਨੀ ਬਸਤਰ ਰੇਸ਼ਮੀ ਨਾਜ਼ਮ ਸੁਹਲ ਸਰੀਰ
ਹਾਏ ਕਿੱਦਾਂ ਅਪੜਿਆ ਲੰਮੇ ਪੈਂਡੇ ਚੀਰ ।
ਪਾਣੀ ਧਾਣੀ ਪੁੱਛਿਆ ਆਦਰ ਨਾਲ ਬਹਾਲ
ਜਿੱਦਾਂ ਸੱਕੇ ਪੁਤ ਦਾ ਕਰਦੀ ਮਾਉਂ ਖ਼ਿਆਲ ।

ਫੇਰ ਉੱਠ ਕੇ ਅੱਪੜੇ ਖੇਤਾਂ ਦੇ ਵਿਚਕਾਰ
ਕੀ ਦੇਖਣ ਗੁਰਦੇਵ ਜੀ ਰੁੱਝੇ ਹੋਏ ਕਾਰ ।
ਝੋਨੇ ਵਿਚੋਂ ਕੱਢਦੇ ਹੱਥੀਂ ਪਏ ਨਦੀਣ
ਕਿਉਂਕਿ ਸੀ ਵਿਚ ਕਿਰਤ ਦੇ ਉਹਨਾਂ ਬੜਾ ਯਕੀਨ ।
ਤਕ ਕੇ ਲਹਿਣਾ ਹੋਇਆ ਗੁਰ ਉਤੋਂ ਬਲਿਹਾਰ
ਨਾਲ ਗੁਰਾਂ ਦੇ ਜੁੱਟਿਆ ਉਹ ਵੀ ਓਸੇ ਕਾਰ ।
ਹਥ ਗੁਰੂ ਨੇ ਫੇਰਿਆ ਉੱਪਰ ਉਸ ਦੀ ਕੰਡ
ਰੱਖੀ ਫੇਰ ਨਦੀਣ ਦੀ ਸਿਰ ਉਸਦੇ ਤੇ ਪੰਡ ।
ਘਰ ਵਲ ਲਹਿਣਾ ਤੁਰ ਪਿਆ ਘਾਹ ਦੀ ਪੰਡ ਸੰਭਾਲ
ਲਿਬੜੇ ਕਪੜੇ ਰੇਸ਼ਮੀ ਚਿੱਕੜ ਛਿੱਟਾਂ ਨਾਲ ।
ਪਰਤੇ ਜਿਸ ਦਮ ਸ਼ਾਮ ਨੂੰ ਖੇਤਾਂ 'ਚੋਂ ਮਹਾਰਾਜ
ਬੋਲੀ ਮਾਤ ਸੁਲੱਖਣੀ ਹੋ ਕੇ ਇੰਜ ਨਰਾਜ :
"ਕੀਤਾ ਜੇ ਇਸ ਛੋਹਰ ਦਾ ਚੰਗਾ ਆਦਰ ਭਾ
ਆਇਆ ਹੁਣੇ ਖਡੂਰ ਤੋਂ ਪੰਡ ਲੂਣ ਦੀ ਚਾ ।
ਹੋਰ ਇਕ ਪੰਡ ਨਦੀਣ ਦੀ ਦਿੱਤੀ ਜੇ ਚੁਕਵਾ
ਲਿਬੜੇ ਕਪੜੇ ਰੇਸ਼ਮੀ ਹੋਇਆ ਸਾਹੋ ਸਾਹ ।"
ਅੱਗੋਂ ਬਾਬੇ ਆਖਿਆ ਉਸ ਨੂੰ ਨਾਲ ਪਿਆਰ
"ਤੈਨੂੰ ਕਰਮਾਂ ਵਾਲੀਏ ਇਸ ਦੀ ਮੂਲ ਨਾ ਸਾਰ ।
ਸਿਰ ਤੇ ਚੁੱਕੀ ਏਸ ਨਾ ਪੰਡ ਕਾਮਿਆਂ ਹਾਰ
ਇਹ ਤਾਂ ਸਗਲ ਬ੍ਰਹਿਮੰਡ ਦਾ ਚੁਕਿਆ ਹੈ ਇਸ ਭਾਰ ।
ਇਹ ਜੋ ਤੈਨੂੰ ਦਿੱਸਿਆ ਸਿਰ ਇਸ ਦੇ ਤੇ ਘਾਹ

ਇਹ ਤਾਂ ਛਤਰ ਝੁਲਾਇਆ ਇਸ ਤੇ ਆਪ ਖੁਦਾ।
ਇਹ ਜੋ ਬਸਤਰ ਏਸ ਦੇ ਲਿਬੜੇ ਚਿੱਕੜ ਨਾਲ
ਇਹ ਤਾਂ ਕੇਸਰ ਛਿੜਕਿਆ ਇਸ ਤੇ ਆਪ ਦਿਆਲ।"

## ਲਹਿਣੇ ਤੋਂ ਅੰਗਦ

ਸੇਵਾ ਕੀਤੀ ਗੁਰਾਂ ਦੀ ਲਹਿਣੇ ਨੇ ਸੱਤ ਸਾਲ
ਨਾ ਉਸ ਤਕਿਆ ਰਾਤ ਦਿਨ ਨਾ ਉਸ ਹਾੜ ਸਿਆਲ।
ਚੰਡਿਆ ਉਸ ਨੂੰ ਗੁਰੂ ਨੇ ਅੱਤ ਕਰੜਾਈ ਨਾਲ
ਕੰਚਨ ਜਿਉਂ ਚਮਕਾਇਆ ਵਿਚ ਕੁਠਾਲੀ ਢਾਲ।
ਕਈ ਵਾਰ ਪਰਤਾਇਆ ਉਲਟੇ ਘੱਤ ਸਵਾਲ
ਪੁਤਰੀਂ ਕੌਲ ਨਾ ਪਾਲਿਆ ਲਹਿਣੇ ਦਸਿਆ ਪਾਲ।
ਵਿਚ ਸੇਵਾ ਤੇ ਰਜ਼ਾ ਦੇ ਦਸੀ ਉਸ ਨੇ ਹੱਦ
ਤਾਹੀਉਂ ਸੀ ਉਹ ਗੁਰਾਂ ਨੂੰ ਪੁਤਰਾਂ ਤੋਂ ਵੀ ਵੱਧ।
ਪੁਤਰਾਂ ਵੱਲੋਂ ਉਨ੍ਹਾਂ ਦੀ ਮੁਕ ਚੁੱਕੀ ਸੀ ਆਸ
ਕੌਣ ਚੁਕੇਗਾ ਭਾਰ ਇਹ ਸੋਚਣ ਸਾਸ ਗਰਾਸ।
ਵਿਚ ਮਾਯਾ ਦੇ ਖੁਭਿਆ ਹੈ ਸੀ ਲਖਮੀ ਦਾਸ
ਸ੍ਰੀ ਚੰਦ ਨੇ ਧਾਰਿਆ ਹੋਇਆ ਸੀ ਸਨਿਆਸ।
ਲਿਆ ਪਕੜ ਸੀ ਓਸ ਨੇ ਜੋਗੀਆਂ ਵਾਲਾ ਰਾਹ
ਹੁੰਦਾ ਸੀ ਪਰਸੰਨ ਉਹ 'ਬਾਲ ਜਤੀ' ਅਖਵਾ।
ਅੱਗੋ ਸਨ ਹੁਣ ਗੁਰੂ ਦੇ ਦੋ ਹੀ ਸੇਵਕ ਹੋਰ
ਵਿਚ ਸੇਵਾ ਤੇ ਨਿਮਰਤਾ ਨਹੀਂ ਜਿਨ੍ਹਾਂ ਦਾ ਜੋੜ।
ਗੁਰ-ਚਰਨਾਂ ਤੋਂ ਜੋਹੜੇ ਨਿਮਖ ਨਾ ਹੁੰਦੇ ਵੱਖ
ਲਹਿਣਾ ਸੱਜੀ ਅੱਖ ਸੀ ਬੁੱਢਾ ਖੱਬੀ ਅੱਖ।
ਵਿਚ ਮਹਿਮਾ ਪ੍ਰਕਾਸ਼ ਦੇ ਆਉਂਦਾ ਹੈ ਵਿਸਤਾਰ
ਕਿਵੇਂ ਨਿਬੇੜਾ ਗੁਰੂ ਨੇ ਕੀਤਾ ਆਖ਼ਰਕਾਰ :

'ਇਕ ਦਿਨ ਬਾਬਾ ਭੇਖ ਵਟਾ
ਵਾਂਗ ਸ਼ਿਕਾਰੀਆਂ ਕਪੜੇ ਪਾ
ਨਾਲ ਅਪਣੇ ਕੁਝ ਕੁੱਤੇ ਲਾ
ਤੁਰਿਆ ਵਲ ਜੰਗਲ ਦੇ ਧਾ।
ਸਿਖ ਸੇਵਕ ਹੋਏ ਹੈਰਾਨ

ਇਹ ਕੀ ਕੌਤਕ ਵਰਤਿਆ ਆਨ।
ਮਗਰੇ ਮਗਰ ਉਨ੍ਹਾਂ ਦੇ ਲੱਗੇ
ਪਰ ਕੁਝ ਵਾਟ ਗਏ ਜਾਂ ਅੱਗੇ
ਬਾਬੇ ਭਰ ਟਕਿਆਂ ਦੀਆਂ ਮੁੱਠਾਂ
ਪਿੱਛੇ ਵਲ ਕੀਤੀਆਂ ਸੋਟਾਂ।
ਕੁਝ ਲੋਕਾਂ ਨੇ ਪੈਸੇ ਲੁੱਟ
ਪੈਰ ਲਏ ਪਿੱਛੇ ਵਲ ਪੁੱਟ।
ਹੋਰ ਗਏ ਜਦ ਥੋਹੜੀ ਦੂਰ
ਸੁਟੀਆਂ ਮੁਹਰਾਂ ਫੇਰ ਹਜ਼ੂਰ।
ਲੋਕਾਂ ਚੁੱਕ ਕੇ ਬੋਝੇ ਪਾਈਆਂ
ਪਿੱਛੇ ਵਲ ਕੀਤੀਆਂ ਧਾਈਆਂ।
ਪੁੱਜੇ ਜਦ ਜੰਗਲ ਦੇ ਬੰਨੇ
ਗੁਰਾਂ ਵਰ੍ਹਾਏ ਹੀਰੇ ਪੰਨੇ।
ਨਾਲ ਰਹੇ ਜੋ ਸੇਵਕ ਥੋਹੜੇ
ਉਹ ਵੀ ਚੁਕ ਪਿੱਛੇ ਵਲ ਦੌੜੇ।

ਪੁੱਜੇ ਜਦ ਜੰਗਲ ਵਿਚਕਾਰ
ਰਹਿ ਗਏ ਤਿੰਨ ਹੀ ਸੇਵਾਦਾਰ।
ਲਹਿਣਾ, ਬੁੱਢਾ ਅਤੇ ਭਗੀਰਥ
ਹਰ ਮੂੰਹ ਤੇ ਜਿਨ੍ਹਾਂ ਦੀ ਕੀਰਤ।
ਬਾਬੇ ਰੂਪ ਭਿਆਨਕ ਧਾਰ
ਫਿਰ ਕੀਤਾ ਕੁਤਕੇ ਦਾ ਵਾਰ।
ਡਰ ਦੇ ਨਾਲ ਭਗੀਰਥ ਭੱਜਾ
ਰਹਿ ਗਏ ਬੱਸ ਲਹਿਣਾ ਤੇ ਬੁੱਢਾ।
ਕੀ ਦੇਖਣ ਇਕ ਚਾਦਰ ਹੇਠ
ਮੁਰਦਾ ਰਖਿਆ ਕਿਸੇ ਵਲ੍ਹੇਟ।
ਅਤੇ ਚਹੁੰਆਂ ਗੁੱਠਾਂ ਵਿਚਕਾਰ
ਲਟ ਲਟ ਬਲਦੇ ਦੀਵੇ ਚਾਰ।
ਤਕ ਕੇ ਬਾਬਾ ਗਿਆ ਖਲੋ :
'ਹੈ ਕੋਈ ਜਿਹੜਾ ਅੱਗੇ ਹੋ

ਚੁਕ ਕੇ ਚਾਦਰ ਇਸ ਨੂੰ ਭੱਖੇ ?"
ਬੁੱਢਾ ਵੀ ਹੋ ਤੁਰਿਆ ਵੱਖੇ ।

ਤਦ ਲਹਿਣੇ ਨੇ ਮੰਨ ਰਜ਼ਾ
ਆਖਿਆ, 'ਹੇ ਸੱਚੇ ਪਾਤਸ਼ਾਹ,
ਕਿਧਰੇ ਲੱਗਾਂ ਸਿਰੋਂ ਜਾਂ ਪੈਰੋਂ ?"
ਆਖਿਆ ਬਾਬੇ ਨੇ, "ਵਿਚਕਾਰੋਂ ।"
ਲਹਿਣੇ ਨੇ ਜਦ ਬਸਤਰ ਚਾਇਆ
ਕੜਾਹ ਤ੍ਰਿਹਾਵਲ ਨਜ਼ਰੀ ਆਇਆ ।
ਤਦ ਲਹਿਣੇ ਨੂੰ ਨਾਨਕ ਕਿਹਾ
"ਪੁਰਖਾ ਤੂੰ ਕਿਉਂ ਨਾ ਗਿਆ ?"
ਲਹਿਣੇ ਕਿਹਾ, "ਮੈਂ ਕਿਥੇ ਜਾਣਾ
ਸਭ ਦਾ ਕੋਈ ਨ ਕੋਈ ਟਿਕਾਣਾ ।
ਪਰ ਨਾ ਮੇਰੀ ਕੋਈ ਠੌਰ
ਕਿੱਥੇ ਜਾਣਾ ਸੀ ਮੈਂ ਦੌੜ ।"
ਸੁਣ ਬਾਬੇ ਨਾਨਕ ਨੇ ਕਿਹਾ
"ਲਹਿਣਿਆ, ਮੈਂ ਵੀ ਤੇਰੇ ਜਿਹਾ ।
ਮੈਂ ਵੀ ਲੱਭਦਾ ਫਿਰਾਂ ਠਿਕਾਣਾ
ਜਿੱਥੇ ਚਾਹਾਂ ਜੋਤ ਟਿਕਾਣਾ ।
ਮੁੱਕ ਗਈ ਅਜ ਮੇਰੀ ਦੌੜ
ਮੈਂ ਹੈ ਲਿਆ ਟਿਕਾਣਾ ਲੋੜ ।"
ਪੂਰੇ ਵੱਟੇ ਜਦੋਂ ਤੁਲਾਇਆ
ਲਹਿਣੇ ਨੂੰ ਬਾਬੇ ਗਲ ਲਾਇਆ ।

ਅਗਲੇ ਹੀ ਦਿਨ ਖਿੰਡ ਗਈ ਵਿਚ ਨਗਰ ਦੇ ਸੋ
ਲਹਿਣਾ ਜੀ ਨੂੰ ਟਿਕਣ ਦਾ ਗਿਆ ਫ਼ੈਸਲਾ ਹੋ ।
ਕੱਠੀਆਂ ਹੋਈਆਂ ਸੰਗਤਾਂ ਰਾਵੀ ਕੰਢੇ ਆਣ
ਗੁਰਿਆਈ ਦੀ ਰਸਮ ਨੂੰ ਚਾਵਾਂ ਨਾਲ ਮੰਨਾਣ ।
ਮੁੱਕਾ ਜਿਸ ਦਮ ਕੀਰਤਨ ਹੋਣ ਲਗੀ ਅਰਦਾਸ
ਕੀਤੀ ਅਰਜ਼ ਬਰਾਦਰੀ ਆ ਬਾਬੇ ਦੇ ਪਾਸ :

"ਵਿਚ ਸਿਆਣਪ ਤੁਸਾਂ ਦੀ ਸਾਨੂੰ ਰਤੀ ਨਾ ਸ਼ੱਕ
ਪਰ ਸੀ ਤੁਹਾਡੇ ਪੁੱਤਰਾਂ ਦਾ ਗੱਦੀ ਤੇ ਹੱਕ।"
ਬਾਬੇ ਆਖਿਆ, "ਸੋਹਣਿਉਂ ਮੈਂ ਹੁੰਦਾ ਹਾਂ ਕੌਣ
ਕੀਤੀ ਆਪ ਅਕਾਲ ਨੇ ਹੈ ਲਹਿਣੇ ਦੀ ਚੋਣ।
ਕਿਉਂਕਿ ਘਾਲੀ ਓਸਨੇ ਮਰਦਾਂ ਵਾਲੀ ਘਾਲ
ਵਿਚ ਸੇਵਾ ਤੇ ਨਿਮਰਤਾ ਜਿਸਦੀ ਨਹੀਂ ਮਿਸਾਲ।"
ਆਖਿਆ ਫੇਰ ਬਰਾਦਰੀ ਗੱਲ ਗੁਰੂ ਦੀ ਕੱਟ
"ਨਹੀਂ ਹੈ ਪੁਤਰ ਤੁਸਾਂ ਦੇ ਸੇਵਾ ਦੇ ਵਿਚ ਘੱਟ।"
"ਠੀਕ ਨਾ ਕਰਨੀ ਬਹਿਸ ਇੰਜ," ਬੋਲੇ ਕਰੁਣਾਧਾਰ
"ਕੌਣ ਸੇਵਕ ਤੇ ਕੌਣ ਨਾ ਲੈਨੇ ਆਂ ਹੁਣੇ ਨਿਤਾਰ।"
ਕਰ ਇਕ ਪੈਸਾ ਬੰਦ ਫਿਰ ਮੁੱਠੀ ਦੇ ਵਿਚਕਾਰ
ਸ੍ਰੀ ਚੰਦ ਨੂੰ ਪੁੱਛਿਆ, "ਦੱਸੋ ਬਰਖ਼ੁਰਦਾਰ
ਕੀ ਹੈ ਸਾਡੀ ਮੁੱਠ ਵਿਚ?" ਕਿਹਾ ਸ੍ਰੀ ਚੰਦ ਉੱਠ
"ਇਕ ਪੈਸਾ ਹੈ ਪਿਤਾ ਜੀ ਵਿੱਚ ਤੁਹਾਡੀ ਮੁੱਠ।"
ਲਖਮੀ ਚੰਦ ਤੋਂ ਪੁੱਛਿਆ ਫਿਰ ਬਾਬੇ ਮੁਸਕਾ
ਇਕ ਪੈਸਾ ਹੀ ਦਸਿਆ ਉਸ ਵੀ ਭੋਲੇ ਭਾ।
ਜਦ ਅੰਗਦ ਤੋਂ ਪੁੱਛਿਆ ਬੋਲਿਆ ਹੋ ਕੁਰਬਾਨ
"ਬੰਦ ਤੁਹਾਡੀ ਮੁਠ ਵਿਚ ਭਗਤੀ ਅਤੇ ਗਿਆਨ।"
ਗਦ ਗਦ ਹੋ ਤਦ ਗੁਰੂ ਨੇ ਲਹਿਣਾ ਲਾਇਆ ਹਿੱਕ
ਅੰਗਦ ਕੀਤਾ ਓਸਨੂੰ ਆਪੇ ਸੇਤੀ ਮਿੱਕ।
ਗੁਰੂ ਥਾਪਿਆ ਜੀਂਵਦੇ ਪਿੱਛੋਂ ਪਏ ਨਾ ਵਿੱਕ
ਸਿਰ ਤੇ ਛਤ੍ਰ ਝੁਲਾਇਆ ਗਗਨ ਕਿਆੜਾ ਛਿੱਕ।
ਪੈਸੇ ਪੰਜ ਨਿਰੇਲ ਇਕ ਫਿਰ ਚਰਨਾਂ ਤੇ ਰੱਖ
ਝੁਕ ਕੇ ਮੱਥਾ ਟੇਕਿਆ ਜਾਣ ਗੁਰੂ ਪਰਤੱਖ।
ਫਿਰ ਬਾਬੇ ਨੇ ਉਠ ਕੇ ਪੋਥੀ ਕੀਤੀ ਭੇਟ
ਅਮਰ ਖ਼ਜ਼ਾਨਾ ਸ਼ਬਦ ਦਾ ਕੋਈ ਨਾ ਸੱਕੇ ਮੇਟ।
ਏਦਾਂ ਵਿਚ ਕਰਤਾਰਪੁਰ ਛੋੜ ਪੁਰਾਤਨ ਢੰਗ
ਤੋੜ ਵਰਾਸਤ ਦੀ ਪ੍ਰਥਾ ਉਲਟ ਵਹਾਈ ਗੰਗ।

ਮੁੰਦਾਵਣੀ

ਵਿਚ ਅੱਸੂ ਦੇ ਮਾਹ,

ਬੁੰਬਲ ਛਡਣ ਸਰੂਟ ਜਾਂ ।
ਭਰ ਵੱਗਣ ਦਰਿਆ,
ਕੰਢਿਆਂ ਤਕ ਡਕ ਡਕ ਭਰੇ ।
ਲਕ ਲਕ ਹੋਵਣ ਘਾਹ,
ਫੁੱਲਣ ਕੁੱਕੇਂ ਕਾਹੀਆਂ ।
ਮਾਰ ਜ਼ੰਗਾਰੀ ਭਾਹ,
ਛਲੀਆਂ ਕੱਤਣ ਸੂਤ ਜਾਂ ।
ਝੂਮਣ ਚਵਰ ਝੁਲਾ,
ਚਰ੍ਹੀਆਂ ਦੀਆਂ ਦੁੰਬੀਆਂ ।
ਨੱਚਣ ਵਿਚ ਉਮਾਹ,
ਧਾਨਾਂ ਦੀਆਂ ਮੁੰਜਰਾਂ ।
ਡੋਲੇ ਪਵੇ ਕਪਾਹ,
ਪੀਆ ਮਿਲਣ ਦਾ ਚਾ ਘਣਾ ।
ਸੁਣ ਸੱਦਾ ਦਰਗਾਹ
ਸੱਦਣਹਾਰਾ ਸਿਮਰ ਕੇ ।
ਪੈ ਗਿਆ ਮੰਜਾ ਡਾਹ
ਬਾਬਾ ਹੇਠ ਸ਼ਰੀਂਹ ਦੇ ।
ਆਏ ਹੁਮ ਹੁਮਾ,
ਵਾਸੀ ਪੁਰ ਕਰਤਾਰ ਦੇ ।
ਅੰਤਿਮ ਸੋਹਿਲਾ ਗਾ,
ਬਾਬੇ ਅੱਖਾਂ ਮੀਟੀਆਂ ।
ਬੂੰਦ ਰਲੀ ਅਸਗਾਹ,
ਜੋਤ ਮਿਲੀ ਸੰਗ ਜੋਤ ਦੇ ।

